# ਪ੍ਰਮਾਣ-ਪੱਤਰ

ਪ੍ਰਮਾਣਿਤ ਕੀਤਾ ਜਾਂਦਾ ਹੈ ਕਿ ਖੋਜਾਰਥੀ ਲਖਵਿੰਦਰ ਸਿੰਘ ਨੇ **ਪਾਣਿਨੀ ਵਿਆਕਰਨ (ਅਸ਼ਟਾਧਿਆਈ): ਪ੍ਰਬੰਧ ਤੇ ਵਿਹਾਰ (ਪੰਜਾਬੀ ਭਾਸ਼ਾ ਦੇ ਸੰਦਰਭ ਵਿਚ)** ਵਿਸ਼ੇ ਉਪਰ ਖੋਜ-ਪ੍ਰਬੰਧ ਮੇਰੀ ਨਿਗਰਾਨੀ ਹੇਠ ਸੰਪੂਰਨ ਕੀਤਾ ਹੈ। ਇਹ ਖੋਜਾਰਥੀ ਦਾ ਮੌਲਿਕ ਖੋਜ-ਕਾਰਜ ਹੈ। ਇਸ ਖੋਜ-ਕਾਰਜ ਨੂੰ ਪਹਿਲਾਂ ਕਿਸੇ ਡਿਗਰੀ ਜਾਂ ਡਿਪਲੋਮੇ ਵਾਸਤੇ ਪੰਜਾਬੀ ਯੂਨੀਵਰਸਿਟੀ ਜਾਂ ਕਿਸੇ ਹੋਰ ਯੂਨੀਵਰਸਿਟੀ ਵਿਚ ਪੇਸ਼ ਨਹੀਂ ਕੀਤਾ ਗਿਆ। ਮੈਂ ਇਸ ਖੋਜ-ਪ੍ਰਬੰਧ ਨੂੰ ਪੀਐੱਚ.ਡੀ. ਪੰਜਾਬੀ ਦੀ ਡਿਗਰੀ ਵਾਸਤੇ ਪ੍ਰਸਤੁਤ ਕਰਨ ਦੀ ਆਗਿਆ ਦਿੰਦਾ ਹਾਂ।

**ਮਿਤੀ:** 24-03-2021

(ਬੂਟਾ ਸਿੰਘ ਬਰਾੜ)

(ਨਿਗਰਾਨ)

<u>ਘੋਸ਼ਣਾ-ਪੱਤਰ</u>

ਮੈਂ ਬਿਆਨ ਕਰਦਾ ਹਾਂ ਕਿ **ਪਾਣਿਨੀ ਵਿਆਕਰਨ (ਅਸ਼ਟਾਧਿਆਈ): ਪ੍ਰਬੰਧ ਤੇ ਵਿਹਾਰ (ਪੰਜਾਬੀ ਭਾਸ਼ਾ ਦੇ ਸੰਦਰਭ ਵਿਚ)** ਇਹ ਖੋਜ ਕਾਰਜ ਇਸ ਤੋਂ ਪਹਿਲਾਂ ਕਿਸੇ ਡਿਗਰੀ ਜਾਂ ਡਿਪਲੋਮੇ ਵਾਸਤੇ ਪੰਜਾਬੀ ਯੂਨੀਵਰਸਿਟੀ ਜਾਂ ਕਿਸੇ ਹੋਰ ਯੂਨੀਵਰਸਿਟੀ ਵਿਚ ਪੇਸ਼ ਨਹੀਂ ਕੀਤਾ ਗਿਆ।

ਪ੍ਰਤੀ ਹਸਤਾਖਰ

(ਬੂਟਾ ਸਿੰਘ ਬਰਾੜ)

ਨਿਗਰਾਨ

ਹਸਤਾਖਰ

(ਲਖਵਿੰਦਰ ਸਿੰਘ)

# ਪਾਣਿਨੀ ਵਿਆਕਰਨ (ਅਸ਼ਟਾਧਿਆਈ): ਪ੍ਰਬੰਧ ਅਤੇ ਵਿਹਾਰ
# (ਪੰਜਾਬੀ ਭਾਸ਼ਾ ਦੇ ਸੰਦਰਭ ਵਿਚ)

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਭਾਸ਼ਾ

ਫੈਕਲਟੀ ਅਧੀਨ ਪੀਐੱਚ.ਡੀ. (ਪੰਜਾਬੀ) ਦੀ

ਡਿਗਰੀ ਲਈ ਪ੍ਰਸਤੁਤ

**ਖੋਜ-ਪ੍ਰਬੰਧ**

2021


**ਨਿਗਰਾਨ:** | **ਖੋਜਾਰਥੀ:**

ਡਾ. ਬੂਟਾ ਸਿੰਘ ਬਰਾੜ | ਲਖਵਿੰਦਰ ਸਿੰਘ

ਪ੍ਰੋਫ਼ੈਸਰ, ਪੀ. ਜੀ. ਸਟੱਡੀਜ਼ ਵਿਭਾਗ,

ਪੰਜਾਬੀ ਯੂਨੀਵਰਸਿਟੀ ਰਿਜਨਲ ਸੈਂਟਰ ਬਠਿੰਡਾ।

ਪੰਜਾਬੀ ਵਿਭਾਗ

ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਇੱਥੇ ਕਿਰਿਆ ਕਰਤਾ ਦੇ ਸੰਬੰਧ ਵਿਚ ਹੁੰਦੀ ਹੈ ਅਤੇ ਕਰਮ ਨੂੰ ਦਰਸਾਉਂਦੀ ਹੈ।'ਭਾਵਵਾਚੀ' ਕਿਰਿਆ ਵਿਚ ਭਾਵ ਮਾਤਰ ਨੂੰ ਬਿਆਨ ਕੀਤਾ ਜਾਂਦਾ ਹੈ।ਪਾਣਿਨੀ ਮੁਤਾਬਿਕ, 'ਭਾਵਵਾਚ' ਵਿਚ ਲਕਾਰ ਨੂੰ ਭਾਵ ਦੇ ਅਰਥ ਵਿਚ ਵਰਤਿਆ ਜਾਂਦਾ ਹੈ।ਉਸਦੀ ਪਹਿਲੇ ਪੁਰਖ਼ ਅਤੇ ਮੱਧ ਪੁਰਖ਼ ਦੁਆਰਾ ਸਮਾਨਾਰਥਿਕਤਾ ਨਹੀਂ ਹੋ ਸਕਦੀ। ਇਸ ਲਈ ਭਾਵਵਾਚ ਵਿਚ ਪ੍ਰਥਮ ਅਤੇ ਮੱਧ ਪੁਰਖ਼ ਨਹੀਂ ਆਉਂਦੇ। ਪਹਿਲੇ ਪੁਰਖ਼ ਵਾਸਤੇ ਲਕਾਰ ਨਾਲ ਸਮਾਨ ਅਧਿਕਰਣ ਇੱਛਿਤ ਹੈ।ਉਹ ਪਹਿਲੇ ਨੂੰ ਛੱਡਕੇ ਹਮੇਸ਼ਾ ਸਮਾਨ ਰੂਪ ਵਿਚ ਹੋ ਜਾਂਦਾ ਹੈ। ਦੂਸਰਾ 'ਤਿੰਙ੍' ਵਾਚੀ ਕਿਰਿਆ ਦੇ ਜੜ੍ਹ ਰੂਪ ਹੋਣ ਕਰਕੇ ਭਾਵ ਵਾਚ ਵਿਚ ਦੋ ਵਚਨ (ਸੰਸਕ੍ਰਿਤ ਦੇ ਸੰਦਰਭ ਵਿਚ) ਅਤੇ ਬਹੁਵਚਨ ਨਹੀਂ ਆਉਂਦੇ, ਹਮੇਸ਼ਾ ਇੱਕ ਵਚਨ ਹੀ ਆਉਂਦਾ ਹੈ,ਕਿਉਂਕਿ ਇੱਕ ਵਚਨ ਸੰਖਿਆ ਦੀ ਇੱਛਾ ਨਹੀਂ ਰੱਖਦਾ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ 'ਭਾਵਵਾਚ' ਵਿਚ ਧਾਤੂ ਰੂਪ ਇੱਕ ਲਕਾਰ ਵਿਚ ਬਣਦਾ ਹੈ,ਤੇ ਉਹ ਵੀ ਪ੍ਰਥਮ ਪੁਰਖ਼ ਇੱਕ ਵਚਨੀ ਰੂਪ ਵਿਚ।

ਸਮੁੱਚੇ ਵਿਵੇਚਨ ਤੋਂ ਬਾਅਦ 'ਅਸਟਾਧਿਆਈ' ਦੇ ਸਗਲੇ ਸੂਤਰਾਂ ਦਾ ਪੰਜਾਬੀ ਲਿਪੀਅੰਤਰਣ ਅੰਤਿਕਾ-1 ਵਿਚ ਪੇਸ਼ ਕੀਤਾ ਹੈ।ਲਿਪੀਅੰਤਰਣ ਲਈ ਅਸੀਂ ਈਸ਼ਵਰ ਚੰਦਰ ਦੁਆਰਾ ਵਿਖਿਆਤ **ਅਸ਼ਟਾਧਿਆਈ** ਦੇ ਮੂਲ ਪਾਠ ਨੂੰ ਸ੍ਰੋਤ ਬਣਾਇਆ ਹੈ।ਆਪਣੀ ਪੂਰੀ ਸਮਰੱਥਾ ਨਾਲ ਸਾਰੇ ਸੂਤਰਾਂ ਨੂੰ ਸੰਧੀਆਂ ਤੋੜ ਕੇ ਪੇਸ਼ ਕੀਤਾ ਹੈ ਪਰ ਕਈ ਥਾਂਈ ਇਨ੍ਹਾਂ ਸੰਧੀ ਰੂਪਾਂ ਨੂੰ ਤੋੜਨ ਵਿਚ ਜਦ ਅਸਮਰੱਥ ਰਹੇ ਤਾਂ ਸੂਤਰ ਨੂੰ ਮੂਲ ਰੂਪ ਵਿਚ ਹੀ ਪੇਸ਼ ਕਰ ਦਿੱਤਾ ਗਿਆ ਹੈ।ਇਸ ਲਈ ਸੰਪੂਰਨਤਾ ਦਾ ਸਾਡਾ ਕੋਈ ਦਾਅਵਾ ਨਹੀਂ ਹੈ।

# ਅਧਿਆਇ: 1

# ਪਾਣਿਨੀ ਵਿਆਕਰਨ: ਪਿਛੋਕੜ ਤੇ ਵਿਕਾਸ

## 1.0 ਭਾਰਤੀ ਸਨਾਤਨੀ ਵਿਆਕਰਨ ਪਰੰਪਰਾ

ਗਿਆਨ ਦੇ ਜਿਸ ਅਨੁਸ਼ਾਸਨ ਨੂੰ ਅੱਜ ਭਾਸ਼ਾ ਵਿਗਿਆਨ ਆਖਿਆ ਜਾਂਦਾ ਹੈ, ਪ੍ਰਾਚੀਨ ਭਾਰਤ ਵਿਚ ਇਹ ਗਿਆਨ-ਸੰਜਮ ਵਿਆਕਰਨ ਦੇ ਨਾਮ ਨਾਲ ਜਾਣਿਆ ਜਾਂਦਾ ਸੀ।ਵਿਆਕਰਨ ਦੀ ਇਹ ਪਰੰਪਰਾ ਵਿਸ਼ਵ-ਭਰ ਵਿਚ ਬੜੀ ਸਮਰਿੱਧ ਪ੍ਰਵਾਨ ਕੀਤੀ ਗਈ ਹੈ। ਬਾਬੂ ਰਾਮ ਸਕਸੈਨਾ(1970:218) ਨੇ ਲਿਖਿਆ ਹੈ ਕਿ ਭਾਰਤ ਭਾਸ਼ਾ ਵਿਗਿਆਨ ਦਾ ਆਦਿ ਗੁਰੂ ਸੀ।ਪੱਛਮ ਦੇ ਪ੍ਰਕਾਂਡ ਭਾਸ਼ਾ ਵਿਗਿਆਨੀਆਂ ਨੇ ਵੀ ਭਾਰਤ ਦੀ ਸਨਾਤਨੀ ਵਿਆਕਰਨ ਪਰੰਪਰਾ ਦੀ ਮੁਕਤ ਕੰਠ ਨਾਲ ਪ੍ਰਸ਼ੰਸਾ ਕੀਤੀ ਹੈ।ਇਸ ਵਿਆਕਰਨ ਪਰੰਪਰਾ ਦੇ ਮੁਨੀਵਰਾਂ-ਪਾਣਿਨੀ, ਪਤੰਜਲੀ ਤੇ ਭਰਥਰੀਹਰੀ ਦੇ ਗ੍ਰੰਥ 'ਅਸ਼ਟਾਧਿਆਈ, 'ਮਹਾਂਭਾਸ਼ਯ' ਤੇ 'ਵਾਕਯਪਦੀਯ' ਵਿਸ਼ਵ ਭਰ ਵਿਚ ਮਾਨਵੀ ਪ੍ਰਤਿਭਾ ਦਾ ਵੱਡਾ ਹਾਸਿਲ ਮੰਨੇ ਜਾਂਦੇ ਹਨ।ਵਿਆਕਰਨ ਦੇ ਸੰਬੰਧ ਵਿਚ ਭਰਥਰੀਹਰੀ (ਵਾ.1-1 ਤੇ 1-11) ਨੇ ਲਿਖਿਆ ਹੈ:

*ਅਨਾਦਿ ਨਿਧਨੰ ਬ੍ਰਹਮ ਸ਼ਬਦ ਤੱਤਵੰ ਯਦ ਅਕਸ਼ਰਮ੍।*
*ਵਿਵਰਤਤੇ ਅਰਥ ਭਾਵੇਨ ਪ੍ਰਕਿਰਿਆ ਜਗਤੋ ਯਤਹ।।*

ਅਤੇ

*ਆਸੱਨੰ ਬ੍ਰਹਮ ਰਾਣਸਤਸਯ ਤਪਸਾਮੁੱਤਮੰ ਤਪਹ।*
*ਪ੍ਰਥਗੰ ਛੰਦ ਸਾਭਕ੍ਰਗੰ ਪ੍ਰਾਹੁ ਵਯਾਕਰਣੰ ਬੁਧਾਹ।।*

ਵੇਦਾਂ ਦੇ ਛੇ ਅੰਗਾਂ ਵਿਚੋਂ 'ਮੂੰਹ' ਰੂਪੀ ਅੰਗ ਵਿਆਕਰਨ ਨੂੰ ਆਖਿਆ ਗਿਆ ਹੈ।ਪਤੰਜਲੀ ਨੇ ਇਸ ਸੰਦਰਭ ਵਿਚ ਲਿਖਿਆ ਹੈ:

*ਛੰਦ ਪਾਦਹ ਤੁ ਵੇਦੱਸਿਆ ਹਸਤੌ ਕਲਪੋਰਥ ਪਠਯਤੇ।*
*ਜਯੋਤੀਸ਼ਾਮਯਨੰ ਚਕਸ਼ੁ ਨਿਰੁੱਕਤੰ ਸ੍ਰੋਤ ਮੁਚਯਤੇ।*
*ਸ਼ਿਕਸ਼ਾ ਪ੍ਰਾਣੰ ਤੁ ਵੇਦੱਸਿਆ ਮੁਖੰ ਵਯਾਕਰਣੰ ਸਮ੍ਰਿਤਿਸ਼।*
*ਤਸਮਾਤ ਸਾਂਗਮਧੀਤਯੈਵ ਬ੍ਰਹਮਲੋਕੇ ਮਹੀਯਤੇ॥*

ਇਥੇ ਸਿੱਧ ਹੁੰਦਾ ਹੈ, ਕਿ ਵੇਦ ਰੂਪੀ ਸਰੀਰ ਦਾ ਮੂੰਹ ਵਿਆਕਰਨ ਹੈ।ਯੁਧਿਸ਼ਠਰ ਮੀਮਾਂਸਕ(1983:25) ਵੇਦਾਂ ਨੂੰ ਹੀ ਵਿਆਕਰਨ ਦਾ ਆਦਿ ਬਿੰਦੂ ਮੰਨਦਾ ਹੈ।ਵੈਦਿਕ ਮੰਤਰਾਂ ਵਿਚ ਅਨੇਕ ਥਾਵਾਂ ਉਪਰ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ:

1. *ਯਗੇਨ ਯਗਕਯੰਤ ਵੇਵਾਹ (ਰਿਗ. 1-164-50)*
2. *ਯੇ ਸਹਾਂਸਿ ਸਹਸਾ ਸਹਨਤੇ (ਉਹੀ. 6-66-9)*
3. *ਪੂਰਵੀਰਸੁਨਤਾ ਵਸ਼ਿਰਵਨਾ (ਉਹੀ. 8-5-31)*

*4. ਧਾਨਯਮਸਿ ਧਿਨੁਹਿ ਦੇਵਾਨ੍ (ਯਜੁ. 1-20)*

*5. ਕੇਤਪੂਹ ਕੰਤੰਹ ਨੁਹਪਵਾਤ (ਉਹੀ. 11-07)*

*6. ਯੇਨਦੇਵਾਹ ਪਵਿਤਰਾਣਾਤਮਾਨੰ ਪੁਨਤੇ ਸਦਾ (ਸਾਮ.5-2,8-5)*

*7. ਤੀਰਥਸਤਰੰਤਿ (ਅਥ. 8-4-8)*

ਪਤੰਜਲੀ (1-1-1) ਅਨੁਸਾਰ ਵਿਆਕਰਨ ਦੇ ਪ੍ਰਯੋਜਨ ਵਿਚ 'ਚਤਵਾਰਿ ਸ਼੍ਰਿੰਗਾ', 'ਚਤਵਾਰਿ ਵਾਕ', 'ਉਤਵਹ', 'ਸਕੁਤਸਿਵ' ਆਦਿ ਮੰਤਰਾਂ ਦੀ ਵਿਆਖਿਆ ਵਿਆਕਰਨ ਦੇ ਸਿਧਾਂਤ ਉਪਰ ਹੈ।ਪਤੰਜਲੀ ਤੋਂ ਬਹੁਤ ਸਮਾਂ ਪਹਿਲਾਂ ਯਾਸਕ ਨੇ ਵੀ ਉਕਤ ਮੰਤਰਾਂ ਵਿਚੋਂ 'ਚਤਵਾਰਿ ਵਾਕ' ਦੀ ਵਿਆਖਿਆ ਵਿਆਕਰਨ ਦੇ ਸੰਦਰਭ ਵਿਚ ਕੀਤੀ ਹੈ।

ਵੈਦਿਕ ਪਰੰਪਰਾ ਅਤੇ ਪਾਠਾਂ ਦੇ ਵਿਸ਼ਲੇਸ਼ਣ ਵਿਚ ਇਹ ਤੱਥ ਸਾਹਮ੍ਹਣੇ ਆਉਂਦਾ ਹੈ, ਕਿ ਵੈਦਿਕ ਸਾਹਿਤ ਤੋਂ ਪਹਿਲਾਂ ਪ੍ਰਾਕ੍ਰਿਤ ਪਿਛੇਤਰ, ਧਾਤੂ, ਉਪਸਰਗ ਅਤੇ ਸਮਾਸੀ ਸ਼ਬਦ ਪੂਰੀ ਤਰ੍ਹਾਂ ਨਾਲ ਵਿਕਸਿਤ ਹੋ ਚੁੱਕੇ ਸਨ।'ਰਿਗਵੇਦ' ਦੇ ਸ਼ਬਦ ਪਾਠ ਵਿਚ ਇਸ ਦਾ ਸਰੂਪ ਸਾਫ ਦਿਖਾਈ ਦਿੰਦਾ ਹੈ।ਬ੍ਰਾਹਮਣ ਗ੍ਰੰਥਾਂ ਵਿਚ ਅਨੇਕ ਥਾਵਾਂ ਉਤੇ ਵਿਆਕਰਨ ਦੀ ਪਰਿਭਾਸ਼ਿਕ ਸ਼ਬਦਾਵਲੀ ਪ੍ਰਾਪਤ ਹੁੰਦੀ ਹੈ।'ਸ਼ਥਪਤ ਬ੍ਰਾਹਮਣ' ਵਿਚ ਵਚਨ, 'ਛਾਂਦਗਯੋ ਉਨਿਸ਼ਦ' ਵਿਚ ਸਵਰ ਅਧਿਐਨ, ਊਸ਼ਮਤਾ, ਵਰਨ ਸਪਰਸ਼ ਅਤੇ ਵਿਭਾਜਕ ਸੰਗਿਆਵਾਂ ਦਾ ਉਲੇਖ ਕੀਤਾ ਗਿਆ ਹੈ।ਅਵਨਿੰਦਰ ਕੁਮਾਰ (2009:03) ਅਨੁਸਾਰ, "ਵੈਦਿਕ ਕਾਲ ਵਿਚ ਉਪਜੀ ਵਿਆਕਰਨਿਕ ਪਰੰਪਰਾ, ਬ੍ਰਾਹਮਣ ਕਾਲ ਵਿਚ ਪ੍ਰਗਟ ਹੋਈ।" 'ਮੈਤ੍ਰਾਵੀ ਸੰਹਿਤਾ' ਵਿਚ ਛੇ ਵਿਭਕਤੀਆਂ ਅਤੇ 'ਐਤਰੇਯ ਬ੍ਰਾਹਮਣ' ਵਿਚ ਸੱਤ ਵਿਭਕਤੀਆਂ ਬਾਰੇ ਵਰਨਣ ਕੀਤਾ ਗਿਆ ਹੈ।'ਗੋਪਥ ਬ੍ਰਾਹਮਣ' ਵਿਚ ਵੀ ਅਜਿਹੇ ਤਕਨੀਕੀ ਪਦ ਮਿਲਦੇ ਹਨ, ਜਿੰਨ੍ਹਾਂ ਨੂੰ ਪਾਣਿਨੀ ਨੇ ਆਪਣੇ ਵਿਆਕਰਨ ਵਿਚ ਵਰਤਿਆ ਹੈ।'ਮਹਾਂਭਾਸ਼ਯ' (1-1-1) ਅਨੁਸਾਰ ਭਾਰਤ ਵਿਚ ਵਿਆਕਰਨ ਦਾ ਅਧਿਐਨ ਪ੍ਰਾਚੀਨ ਕਾਲ ਤੋਂ ਹੁੰਦਾ ਆ ਰਿਹਾ ਹੈ। 'ਬਾਲਮੀਕੀ ਰਮਾਇਣ' (ਕਿਸ਼ਕਿੰਧਾਂ ਕਾਂਡ 3-29) ਤੋਂ ਵੀ ਗਿਆਤ ਹੁੰਦਾ ਹੈ ਕਿ ਉਸ ਸਮੇਂ ਵਿਆਕਰਨ ਦਾ ਅਧਿਐਨ ਅਧਿਆਪਨ ਹੋਇਆ ਕਰਦਾ ਸੀ।ਵਿਆਕਰਨ ਵਾਸਤੇ 'ਵਿਆਕਰਨ' ਸ਼ਬਦ ਦਾ ਪ੍ਰਯੋਗ, 'ਬਾਲਮੀਕੀ ਰਮਾਇਣ' (3-29), 'ਗੋਪਥ ਬ੍ਰਾਹਮਣ' (ਪੂ.9-24), 'ਮੁੰਡਕਯੋ ਉਪਨਿਸ਼ਦ' (1-1) ਅਤੇ 'ਮਹਾਂਭਾਰਤ' ਆਦਿ ਪੁਰਾਤਨ ਗ੍ਰੰਥਾਂ ਵਿਚ ਹੋਇਆ ਹੈ।ਯੁਧਿਸ਼ਠਰ ਮੀਮਾਂਸਕ (ਉਹੀ:26) 'ਰਿਕਤੰਤਰ' ਦੇ ਹਵਾਲੇ ਨਾਲ ਲਿਖਦਾ ਹੈ ਕਿ ਭਾਰਤੀ ਵਿਆਕਰਨ ਪਰੰਪਰਾ ਦਾ ਮੁੱਢ 'ਬ੍ਰਹਮਾ' ਤੋਂ ਬੱਝਿਆ ਹੈ।ਇਸ ਦੀ ਪੁਸ਼ਟੀ ਵਾਸੂਦੇਵ ਸ਼ਰਨ ਅਗਰਵਾਲ (2014:20) ਨੇ ਵੀ ਚੀਨੀ ਯਾਤਰੀ ਹਿਊਨਸਾਂਗ ਦੇ ਹਵਾਲੇ ਨਾਲ ਕੀਤੀ ਹੈ।

ਭਾਰਤ ਵਿਚ ਹਰੇਕ ਵਿਦਿਆ ਅਤੇ ਗਿਆਨ ਦੀ ਆਧਾਰਸ਼ਿਲਾ ਵੇਦਾਂ ਨੂੰ ਮੰਨਿਆ ਗਿਆ ਹੈ।ਵੇਦਾਂ ਨੂੰ ਬ੍ਰਹਮ ਦੀ ਕਿਰਤ ਮੰਨਿਆ ਜਾਣ ਕਰਕੇ ਕਈ ਕਠਿਨਾਈਆਂ ਦਾ ਸਾਹਮ੍ਹਣਾ ਕਰਨਾ ਪੈ ਸਕਦਾ ਹੈ। ਕੀ ਫਿਰ ਵੇਦਾਂ ਦੇ ਗੂੜ੍ਹ ਚਿੰਤਨ ਦੇ ਮੁਕਾਬਲੇ ਵਿਆਕਰਨ ਨੂੰ ਪਰਵਰਤੀ ਅਤੇ ਜਟਿਲ ਮੰਨਿਆ ਜਾ ਸਕਦਾ ਹੈ ਜਾਂ ਨਹੀਂ? ਦੂਸਰਾ ਸੁਆਲ ਇਹ ਪੈਦਾ ਹੁੰਦਾ ਹੈ ਕਿ ਵੇਦਾਂ ਦੀ ਰਚਨਾ ਇੱਕ ਹੀ ਵਿਅਕਤੀ ਦੁਆਰਾ ਇੱਕ ਹੀ ਗ੍ਰੰਥ ਦੇ ਰੂਪ ਵਿਚ ਹੋਈ ਸੀ ਜਾਂ ਫਿਰ ਨਹੀਂ? ਤਦ 'ਵੇਦਾਂਗ' ਦੇ ਰੂਪ ਵਿਚ ਵਿਆਕਰਨ ਦੀ ਮਾਨਤਾ ਦੇ

ਪ੍ਰਸ਼ਨ ਉਪਰ ਵਿਚਾਰ ਹੋ ਸਕਦਾ ਹੈ।ਭਾਵੇਂ ਕੁਝ ਵੀ ਹੋਵੇ 'ਵੇਦਾਂਗ' ਇਸ ਗੱਲ ਨੂੰ ਸਪੱਸ਼ਟ ਕਰਦਾ ਹੈ ਕਿ ਸਾਰੇ ਗਿਆਤ ਵਿਗਿਆਨਾਂ ਨੂੰ ਵੱਖਰੇ ਰੂਪ ਵਿਚ ਮਹੱਤਵ ਅਤੇ ਸਵੀਕ੍ਰਿਤੀ, ਵੇਦਾਂ ਅਤੇ ਸੰਹਿਤਾਵਾਂ ਦੀ ਮਾਨਤਾ ਤੇ ਉਨ੍ਹਾਂ ਦੇ ਵਿਆਪਕ ਰੂਪ ਵਿਚ ਸਵੈ-ਅਧਿਐਨ ਵਾਲੀ ਪ੍ਰਾਕ੍ਰਿਤੀ ਤੋਂ ਬਾਅਦ ਹੀ ਸੰਭਵ ਹੋਈ।ਇਹ ਸੰਭਵ ਹੋ ਸਕਦਾ ਹੈ ਕਿ ਅਨੇਕਾਂ ਧਾਰਨਾਵਾਂ ਤੇ ਸਿੱਟਿਆ ਨੇ ਪਹਿਲਾਂ ਹੀ ਜਨਮ ਲੈ ਲਿਆ ਸੀ ਕਿ "ਪ੍ਰਬੁੱਧ ਮਨ ਦੀ ਵਿਸ਼ਲੇਸ਼ਣ ਸਕਤੀ ਦਾ ਨਾਂ ਹੀ ਵਿਆਕਰਨ ਹੈ।" ਵੈਦਿਕ ਚਿੰਤਨ ਦੁਆਰਾ ਹੀ ਅਜਿਹੇ ਵਿਸ਼ਲੇਸ਼ਣ ਦਾ ਮੂਰਤੀਮਾਨ ਹੋਣਾ ਸੰਭਵ ਸੀ। ਪਰ ਵਿਗਿਆਨਕ ਤੌਰ ਤੇ ਉਨ੍ਹਾਂ ਦੀ ਮਨੌਤ ਬਾਅਦ ਦੀ ਗੱਲ ਆਖੀ ਜਾ ਸਕਦੀ ਹੈ। ਭਰਥਰੀਹਰੀ ਦੇ ਸ਼ਬਦਾਂ ਵਿਚ ਇਨ੍ਹਾਂ ਆਰੰਭਕ ਰਿਸ਼ੀਆਂ ਦਾ ਗਿਆਨ ਸਮੱਗਰ ਸੀ। ਅਰਥਾਤ ਉਨ੍ਹਾਂ ਦਾ ਦਰਸ਼ਨ ਗਿਆਨ ਦੇ ਵਿਭਿੰਨ ਅੰਗਾਂ ਵਿਚ ਵਿਭਕਤ ਨਾ ਰਹਿ ਕੇ ਸੁਗਠਿਤ ਰੂਪ ਵਿਚ ਸੀ।ਵੇਦਾਂ ਦੇ ਰਚਨਹਾਰਿਆਂ ਨੂੰ ਆਪਣੇ ਆਪ ਇਨ੍ਹਾਂ ਗਿਆਨ ਅੰਗਾਂ ਦੀ ਵਿਅਕਤੀਗਤ ਜ਼ਰੂਰਤ ਅਨੁਭਵ ਨਹੀਂ ਹੋਈ। ਭਰਥਰੀਹਰੀ (1-1-46) ਅਨੁਸਾਰ ਸ਼ਬਦਾਂ ਦੀ 'ਸਮ੍ਰਿਤੀ' ਵਿਆਕਰਨ ਦੀ ਪਰਿਆਇ ਹੈ।

ਵਿਆਕਰਨ ਦੀ ਇੱਕ ਵੱਖਰੇ ਗਿਆਨ ਅੰਗ ਦੇ ਰੂਪ ਵਿਚ 'ਸੱਤਾ' ਵੇਦਾਂ ਦੇ ਸਮਕਾਲ ਜਾਂ ਉਨ੍ਹਾਂ ਤੋਂ ਪਹਿਲਾਂ ਨਹੀਂ ਸੀ। ਇਸਦਾ ਕਾਰਨ ਇਹ ਵੀ ਹੋ ਸਕਦਾ ਹੈ ਕਿ ਉਸ ਸਮੇਂ ਵਿਦਵਾਨਾਂ ਨੇ ਇਸ ਦੀ ਇਸ ਰੂਪ ਵਿਚ ਜ਼ਰੂਰਤ ਨਹੀਂ ਸਮਝੀ।ਇਸ ਦੇ ਨਾਲ ਇਹ ਵੀ ਸੱਚ ਹੈ ਕਿ ਉਨ੍ਹਾਂ ਦੇ ਅਣ-ਵਿਅਕਤ ਤੇ ਇੱਕ-ਭੂਤ ਗਿਆਨ ਵਿਚ ਬਹੁਤ ਸਾਰੇ ਐਸੇ ਤੱਤ ਸਨ, ਜਿੰਨ੍ਹਾ ਨੂੰ ਅਸੀਂ 'ਵਿਆਕਰਨ' ਦੇ ਅੰਤਰਗਤ ਵਿਸ਼ਲੇਸ਼ਿਤ ਕਰ ਸਕਦੇ ਹਾਂ,ਇਹ ਤੱਤ ਬੜੇ ਪ੍ਰੋੜ ਤੇ ਮਹੱਤਵਪੂਰਨ ਸਨ। ਇਨ੍ਹਾਂ ਵਿਚੋਂ ਕੁਝ ਕੁ ਦਾ ਉਲੇਖ਼ ਪਤੰਜਲੀ ਦੁਆਰਾ 'ਮਹਾਂਭਾਸ਼ਯ' ਵਿਚ ਹੋਇਆ ਮਿਲਦਾ ਹੈ।

ਵਿਆਕਰਨ, ਨਿਰੁਕਤ, ਕਲਪ, ਛੰਦ, ਜੋਤਿਸ਼ ਅਤੇ ਸਿੱਖਿਆ ਵਿਚੋਂ ਘੱਟੋ-ਘੱਟ ਤਿੰਨ ਗਿਆਨ ਅੰਗਾਂ ਦਾ ਮੂਲ ਆਧਾਰ ਉਸ ਸ਼ਾਸਤਰ ਨੂੰ ਕਿਹਾ ਜਾ ਸਕਦਾ ਹੈ, ਜਿਸ ਨੂੰ ਅਜੋਕੇ ਸਮੇਂ ਵਿਚ ਅਸੀਂ 'ਵਿਆਕਰਨ' ਕਹਿੰਦੇ ਹਾਂ।ਵਿਆਕਰਨ ਤੋਂ ਬਿਨਾ 'ਸਿੱਖਿਆ' ਤੇ 'ਨਿਰੁਕਤ' ਵੀ ਇਸੇ ਵਰਗ ਵਿਚ ਆਉਂਦੇ ਹਨ।ਇਨ੍ਹਾਂ ਵਿਚੋਂ ਜੋ ਗ੍ਰੰਥ ਵਰਤਮਾਨ ਸਮੇਂ ਉਪਲਬਧ ਹਨ, ਉਨ੍ਹਾਂ ਵਿਚ ਬਹੁਤ ਸਾਰੇ ਐਸੇ ਵਚਨ ਮਿਲਦੇ ਹਨ, ਜਿੰਨ੍ਹਾਂ ਨੂੰ ਅਸੀਂ ਪਾਨਿਨੀ ਵਿਆਕਰਨ ਤੋਂ ਵੱਖਰਾ ਪਾਉਂਦੇ ਹਾਂ।ਜੋਤਿਸ਼, ਛੰਦ ਤੇ ਕਲਪ ਦਾ ਸੰਬੰਧ ਵੇਦਾਂ ਨਾਲ ਜ਼ਰੂਰ ਹੈ ਪਰ ਵਿਆਕਰਨ ਨਾਲ ਇਨ੍ਹਾਂ ਦਾ ਕੋਈ ਵਾਸਤਾ ਨਹੀਂ ਹੈ।ਇਸ ਦੀ ਘੋਸ਼ਣਾ ਕਰਦਿਆਂ ਭਰਥਰੀਹਰੀ ਨੇ ਸਪੱਸ਼ਟ ਲਿਖਿਆ ਹੈ:

*ਪ੍ਰਥਮੰ ਛੰਦਾਸਮਾਙੰ ਪ੍ਰਾਹੁ ਵਿਆਕਰਣਾ ਬੁਧਾਹ॥*

ਵਿਆਕਰਨ ਦੇ ਆਰੰਭਿਕ ਭਾਗਾਂ ਤੋਂ ਵੈਦਿਕ ਆਚਾਰੀਆ ਜਾਣੂ ਸਨ। ਪਰ ਧਾਤੂਆਂ ਦੀ ਵੱਖਰੀ ਖੋਜ ਅਤੇ ਮੂਲ ਅਰਥ ਦੇ ਅਨੁਸੰਧਾਨ ਦੀ ਕੋਈ ਜ਼ਰੂਰਤ ਹੀ ਨਹੀਂ ਸੀ ਸਮਝੀ ਗਈ। ਇਸ ਤੋਂ ਬਿਨਾ ਇਹ ਵੀ ਹੋ ਸਕਦਾ ਹੈ ਕਿ ਉਨ੍ਹਾਂ ਦੀਆਂ ਸਾਰੀਆਂ ਸੰਕਾਵਾਂ ਤੇ ਭਰਮ-ਭੁਲੇਖਿਆਂ ਦੀ ਨਵ੍ਰਿਤੀ ਹੋ ਚੁੱਕੀ ਹੋਵੇ ਅਤੇ ਉਨ੍ਹਾਂ ਨੇ ਇਸ ਖੋਜ ਨੂੰ ਜ਼ਰੂਰੀ ਹੀ ਨਾ ਸਮਝਿਆ ਹੋਵੇ।'ਬ੍ਰਾਹਮਣ ਗ੍ਰੰਥਾਂ' ਵਿਚ ਵਿਆਕਰਨ ਤੇ ਨਿਰੁਕਤ ਦੇ 'ਵੱਖਰੇ ਅਰਥ' ਸਿਧਾਂਤ ਦਾ ਹੀ ਅਨੁਕਰਣ ਹੋਇਆ ਹੈ।ਮੂਲ ਅਰਥ ਤੇ ਧਾਤੂ ਦੀ ਵਿਆਪਕ ਖੋਜ ਹੀ

ਬ੍ਰਾਹਮਣ ਗ੍ਰੰਥਾਂ ਦਾ ਮੁਖ ਉਦੇਸ਼ ਰਹੀ ਹੈ। ਰਾਮ ਨਾਥ ਤ੍ਰਿਪਾਠੀ (1983:08) ਅਨੁਸਾਰ, "ਧਾਤੂ ਦੇ ਵੱਖਰੇ ਰੂਪ ਵਿਚ ਪਹਿਲੇ ਦਰਸ਼ਨ ਦਾ ਮਾਣ ਇੰਦਰ ਦੇ ਚੇਲੇ ਭਾਰਦਵਾਜ ਨੂੰ ਦਿੱਤਾ ਜਾਂਦਾ ਹੈ"।

'ਸਿੱਖਿਆ' ਗ੍ਰੰਥਾਂ ਦਾ ਮੁੱਖ ਵਿਸ਼ਾ ਵਰਨ ਉਚਾਰਣ ਨਿਯਮ ਜਾਂ ਧੁਨੀ ਅਧਿਐਨ ਹੈ। 'ਪਾਣਿਨੀ ਸਿੱਖਿਆ' ਤੋਂ ਬਹੁਤ ਸਮਾਂ ਪਹਿਲਾਂ 'ਸਿੱਖਿਆ' ਗ੍ਰੰਥਾਂ ਦਾ ਆਰੰਭ ਹੋ ਚੁਕਿਆ ਸੀ। ਪਰ ਉਨ੍ਹਾਂ ਵਿਚ 'ਸੰਧੀ' ਦੇ ਨਿਯਮਾਂ ਸੰਬੰਧੀ ਸਮਾਵੇਸ਼ ਹੋਣ ਤੋਂ ਬਿਨਾ ਬਹੁਤ ਸਾਰੀਆਂ ਗੱਲਾਂ ਵਿਆਕਰਨ ਦੇ ਖੇਤਰ ਦੀਆਂ ਆ ਜਾਂਦੀਆਂ ਹਨ।'ਨਿਰੁਕਤਾਂ' ਦੀ ਰਚਨਾ ਵੀ ਯਾਸਕ ਤੋਂ ਪਹਿਲਾਂ ਆਰੰਭ ਹੋ ਚੁੱਕੀ ਮੰਨੀ ਜਾਂਦੀ ਹੈ। ਯਾਸਕ ਨੇ ਜਿਹੜੇ ਵੀ ਨਿਰੁਕਤਾਂ ਦਾ ਉਲੇਖ਼ ਕੀਤਾ ਹੈ, ਉਨ੍ਹਾਂ ਵਿਚੋਂ ਅਨੇਕ ਦਾ ਵਰਨਣ ਪਾਣਿਨੀ ਤੇ ਦੂਜੇ ਵਿਆਕਰਨਕਾਰਾਂ ਨੇ ਵੀ ਕੀਤਾ ਹੈ।ਆਧੁਨਿਕ ਸਮੇਂ ਵਿਚ ਉਪਲਬਧ ਯਾਸਕ ਦਾ ਨਿਰੁਕਤ ਪ੍ਰਮਾਣਿਕ ਅਤੇ ਇੱਕ ਮਾਤਰ ਨਿਰੁਕਤ ਹੈ।

ਉਪਰੋਕਤ ਸੱਚ 'ਬ੍ਰਾਹਮਣ' ਗ੍ਰੰਥਾਂ ਤੇ 'ਉਪਨਿਸ਼ਦਾਂ' ਉਤੇ ਕਾਫੀ ਹੱਦ ਤੱਕ ਲਾਗੂ ਹੁੰਦਾ ਹੈ।ਇਨ੍ਹਾਂ ਸਾਰਿਆਂ ਵਿਚ ਬਹੁਤ ਸਾਰੇ ਐਸੇ ਹਨ, ਜਿੰਨ੍ਹਾਂ ਨੂੰ ਖ਼ਾਲਿਸ ਵਿਆਕਰਨ ਆਖਿਆ ਜਾ ਸਕਦਾ ਹੈ। 'ਬ੍ਰਾਹਮਣਾਂ' ਵਿਚ 'ਨਿਰੁਕਤਾਂ' ਤੋਂ ਬਿਨਾ ਬਹੁਤ ਸਾਰੇ ਭਾਸ਼ਾ ਵਿਗਿਆਨਕ ਅਤੇ ਵਿਆਕਰਨਿਕ ਉਲੇਖ਼ ਮਿਲਦੇ ਹਨ। ਵਿਆਕਰਨ ਦੇ ਪਰਵਰਤੀ ਸੂਤਰਾਂ ਵਾਂਗ ਇਨ੍ਹਾਂ ਵਿਚ ਅਨੇਕ ਸੂਤਰ ਉਪਲਬਧ ਹੋ ਜਾਂਦੇ ਹਨ। 'ਉਪਨਿਸ਼ਦਾਂ' ਦੀਆਂ ਅਜਿਹੀਆਂ ਉਪਲਬਧੀਆਂ ਨੂੰ ਕੇਵਲ ਭਾਸ਼ਾ ਵਿਗਿਆਨਕ ਵਰਗ ਵਿਚ ਹੀ ਰੱਖਿਆ ਜਾ ਸਕਦਾ ਹੈ।

### 1.1 ਪ੍ਰਾਚੀਨ ਵਿਆਕਰਨਕਾਰ

ਯਾਸਕ, ਪਾਣਿਨੀ, ਪਤੰਜਲੀ ਅਤੇ ਭਰਥਰੀਹਰੀ ਆਦਿ ਨੇ ਅਨੇਕਾਂ ਵਿਆਕਰਨਾਂ ਅਤੇ ਵਿਆਕਰਨਕਾਰਾਂ ਦਾ ਜ਼ਿਕਰ ਕੀਤਾ ਹੈ ਜੋ ਪਾਣਿਨੀ ਤੋਂ ਪਹਿਲਾਂ ਹੋਏ ਹਨ। ਨਿਸਚੇ ਹੀ ਬ੍ਰਾਹਮਣ ਗ੍ਰੰਥਾਂ ਦੇ ਸਮੇਂ ਤੱਕ ਵਿਆਕਰਨ ਦੀ ਪਰੰਪਰਾ ਸਥਾਪਿਤ ਹੋ ਚੁੱਕੀ ਸੀ। 'ਇੰਦਰ ਵਿਆਕਰਨ' ਦਾ ਉਲੇਖ਼ 'ਮਹਾਂਭਾਸ਼ਯ' ਅਤੇ ਹੋਰ ਕਈਆਂ ਥਾਵਾਂ ਉਤੇ ਮਿਲਦਾ ਹੈ, ਇਸ ਨੂੰ ਸਾਰਿਆਂ ਤੋਂ ਪ੍ਰਾਚੀਨ ਵਿਆਕਰਨ ਮੰਨਿਆ ਗਿਆ ਹੈ।'ਰਿਕਤੰਤਰ' ਅਨੁਸਾਰ ਵਿਆਕਰਨ ਦੇ ਦੂਜੇ ਪ੍ਰਵਕਤਾ ਬ੍ਰਹਿਸਪਤੀ ਸਨ। 'ਐਤਰੇਯ ਬ੍ਰਾਹਮਣ' (8-26) ਵਿਚ ਬ੍ਰਹਿਸਪਤੀ ਨੂੰ ਦੇਵਤਿਆਂ ਦਾ ਪੁਰੋਹਿਤ ਆਖਿਆ ਗਿਆ ਹੈ। ਪਤੰਜਲੀ (1-1-1) ਅਨੁਸਾਰ ਬ੍ਰਹਿਸਪਤੀ ਨੇ ਇੰਦਰ ਨੂੰ ਵਿਆਕਰਨ ਦੀ ਵਿੱਦਿਆ ਪ੍ਰਦਾਨ ਕੀਤੀ ਸੀ।ਮੀਮਾਂਸਕ(ਉਹੀ:33) ਨੇ ਭਰਥਰੀਹਰੀ ਦੇ ਹਵਾਲੇ ਨਾਲ ਲਿਖਿਆ ਹੈ ਕਿ ਬ੍ਰਹਿਸਪਤੀ ਨੇ ਜਿਸ ਉੱਤਮ ਵਿਆਕਰਨ ਦੀ ਰਚਨਾ ਕੀਤੀ ਇਸ ਦਾ ਨਾਂ 'ਸ਼ਬਦ ਪਾਰਾਇਣ' ਸੀ।

ਭਾਰਤੀ ਸਨਾਤਨੀ ਵਿਆਕਰਨ ਦੇ ਖੇਤਰ ਵਿਚ ਵਿਆਕਰਨ ਦੀਆਂ ਦੋ ਸੰਪਰਦਾਵਾਂ ਪ੍ਰਸਿੱਧ ਹਨ- 'ਇੰਦਰ ਸੰਪਰਦਾਇ' ਅਤੇ 'ਮਹੇਸ਼ਵਰ ਸੰਪਰਦਾਇ'। 'ਕਾਤੰਤਰ' ਵਿਆਕਰਨ ਇੰਦਰ ਸੰਪਰਦਾਇ ਨਾਲ ਸੰਬੰਧ ਰੱਖਦਾ ਹੈ ਜਦਕਿ ਮਹੇਸ਼ਵਰ ਸੰਪਰਦਾਇ ਦੀ ਤਰਜ਼ਮਾਨੀ ਕਰਦਾ ਵਿਆਕਰਨ ਪਾਣਿਨੀ ਦਾ 'ਅਸ਼ਟਾਧਿਆਈ' ਹੈ।ਇੰਦਰ ਦੇ ਵਿਆਕਰਨ ਉਤੇ ਕਈ ਆਚਾਰੀਆਂ ਨੇ ਭਾਸ਼ਯ ਤੇ ਟੀਕੇ ਲਿਖੇ ਤੇ ਇਨ੍ਹਾਂ ਟੀਕਿਆਂ ਦੇ ਭੇਦ ਵਜੋਂ ਕਈ ਨਵੇਂ ਵਿਆਕਰਨਾਂ ਦੀ ਰਚਨਾ ਹੋਈ।ਇੰਦਰ ਤੋਂ ਲੈ ਕੇ ਭਾਰਤ ਵਿਚ ਕਿੰਨੇ

ਵਿਆਕਰਨ ਲਿਖੇ ਗਏ ਇਸ ਦਾ ਕੋਈ ਠੋਸ ਪ੍ਰਮਾਣ ਨਹੀਂ ਹੈ।ਪਾਣਿਨੀ ਨੇ ਆਪਣੇ ਵਿਆਕਰਨ ਵਿਚ 'ਮਹੇਸ਼ਵਰ ਸੰਪਰਦਾਇ' ਦੇ ਦਸ ਵਿਆਕਰਨਕਾਰਾਂ ਦਾ ਜ਼ਿਕਰ ਕੀਤਾ ਹੈ। ਕਈਆਂ ਗ੍ਰੰਥਾਂ ਵਿਚ ਪਾਣਿਨੀ ਤੋਂ ਪੁਰਾਤਨ 16 ਵਿਆਕਰਨਾਂ ਦਾ ਹਵਾਲਾ ਮਿਲਦਾ ਹੈ।'ਪ੍ਰਾਤਿਸ਼ਾਖਾਵਾਂ' ਅਨੁਸਾਰ ਇਨ੍ਹਾਂ ਦੀ ਗਿਣਤੀ 85 ਦੱਸੀ ਗਈ ਹੈ।

ਵਿਭਿੰਨ ਸੋਮਿਆਂ ਤੋਂ ਪ੍ਰਾਚੀਨ ਅੱਠ ਸਨਾਤਨੀ ਵਿਆਕਰਨਾਂ ਦੀ ਜਾਣਕਾਰੀ ਮਿਲਦੀ ਹੈ। 'ਰਿਗਵੇਦ ਕਲਪਦ੍ਰੂੰ' ਅਨੁਸਾਰ ਇਹ; ਬ੍ਰਹਮਾ, ਚੰਦਰ, ਰੁਦਰ, ਵਯਾਯ, ਵਰੁਣ, ਸੋਮ ਅਤੇ ਵੈਸ਼ਣਵ ਹਨ।ਪਰ 'ਹੈਮ ਬ੍ਰਹਿਦ ਵ੍ਰੱਤਿਆਚੂਰਣ' ਅਨੁਸਾਰ ਇਹ; ਬ੍ਰਹਮਾ, ਸ਼ਿਵ, ਇੰਦਰ, ਪ੍ਰਜਾਪਤੀ, ਬ੍ਰਹਿਸਪਤੀ, ਤਵਰਾਸ਼ਟਰ, ਆਪਿਸ਼ਲੀ ਅਤੇ ਪਾਣਿਨੀ ਹਨ। 'ਸਰਸਵਤੀ ਕੰਠਾਭਰਣ' ਦੇ ਭਾਸ਼ਯ ਵਿਚ ਕਈਆਂ ਥਾਵਾਂ ਉਤੇ 'ਅਸ਼ਟ-ਵਿਆਕਰਨ' ਦਾ ਉਲੇਖ਼ ਕੀਤਾ ਗਿਆ ਹੈ।ਚੰਦਰ ਗੁਪਤ ਵਿਕ੍ਰਮਾਦਿੱਤ ਤੋਂ ਛੇ ਸਦੀਆਂ ਬਾਅਦ ਦੁਰਗਾਚਾਰੀਆ ਨੇ ਵਿਆਕਰਨ ਦੇ ਅੱਠ ਭੇਦਾਂ ਦਾ ਜ਼ਿਕਰ ਕੀਤਾ ਹੈ। 'ਰਾਮਾਇਣ(ਉਤਰ ਕਾਂਡ, 36-47) ਦੇ ਸ਼ਲੋਕ, "ਸੋਯੰ ਨਵ ਵਿਆਕਰਣਾਰਥ ਵੇਤਾਹ" ਅਨੁਸਾਰ ਨੌਂ ਵਿਆਕਰਨ ਦੱਸੇ ਗਏ ਹਨ। ਪਰ ਇਹ ਨੌਂ ਵਿਆਕਰਨ ਕਿਹੜੇ ਹਨ, ਇਸ ਦਾ ਉਲੇਖ਼ ਕਿਧਰੇ ਨਹੀਂ ਮਿਲਦਾ। 'ਕਾਸ਼ਿਕਾ ਵ੍ਰਿਤਿ' (4-2-60) ਵਿਚ ਪੰਜ ਵਿਆਕਰਨਾਂ ਦਾ ਜ਼ਿਕਰ ਕੀਤਾ ਗਿਆ ਹੈ। ਪਰ ਇਨ੍ਹਾਂ ਵਿਆਕਰਨਾਂ ਦੇ ਸਰੂਪ ਤੇ ਕਰਤਾ ਬਾਰੇ ਕੋਈ ਚਰਚਾ ਨਹੀਂ ਕੀਤੀ ਗਈ। ਹੁਣ ਤੱਕ ਪ੍ਰਾਪਤ ਵਿਆਕਰਨਾਂ ਨੂੰ ਯੁਧਿਸ਼ਠਰ ਮੀਮਾਂਸਕ (ਉਹੀ: 30) ਤਿੰਨ ਭਾਗਾਂ ਵਿਚ ਵੰਡਦਾ ਹੈ:

1. ਛੰਦਿਸ ਵਿਆਕਰਨ- ਪ੍ਰਾਤਿਸ਼ਾਖਾ[1]
2. ਲੌਕਿਕ ਵਿਆਕਰਨ-ਕਾਤੰਤਰ
3. ਲੌਕਿਕ ਵੈਦਿ ਵਿਆਕਰਨ- ਆਪਿਸ਼ਲੀ ਤੇ ਅਸ਼ਟਾਧਿਆਈ

ਇਸ ਵੰਡ ਵਿਚ 'ਲੌਕਿਕ ਵਿਆਕਰਨ' ਇੰਦਰ ਸੰਪਰਦਾਇ ਦੀ ਤਰਜ਼ਮਾਨੀ ਕਰਦਾ ਹੈ ਅਤੇ 'ਲੌਕਿਕ ਵੈਦਿਕ' ਸ਼੍ਰੇਣੀ ਵਿਚ ਮਹੇਸ਼ਵਰ ਸੰਰਦਾਇ ਦੇ ਵਿਆਕਰਨ ਆਉਂਦੇ ਹਨ।

### 1.1.1 **ਇੰਦਰ**

ਮੀਮਾਂਸਕ (ਉਹੀ:35) ਅਨੁਸਾਰ ਦੇਵਤਿਆਂ ਦੀ ਬੇਨਤੀ ਕਰਨ ਤੇ ਸਭ ਤੋਂ ਪਹਿਲਾਂ ਦੇਵਰਾਜ ਇੰਦਰ ਨੇ ਵਿਆਕਰਨ ਦੀ ਰਚਨਾ ਕੀਤੀ।ਇੰਦਰ ਨੇ ਸਭ ਤੋਂ ਪਹਿਲਾਂ ਪਦਾਂ ਤੇ ਪ੍ਰਾਕ੍ਰਿਤ ਪਿਛੇਤਰਾਂ ਦੁਆਰਾ ਸ਼ਬਦ ਉਪਦੇਸ਼ ਪ੍ਰਕ੍ਰਿਆ ਦੀ ਕਲਪਨਾ ਕੀਤੀ।'ਤੈਤਰੀਯਾ ਉਪਨਿਸ਼ਦ'(3-2) ਅਨੁਸਾਰ ਦੇਵਤਿਆਂ ਦੀ ਬੇਨਤੀ ਤੋਂ ਬਾਅਦ ਇੰਦਰ ਨੇ ਬਿਖਰੀ ਭਾਸ਼ਾ ਦੇ ਨਿਯਮਾਂ ਦੀ ਸਿਰਜਣਾ ਕੀਤੀ ਜਿਸ ਨੂੰ 'ਵਿਆਕਰਨ' ਆਖਿਆ ਗਿਆ।ਪਤੰਜਲੀ ਨੇ ਲਿਖਿਆ ਹੈ ਕਿ ਭਾਰਤ ਵਿਚ ਗੁਰੂ ਚੇਲੇ ਦੀ ਪਰੰਪਰਾ ਲੰਮਾ ਸਮਾਂ ਚੱਲੀ ਹੈ ਤੇ ਇੰਦਰ ਅਤੇ ਬ੍ਰਹਿਸਪਤੀ ਗੁਰੂ ਚੇਲਾ ਸਨ।ਮੀਮਾਂਸਕ (ਉਹੀ:36) ਲਿਖਦਾ ਹੈ ਕਿ ਇੰਦਰ ਦਾ ਵਿਆਕਰਨ ਪੁਰਾਤਨ ਕਾਲ ਵਿਚ ਹੀ ਨਸ਼ਟ ਹੋ ਗਿਆ ਸੀ।ਪਰ ਉਸ ਦੇ ਵਿਆਕਰਨ ਦਾ ਉਲੇਖ਼ ਅਨੇਕਾਂ

[1] ਅਸਲ ਵਿਚ ਵਿਆਕਰਨ ਦਾ ਮੁਢ ਇਨ੍ਹਾਂ ਤੋਂ ਬੱਝਿਆ ਹੈ, ਇਹ ਵੇਦਾਂ ਦੀ ਭਾਸ਼ਾ ਦੇ ਵਿਆਕਰਨ ਹਨ।

ਗ੍ਰੰਥਾਂ ਵਿਚ ਮਿਲਦਾ ਹੈ। ਇਨ੍ਹਾਂ ਵਿਚੋਂ 'ਜੈਨ ਸ਼ਾਕਟਾਯਾਨ ਵਿਆਕਰਨ', 'ਲੰਕਾਵਤਾਰ ਸੂਤਰ', 'ਯਕਸ਼ਮਿਤਲ ਚੰਪੂ', 'ਹੈਮ ਬ੍ਰਿਹਿਦਚੂਰਣ', ਬੋਪਦੇਵ ਦੀ ਪੁਸਤਕ 'ਕਲਪਦ੍ਰਮ' ਅਤੇ ਮੁਸਲਮਾਨ ਯਾਤਰੀ ਦੀ ਪੁਸਤਕ 'ਅਲਹਿੰਦ' ਗੌਲਣਯੋਗ ਹਨ।ਇੰਦਰ ਵਿਆਕਰਨ ਆਪਣੇ ਸਮੇਂ ਦਾ ਸਭ ਤੋਂ ਵਿਸ਼ਾਲ ਅਤੇ ਵਿਸਤ੍ਰਿਤ ਸੀ। ਉਸਦੀ ਵਿਸ਼ਾਲਤਾ ਬਾਰੇ ਸਭ ਤੋਂ ਪਹਿਲਾਂ 'ਮਹਾਂਭਾਰਤ' ਦੇ ਟੀਕਾਕਾਰ ਬੋਧਦੇਵ ਨੇ ਲਿਖਿਆ ਹੈ:

*ਯਾਜੱਜਹਾਰ ਮਹਿੰਦਰਾਦ ਵਿਆਸੋ ਵਿਆਕਰਣਵਾਤ।*

*ਪਦਰਤਾਨਿਨਿ ਕਿੰ ਤਾਨਿ ਸੰਤ ਪਾਣਿਨੀ ਗੋਸ਼ਪਦੇ॥*

ਮੀਮਾਂਸਕ (ਉਹੀ:37) ਨੇ ਤਿੱਬਤੀਅਨ ਗ੍ਰੰਥਾਂ ਦੀ ਸਹਾਇਤਾ ਨਾਲ ਲਿਖਿਆ ਹੈ ਕਿ ਇੰਦਰ ਵਿਆਕਰਨ ਦੇ ਪੱਚੀ ਹਜ਼ਾਰ ਸ਼ਲੋਕ ਸਨ। ਜੇਕਰ ਅਸ਼ਟਾਧਿਆਈ ਦੇ ਨਜ਼ਰੀਏ ਤੋਂ ਵੇਖਿਆ ਜਾਵੇ ਤਾਂ ਇੰਦਰ ਵਿਆਕਰਨ ਇਸਤੋਂ ਪੱਚੀ ਗੁਣਾ ਵੱਡਾ ਹੋਵੇਗਾ।ਭੱਟਾਰਕ ਹਰੀਸ਼ਚੰਦਰ ਨੇ ਆਪਣੀ 'ਚਰਕ' ਵਿਆਖਿਆ ਵਿਚ ਲਿਖਿਆ ਹੈ ਕਿ ਇੰਦਰ ਵਿਆਕਰਨ ਦਾ ਪਹਿਲਾ ਸ਼ਲੋਕ 'ਅਥ ਵਰਣ ਸਮੂਹ' ਸੀ।[2] ਇਥੇ ਇਹ ਸਪੱਸ਼ਟ ਹੈ ਕਿ ਇੰਦਰ ਵਿਆਕਰਨ ਵੀ ਪਾਣਿਨੀ ਵਿਆਕਰਨ ਵਾਂਗ ਆਰੰਭ ਵਿਚ 'ਵਰਨ ਉਪਦੇਸ਼' ਨਾਲ ਸੰਬੰਧ ਰੱਖਦਾ ਸੀ 'ਰਿਕਤੰਤਰ' ਅਤੇ 'ਰਿਕ ਪ੍ਰਾਤਿਸ਼ਾਖਾ' ਆਦਿ ਵਿਚ ਵੀ ਵਰਨ ਸਮਾਨਯ ਦਾ ਨਿਯਮ ਕੰਮ ਕਰਦਾ ਹੈ। ਸੱਤਿਆਕਾਮ ਵਰਮਾ (ਮਿਤੀਹੀਣ:37) ਅਨੁਸਾਰ, "ਇੰਦਰ ਦਾ ਉਹ ਵਰਨ ਸਮੂਹ ਪਾਣਿਨੀ ਦੇ ਵਰਨ ਸਮਾਨਯ ਦੀ ਤਰ੍ਹਾਂ ਵਿਸਿਸ਼ਟ ਕ੍ਰਮ ਵਿਚ ਪ੍ਰਸਤੁਤ ਨਾ ਹੋਕੇ ਲੋਕ ਪ੍ਰਸਿੱਧ ਭ੍ਰਮ ਵਿਚ ਰਿਹਾ ਹੋਵੇਗਾ"। ਦੁਰਗਾਚਾਰੀਆ ਦੀ 'ਤ੍ਰਿਕਤ ਵ੍ਰਿਤਿ' ਦੇ ਆਰੰਭ ਵਿਚ ਇੰਦਰ ਵਿਆਕਰਨ ਦਾ ਨਿਮਨ ਸੂਤਰ ਪੇਸ਼ ਕੀਤਾ ਗਿਆ ਹੈ:

*ਨੈਕੰ ਪਦ ਜਾਤਮ ਯਥਾ ਅਰਥ ਪਦਮ ਇਤਿ ਇੰਦਰਾਣਮ॥*

ਅਰਥਾਤ; ਇੰਦਰ ਵਿਆਕਰਨ ਵਿਚ ਸਾਰੇ ਅਰਥਵਾਨ ਵਰਨ ਸਮੁਦਾਇਆਂ ਦੀ ਪਦ ਸੰਗਿਆ ਹੁੰਦੀ ਹੈ। ਇਥੇ ਹੋਰ ਵਿਆਕਰਨਾਂ ਤੇ ਨਿਰੁਕਤਾਂ ਦੀ ਤਰ੍ਹਾਂ; ਨਾਂਵ, ਕਿਰਿਆ, ਉਪਸਰਗ ਤੇ ਨਿਪਾਤ ਆਦਿ ਦੇ ਚਾਰ ਵਿਭਾਗ ਨਹੀਂ ਹਨ।

### 1.1.2 ਭਾਗੁਰੀ

ਭਾਗੁਰੀ ਬਾਰੇ 'ਅਸ਼ਟਾਧਿਆਈ' ਵਿਚ ਕੋਈ ਜ਼ਿਕਰ ਨਹੀਂ ਮਿਲਦਾ। 'ਬ੍ਰਿਹਿਦ ਸੰਹਿਤਾ' ਮੁਤਾਬਿਕ ਭਾਗੁਰੀ, ਬ੍ਰਿਹਿਦ ਗਰਗ ਦੇ ਸ਼ਾਗਿਰਦ ਸਨ।ਮੀਮਾਂਸਕ (ਉਹੀ: 70) ਅਨੁਸਾਰ ਭਾਗੁਰੀ ਨੇ 'ਸਾਮਵੇਦ' ਦੀ ਸੰਹਿਤਾ ਅਤੇ 'ਬ੍ਰਾਹਮਣਾਂ' ਉਤੇ ਭਾਸ਼ਯ ਲਿਖੇ।ਭਾਗੁਰੀ ਬਾਰੇ ਜ਼ਿਆਦਾ ਜਾਣਕਾਰੀ 'ਸ਼ਬਦ ਸ਼ਕਤੀ ਪ੍ਰਵੇਸ਼ਿਕਾ' ਅਤੇ ਜਿਨੇਂਦਰ ਬੁੱਧੀ ਦੇ 'ਨਿਆਸ' ਤੋਂ ਪ੍ਰਾਪਤ ਹੁੰਦੀ ਹੈ।ਇਨ੍ਹਾਂ ਵਿਚ ਕੁਝ ਨਵੀਨਤਾ ਨੂੰ ਵੀ ਪੇਸ਼ ਕੀਤਾ ਗਿਆ ਹੈ।

ਭਾਗੁਰੀ ਦੇ ਸਾਰੇ ਵਿਚਾਰਾਂ ਨੂੰ 'ਸ਼ਬਦ ਸ਼ਕਤੀ ਪ੍ਰਵੇਸ਼ਿਕਾ' ਵਿਚ ਪੇਸ਼ ਕੀਤਾ ਗਿਆ ਹੈ। ਉਹ ਸਾਰੇ ਵਿਚਾਰ, "ਇਤਿ ਭਾਗੁਰੀ ਸਮਿਰਤੀਹ" ਦੇ ਰੂਪ ਵਿਚ ਪ੍ਰਸਤੁਤ ਹਨ। ਇਹ ਸੰਭਵ ਹੋ ਸਕਦਾ ਹੈ ਕਿ ਮੂਲ

---

[2] ਸ਼ਤਾਰੇਸ਼ਵਪਿ ਅਥ ਵਰਣਸਮੂਹ ਇਤਿ ਇੰਦਰਾ ਵਯਾਕਰਣਸਯ, ਚਰਕ (1-2)

ਵਿਚ ਭਾਗੁਰੀ ਦਾ ਵਿਆਕਰਨ ਕਿਸੇ ਹੋਰ ਰੂਪ ਵਿਚ ਰਿਹਾ ਹੋਵੇ।ਪਰੰਤੂ ਇਸ ਦਾ ਵੀ ਕਿਧਰੇ ਠੋਸ ਪ੍ਰਮਾਣ ਨਹੀਂ ਮਿਲਦਾ। ਉਸ ਦਾ ਵਿਆਕਰਨ ਸੂਤਰਾਂ ਵਿਚ ਸੀ ਜਾਂ ਕਾਰਿਕਾਵਾਂ ਵਿਚ ਇਸ ਬਾਰੇ ਵੀ ਕੋਈ ਜਾਣਕਾਰੀ ਨਹੀਂ ਮਿਲਦੀ। ਭਾਗੁਰੀ ਦੇ ਵਿਆਕਰਨ ਸੰਬੰਧੀ ਵਿਚਾਰਾਂ ਤੋਂ ਪਤਾ ਲੱਗਦਾ ਹੈ ਕਿ ਉਸ ਦਾ ਵਿਆਕਰਨ ਸੁਯੋਗ ਅਤੇ 'ਅਸ਼ਟਾਧਿਆਈ' ਤੋਂ ਵੱਡਾ ਸੀ।

'ਭਾਸ਼ਾ ਵ੍ਰਿਤਿ'(4-1-10) ਦੇ "ਨਪਤੇਤਿ ਭਾਗੁਰੀਹ" ਭਾਵ ਭਾਗੁਰੀ ਦੇ ਮਤ ਅਨੁਸਾਰ 'ਨਪਤਾ' ਦਾ ਵੀ ਪ੍ਰਯੋਗ ਹੋਇਆ ਕਰਦਾ ਸੀ। 'ਅਸ਼ਟਾਧਿਆਈ' ਵਿਚ 'ਨਾਪਤ੍ਰੀ' ਦੀ ਵਰਤੋਂ ਹੋਈ ਹੈ।ਵਿਆਕਰਨ ਸੰਹਿਤਾ, ਬ੍ਰਾਹਮਣ, ਅਲੰਕਾਰ ਕੋਸ਼, ਭਾਸ਼ਯ ਅਤੇ ਰਾਜਨੀਤੀ ਆਦਿ ਦੇ ਗ੍ਰੰਥਾਂ ਦੀ ਰਚਨਾ ਭਾਗੁਰੀ ਦੁਆਰਾ ਕੀਤੀ ਗਈ, ਇਹ ਨਿਸਚੇ ਨਾਲ ਨਹੀਂ ਆਖਿਆ ਜਾ ਸਕਦਾ।ਸੱਤਿਆਕਾਮ ਵਰਮਾ (ਉਹੀ:70) ਨੇ ਇਸ ਗੱਲ ਦੀ ਪੁਸ਼ਟੀ ਕੀਤੀ ਹੈ ਕਿ ਭਾਗੁਰੀ, ਪਾਨਿਨੀ ਤੋਂ ਪੂਰਬਲੇ ਯੁੱਗ ਦੇ ਪ੍ਰਸਿੱਧ ਵਿਆਕਰਨ ਆਚਾਰੀਆ ਹੋਏ ਹਨ।ਇਸ ਗੱਲ ਨੂੰ ਪਤੰਜਲੀ ਵੀ ਸਵੀਕ੍ਰਿਤੀ ਦਿੰਦਾ ਹੈ ਕਿ ਪਾਨਿਨੀ ਤੋਂ ਪਹਿਲਾਂ ਅਨੇਕਾਂ ਵਿਆਕਰਨ ਹੋ ਚੁੱਕੇ ਸਨ, ਜਿੰਨ੍ਹਾਂ ਵਿਚੋਂ ਕਈਆਂ ਦੀ ਵਿਚਾਰਧਾਰਾ ਪਾਨਿਨੀ ਤੋਂ ਬਿਲਕੁਲ ਭਿੰਨ ਸੀ।

### 1.1.3 **ਕਾਸ਼ਕ੍ਰਿਤਸਨ**

ਇਸ ਵਿਆਕਰਨਕਾਰ ਬਾਰੇ ਨਿੱਠ ਕੇ ਨਿਸ਼ਾਨਦੇਹੀ ਕੋਈ ਇੱਕ ਵੀ ਚਿੰਤਕ ਨਹੀਂ ਕਰ ਸਕਿਆ। ਇਸ ਸੰਦਰਭ ਵਿਚ ਮੀਮਾਂਸਕ (ਉਹੀ:44) ਨੇ ਪੰਜਾਂ ਸੂਤਰਾਂ ਦਾ ਉਲੇਖ਼ ਕੀਤਾ ਹੈ ਅਤੇ ਇਸ ਦਾ ਸਮਾਂ ਤਿੰਨ ਹਜ਼ਾਰ ਈ.ਪੂ. ਮੰਨਿਆ ਹੈ। ਇਸਦੇ ਨਿਵਾਸ ਸਥਾਨ ਬਾਰੇ ਕੋਈ ਠੋਸ ਪ੍ਰਮਾਣ ਪ੍ਰਾਪਤ ਨਹੀਂ ਹੁੰਦਾ।

ਸੱਤਿਆਕਾਮ ਵਰਮਾ (ਉਹੀ:72) ਅਨੁਸਾਰ, "ਕਾਸ਼ਕ੍ਰਿਤਸਨ ਨੇ 'ਧਾਤੂਪਾਠ' ਦੀ ਰਚਨਾ ਕੀਤੀ ਸੀ ਜਿਸਦਾ ਪ੍ਰਕਾਸ਼ਨ ਦੱਕਨ ਕਾਲਜ ਪੂਨਾ ਨੇ ਕਰਵਾਇਆ।" ਚੰਨਵੀਰ ਕਵੀ ਦੀ ਪੁਸਤਕ 'ਕੰਨੜਟੀਕਾ' ਇਸੇ ਧਾਤੂਪਾਠ ਉਤੇ ਆਧਾਰਿਤ ਹੈ। ਉਕਤ 'ਧਾਤੂਪਾਠ' ਵਿਚ ਆਏ ਸੂਤਰਾਂ ਦੇ ਸੰਕਲਨ ਤੋਂ ਬਾਅਦ ਵੀ ਕਾਸ਼ਕ੍ਰਿਤਸਨ ਦਾ ਵਿਆਕਰਨ ਪ੍ਰਾਪਤ ਨਹੀਂ ਹੁੰਦਾ। ਪਰੰਤੂ ਜੋ ਕੁਝ ਆਧੁਨਿਕ ਸਮੇਂ ਵਿਚ ਉਪਲਬਧ ਹੁੰਦਾ ਹੈ,ਉਤੋਂ ਇਹ ਗਿਆਤ ਹੁੰਦਾ ਹੈ ਕਿ ਕਾਸ਼ਕ੍ਰਿਤਸਨ ਦਾ ਵਿਆਕਰਨ ਕਿਹੋ ਜਿਹਾ ਹੋਵੇਗਾ? 'ਕਾਤੰਤਰ' ਵਿਆਕਰਨ ਨਾਲ ਇਸ ਦਾ ਸੰਬੰਧ ਮੰਨਣ ਵਾਲੇ ਸਵੀਕਾਰ ਕਰਦੇ ਹਨ ਕਿ ਪਾਨਿਨੀ ਤੋਂ ਪੂਰਬਲੇ ਇਸ ਵਿਆਕਰਨਕਾਰ ਦੁਆਰਾ ਇੰਦਰ ਪੱਧਤੀ ਦੇ ਵਿਆਕਰਨ ਦੀ ਸਿਰਜਣਾ ਕੀਤੀ ਗਈ ਹੋਵੇਗੀ। ਪਰ ਇਸ ਸੰਭਾਵਨਾ ਉਪਰ ਜ਼ਿਆਦਾਤਰ ਵਿਚਾਰ ਕਰਨ ਦੀ ਜ਼ਰੂਰਤ ਕਿਸੇ ਨੂੰ ਨਹੀਂ ਪਈ। ਇਸ ਦਾ ਮੁੱਖ ਕਾਰਨ ਇਹ ਵੀ ਹੈ ਕਿ ਸਾਨੂੰ ਇਸ ਚਿੰਤਕ ਦੀ ਪੂਰੀ ਕ੍ਰਿਤ ਪ੍ਰਾਪਤ ਨਹੀਂ ਹੁੰਦੀ। ਪਤੰਜਲੀ ਨੇ ਇਉਂ ਲਿਖਿਆ ਹੈ:

*ਪਾਨਿਨੀਯਮ ਆਪਿਸ਼ਲੀਯਮ ਕਾਸ਼ਕ੍ਰਿਤਸਨਮ॥*

ਉਕਤ ਤਰਤੀਬ ਅਨੁਸਾਰ ਪਤੰਜਲੀ ਨੇ ਤਿੰਨ ਵਿਆਕਰਨਾਂ ਦੀ ਗਿਣਤੀ ਨੂੰ ਪੇਸ਼ ਕੀਤਾ ਹੈ।ਇਥੇ ਉਸ ਨੇ ਕਾਸ਼ਕ੍ਰਿਤਸਨ ਨੂੰ ਸਭ ਤੋਂ ਬਾਅਦ ਵਿਚ ਹੋਇਆ ਮੰਨਿਆ ਹੈ। ਇਹ ਸੰਭਵ ਹੈ ਕਿ ਦਰਸਾਈ ਤਰਤੀਬ ਨੂੰ ਪਤੰਜਲੀ ਨੇ ਉਲਟ ਲਿਖ ਦਿੱਤਾ ਹੋਵੇ। ਪਰੰਪਰਾ ਅਨੁਸਾਰ ਇਹ ਵੀ ਸਿੱਧ ਕੀਤਾ ਜਾਂਦਾ ਹੈ ਕਿ ਕਾਸ਼ਕ੍ਰਿਤਸਨ, ਆਪਿਸ਼ਲੀ ਤੋਂ ਪਹਿਲਾਂ ਹੋਇਆ ਹੈ। ਬੋਧਦੇਵ ਨੇ ਆਪਣੀ ਪੁਸਤਕ 'ਕਾਵਿ ਕਲਪਦ੍ਰਮ' ਦੇ ਆਰੰਭ ਵਿਚ ਇੰਦਰ ਆਦਿ ਜਿਹੜੇ ਵਿਆਕਰਨਾਂ ਦੀ ਚਰਚਾ ਕੀਤੀ ਹੈ, ਉਨ੍ਹਾਂ ਵਿਚ ਕਾਸਕ੍ਰਿਤਸਨ ਦਾ ਨਾਂ

ਆਪਿਸ਼ਲੀ ਅਤੇ ਸ਼ਾਕਟਾਯਾਨ ਤੋਂ ਪਹਿਲਾ ਆਉਂਦਾ ਹੈ।ਇਸ ਸੰਦਰਭ ਵਿਚ ਇਸ ਪੁਸਤਕ ਦਾ ਇਹ ਸੂਤਰ ਵੇਖਿਆ ਜਾ ਸਕਦਾ ਹੈ:

*ਇੰਦਰਹ ਚ ਚੰਦਰਹ ਕਾਸ਼ਕ੍ਰਿਸਨਾਪਿਸ਼ਲੀ॥*

'ਧਾਤੂਪਾਠ' ਦੀ ਵਿਆਖਿਆ ਵਿਚ ਕਸ਼ੀਰ ਸੁਆਮੀ ਨੇ ਆਪਣੀ ਪੁਸਤਕ 'ਕਸ਼ੀਰਤਰੰਗਣੀ' ਵਿਚ ਪੰਨਾ 175 ਉਤੇ ਕਾਸ਼ਕ੍ਰਿਤਸਨ ਦੇ ਸੰਦਰਭ ਵਿਚ ਲਿਖਿਆ ਹੈ:

*ਕਾਸ਼ਕ੍ਰਿਤਸਨ ਅਸਯ ਨਿਸ਼ਠਯਾਮਨਿਟਤਵਮਹੁ- ਆਸ਼ਰਸਤਹ, ਵਿਸ਼ਵਸਤਹ॥*

ਕੈਯਟ ਨੇ ਵੀ ਆਪਣੀ 'ਮਹਾਂਭਾਸ਼ਯ' ਦੀ ਵਿਆਖਿਆ ਵਿਚ ਕਈਆਂ ਥਾਂਵਾਂ ਉਤੇ ਕਾਸ਼ਕ੍ਰਿਤਸਨ ਦਾ ਜ਼ਿਕਰ ਕੀਤਾ ਹੈ।ਇਸ ਤੋਂ ਬਿਨਾ ਭਰਥਰੀਹਰੀ ਨੇ 'ਵਾਕਯਪਦੀਯ'(1-40) ਵਿਚ ਕਾਸ਼ਕ੍ਰਿਤਸਨ ਬਾਰੇ ਇਸ਼ਾਰਾ ਕੀਤਾ ਹੈ। 'ਵਾਕਯਪਦੀਯ'(3-14,564) ਵਿਚ 'ਤਦਹਰਮ' ਦੀ ਜੋ ਚਰਚਾ ਕੀਤੀ ਗਈ ਹੈ, ਉਸਨੂੰ ਹੇਲਾਰਾਜ ਨੇ ਕਾਸ਼ਕ੍ਰਿਤਸਨ ਨਾਲ ਸੰਬੰਧਿਤ ਦੱਸਿਆ ਹੈ। ਸੱਤਿਆਕਾਮ ਵਰਮਾ (ਉਹੀ:77) ਅਨੁਸਾਰ 'ਕੰਨੜਟੀਕਾ' ਵਿਚ ਕਾਸ਼ਕ੍ਰਿਤਸਨ ਦੇ 135 ਸੂਤਰ ਸੰਗ੍ਰਹਿਤ ਹਨ।

ਕਾਸ਼ਕ੍ਰਿਤਸਨ ਦੇ ਵਿਆਕਰਨ ਦੀ ਰੂਪ ਰਚਨਾ ਕੀ ਸੀ, ਇਸ ਬਾਰੇ ਕੋਈ ਵਿਸ਼ੇਸ਼ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ।'ਕਾਸ਼ਿਕਾ ਵ੍ਰਿਤਿ'(5-1-58) ਵਿਚ ਪੇਸ਼ "ਤਿਕੇ ਕਾਸਕ੍ਰਿਤਸਨ" ਤੇ ਜੈਨ ਸ਼ਾਕਟਾਯਾਨ ਦੀ 'ਅਮੋਘ ਵ੍ਰਿਤਿ'(2-4-182) ਵਿਚ ਪੇਸ਼ "ਤ੍ਰਿਕਾਹ ਕਾਸ਼ਕ੍ਰਿਤਸਨਾਹ" ਤੋਂ ਸਪੱਸ਼ਟ ਹੁੰਦਾ ਹੈ ਕਿ ਕਾਸ਼ਕ੍ਰਿਤਸਨ ਦਾ ਵਿਆਕਰਨ ਤਿੰਨ ਪਾਠਾਂ ਵਿਚ ਵੰਡਿਆ ਹੋਇਆ ਸੀ।ਲਗਦਾ ਹੈ ਕਿ ਇਸ ਦੇ ਆਧਾਰ ਉਪਰ ਹੀ 'ਕਾਤੰਤਰ' ਦੇ ਲੇਖਕ ਨੇ ਆਪਣੇ ਵਿਆਕਰਨ ਵਿਚ ਤਿੰਨ ਅਧਿਆਇ ਹੀ ਬਣਾਏ ਹਨ। ਇਸ ਪ੍ਰਕਾਰ ਸੰਭਵ ਹੋ ਸਕਦਾ ਹੈ ਕਿ ਕਾਸ਼ਕ੍ਰਿਤਸਨ ਦੇ ਵਿਆਕਰਨ ਦੇ ਤਿੰਨ ਪਾਠ ਹੋਣ।ਵਿਆਕਰਨਕਾਰਾਂ ਵਿਚ ਐਸੀ ਪ੍ਰਾਕ੍ਰਿਤੀ ਆਮ ਵੇਖਣ ਨੂੰ ਮਿਲਦੀ ਹੈ, ਕਿਉਂਕਿ ਪਾਣਿਨੀ ਵਿਆਕਰਨ ਦੇ ਸੰਖ਼ੇਪਕ ਚੰਦਰਗੋਮੀ ਨੇ ਵੀ ਪਾਣਿਨੀ ਵਾਂਗ ਆਪਣੇ ਵਿਆਕਰਨ ਦੇ ਅੱਠ ਅਧਿਆਇ ਬਣਾਏ ਹਨ। ਭੋਜ ਨੇ ਵੀ ਆਪਣੇ ਵਿਆਕਰਨ 'ਸਰਸਵਤੀ ਕੰਠਾਭਰਣ' ਨੂੰ ਅੱਠ ਪਾਠਾਂ ਵਿਚ ਹੀ ਵੰਡਿਆ ਹੈ। ਪਾਣਿਨੀ ਨੇ ਆਪਣੇ ਵਿਆਕਰਨ ਤੇ 'ਸਿੱਖਿਆ' ਨੂੰ ਆਪਿਸ਼ਲੀ ਵਿਆਕਰਨ ਵਾਂਗ ਸੂਤਰਾਂ ਮੁਤਾਬਿਕ ਅੱਠਾਂ ਪਾਠਾ ਤੇ ਅੱਠ ਪ੍ਰਕਰਣਾਂ ਵਿਚ ਵਿਭਾਜਤ ਕੀਤਾ ਹੈ।ਇਸ ਪ੍ਰਕਾਰ ਸੰਭਵ ਹੋ ਸਕਦਾ ਹੈ ਕਿ 'ਕਾਤੰਤਰ' ਵਿਆਕਰਨ ਪ੍ਰਵਕਤਾ ਨੇ ਵੀ ਕਾਸ਼ਕ੍ਰਿਤਸਨ ਵਿਆਕਰਨ ਵਾਂਗ ਆਪਣੇ ਵਿਆਕਰਨ ਨੂੰ ਤਿੰਨਾਂ ਅਧਿਆਇਆਂ ਵਿਚ ਵੰਡਿਆ ਹੋਵੇ।'ਕਾਤੰਤਰ ਧਾਤੂਪਾਠ' ਨੂੰ ਵੀ ਕਾਸ਼ਕ੍ਰਿਤਸਨ ਦੇ 'ਧਾਤੂਪਾਠ' ਵਾਂਗ ਨੌਂ ਵਰਗਾਂ ਵਿਚ ਵੰਡਿਆ ਹੋਇਆ ਹੈ। ਪਾਣਿਨੀ ਦਾ ਵਿਆਕਰਨ ਅੱਠ ਅਧਿਆਇਆ ਤੇ ਬੱਤੀ ਪਾਦਾਂ ਵਿਚ ਵੰਡਿਆ ਗਿਆ ਹੈ। ਐਸੀ ਸਥਿਤੀ ਵਿਚ ਕਾਸ਼ਕ੍ਰਿਤਸਨ ਵਿਆਕਰਨ ਵਿਚ ਤਿੰਨ ਅਧਿਆਇ ਅਤੇ ਪ੍ਰਤੀ ਅਧਿਆਇ ਪਾਦਾਂ ਦੀ ਸੰਖਿਆ ਚਾਰ ਤੋਂ ਜ਼ਿਆਦਾ ਹੋਵੇਗੀ ਕਿਉਂਕਿ ਇਹ ਮੰਨਿਆ ਜਾਂਦਾ ਹੈ ਕਿ ਕਾਸ਼ਕ੍ਰਿਤਸਨ ਦਾ ਵਿਆਕਰਨ ਪਾਣਿਨੀ ਦੇ ਮੁਕਾਬਲੇ ਜ਼ਿਆਦਾ ਵਸੀਹ ਸੀ।'ਕਾਤੰਤਰ' ਦੇ ਤਿੰਨਾਂ ਪਾਠਾਂ ਵਿਚ ਕ੍ਰਮਵਾਰ ਪੰਜ-ਪੰਜ ਅਤੇ ਦਸ-ਦਸ ਪਾਦ ਹਨ।

ਕਾਸ਼ਕ੍ਰਿਤਸਨ ਵਿਆਕਰਨ ਨੂੰ ਆਪਣੇ ਸਮੇਂ ਵਿਚ ਮਹੱਤਵਪੂਰਨ ਸਥਾਨ ਪ੍ਰਾਪਤ ਸੀ। ਪਰ ਉਸ ਦੀ ਸਾਂਭ ਸੰਭਾਲ ਇੰਦਰ ਅਤੇ ਭਾਗੁਰੀ ਦੇ ਵਿਆਕਰਨਾਂ ਵਾਂਗ ਨਹੀਂ ਹੋ ਸਕੀ। ਇਸ ਵਿਆਕਰਨਕਾਰ ਬਾਰੇ ਜਿੰਨੀ ਕੁ ਜਾਣਕਾਰੀ ਅਜੋਕੇ ਸਮੇਂ ਵਿਚ ਮਿਲਦੀ ਹੈ, ਇਸ ਤੋਂ ਪਾਣਿਨੀ ਪੂਰਬਲੀ ਵਿਆਕਰਨਿਕ ਪਰੰਪਰਾ ਤੇ ਪ੍ਰਕਾਸ਼ ਜ਼ਰੂਰ ਪੈਂਦਾ ਹੈ।

### 1.1.4 ਯਾਸਕ

ਵਿਆਕਰਨ ਦੇ ਖੇਤਰ ਵਿਚ ਜੋ ਰੁਤਬਾ ਪਾਣਿਨੀ ਨੂੰ ਪ੍ਰਾਪਤ ਹੈ, ਉਹੀ ਦਰਜਾ 'ਨਿਰੁਕਤ' ਦੇ ਪਿੜ ਵਿਚ ਯਾਸਕ ਨੇ ਮੱਲਿਆ ਹੋਇਆ ਹੈ।'ਨਿਰੁਕਤ' ਤੇ 'ਸਿੱਖਿਆ' ਦੋਵੇਂ ਹੀ ਵਿਆਕਰਨ ਦੇ ਦਾਇਰੇ ਵਿਚ ਆਉਂਦੇ ਹਨ।ਏ.ਏ. ਮੈਕਡਾਨਲ (1900:80) ਨੇ 'ਵਾਜਸਨੇਈ ਪ੍ਰਾਤਿਸ਼ਾਖਾ' ਦੇ ਕਰਤਾ ਦਾ ਸਮਾਂ ਯਾਸਕ ਤੋਂ ਪੂਰਬਲਾ ਮੰਨਿਆ ਹੈ। ਪਰ ਮੈਕਡਾਨਲ ਨੂੰ 'ਵਾਰਤਕਕਾਰ' ਤੇ 'ਪ੍ਰਾਤਿਸ਼ਾਖਾਕਾਰ' ਦੇ ਵੱਖਰੇ ਵਿਅੱਕਤਿਤਵ ਦਾ ਕੋਈ ਠੋਸ ਪ੍ਰਮਾਣ ਪ੍ਰਾਪਤ ਨਹੀਂ ਹੋ ਸਕਿਆ। ਗੋਲਡਸਟੂਕਰ ਨੇ 'ਵਾਰਤਕ' ਤੇ 'ਪ੍ਰਾਤਿਸ਼ਾਖਾ' ਦਾ ਲੇਖਕ ਇਕੋ ਵਿਅਕਤੀ ਕਾਤਿਆਯਾਨ ਨੂੰ ਮੰਨਿਆ ਹੈ ਅਤੇ ਇਹ ਦਲੀਲ ਪੇਸ਼ ਕਰਦਾ ਹੈ ਕਿ ਯਾਸਕ ਦਾ ਸਮਾਂ ਕਾਤਿਆਯਾਨ ਤੋਂ ਮਗਰਲਾ ਹੈ।

'ਯਾਸਕ' ਸ਼ਬਦ ਦੀ ਸ਼ਾਬਦਿਕ ਵਿਉਤਪਤੀ ਦੀ ਸੰਭਾਵਨਾ ਸੂਤਰ ਨੰ 2-4-63 ਤੋਂ ਵੀ ਪ੍ਰਾਪਤ ਹੁੰਦੀ ਹੈ। 'ਰਿਕ ਪ੍ਰਾਤਿਸ਼ਾਖਾ' ਤੇ 'ਸ਼ਥਪਥ ਬ੍ਰਾਹਮਣ' ਵਿਚ ਵੀ ਸਪੱਸ਼ਟ ਰੂਪ ਵਿਚ 'ਯਾਸਕ ਪਰਾਸ਼ਰ' ਦਾ ਉਲੇਖ਼ ਕੀਤਾ ਗਿਆ ਹੈ।ਪਾਣਿਨੀ ਨੇ ਜਿਸ ਸੂਤਰ ਦੁਆਰਾ ਯਾਸਕ ਨਾਮ ਦਾ ਜ਼ਿਕਰ ਕੀਤਾ ਹੈ, ਉਸ ਤੋਂ ਇਹ ਕੇਵਲ ਇੱਕ ਵਿਅਕਤੀ ਵਿਸ਼ੇਸ਼ ਨਾ ਹੋ ਕੇ ਇੱਕ ਗੋਤਰ ਦੇ ਅਰਥਾਂ ਨੂੰ ਪ੍ਰਦਾਨ ਕਰਦਾ ਹੈ।ਪਾਣਿਨੀ ਤੋਂ ਬਿਨਾ ਸ਼ੇਨਕ, ਸ਼ਾਕਟਾਯਾਨ, ਸ਼ੋਨਕ ਆਦਿ ਵਿਆਕਰਨਕਾਰਾਂ ਨੇ ਵੀ ਆਪਣੇ ਵਿਆਕਰਨਾਂ ਵਿਚ ਯਾਸਕ ਨੂੰ ਚਰਚਾ ਦਾ ਵਿਸ਼ਾ ਬਣਾਇਆ ਹੈ।ਸ਼ਾਕਟਾਯਾਨ ਦੇ ਮਤ "ਨਾਮਾਨਾਖਿਆਤ ਜਾਨਿ" ਅਤੇ ਆਪਣੇ ਸਿਧਾਂਤ "ਅਰਥ ਨਿਤਯ ਮਰੀਸ਼ਚੇਤ" ਦੀ ਪ੍ਰੌੜ ਸਮੀਖਿਆ ਕਰਨ ਵਾਲੇ ਯਾਸਕ ਨੂੰ ਉਨ੍ਹਾਂ ਦੁਆਰਾ ਮਨੌਤ "ਚਤਵਾਰਿ ਪਦਜਾਤਾਨਿ" ਅਤੇ ਔਰਦੁੰਰਾਇਣ ਦੀ ਸਮੁੱਚ ਵਿਵੇਚਨਾ ਉਸ ਨੂੰ ਵਿਆਕਰਨ ਦੀ ਸ਼੍ਰੇਣੀ ਵਿਚ ਲੈ ਜਾਂਦੀ ਹੈ।ਉਕਤ ਸਥਾਪਨਾਵਾਂ ਦੀ ਵਿਆਖਿਆ ਯਾਸਕ ਉਸ ਤਰ੍ਹਾਂ ਖੁੱਲ੍ਹ ਕੇ ਨਹੀਂ ਕਰ ਸਕੇ ਜਿਸ ਤਰ੍ਹਾਂ ਪਤੰਜਲੀ ਨੇ 'ਮਹਾਂਭਾਸ਼ਯ' ਵਿਚ ਕੀਤੀ ਹੈ। ਪਰ ਵਿਆਕਰਨ ਪਰੰਪਰਾ ਵਿਚ ਉਸਦਾ ਮਹੱਤਵ ਜ਼ਰੂਰ ਹੈ।

### 1.1.5 ਵਿਆਂਡੀ

'ਰਿਕ ਪ੍ਰਾਤਿਸ਼ਾਖਾ' ਵਿਚ ਅਨੇਕਾਂ ਥਾਵਾਂ ਉਤੇ ਵਿਆਂਡੀ ਬਾਰੇ ਜ਼ਿਕਰ ਕੀਤਾ ਗਿਆ ਹੈ।'ਮਹਾਂਭਾਸ਼ਯ' (6-226) ਵਿਚ ਵੀ ਵਿਆਂਡੀ ਦੇ ਮਤ ਦਾ ਉਲੇਖ ਕੀਤਾ ਮਿਲਦਾ ਹੈ। 'ਰਿਕ ਪ੍ਰਾਤਿਸ਼ਾਖਾ'(13-31) ਵਿਚ ਇਸਦਾ ਵਰਨਣ ਸ਼ਾਕੱਲਿਆ ਅਤੇ ਗਾਰਗੀ ਦੇ ਨਾਲ ਕੀਤਾ ਗਿਆ ਹੈ।

ਜਿਥੋਂ ਤੱਕ ਸੂਤਰ ਰਚਨਾ ਦਾ ਪ੍ਰਸ਼ਨ ਹੈ, ਸ਼ਾਕਟਾਯਾਨ, ਸ਼ੌਨਕ, ਕਾਤਿਆਯਾਨ ਆਦਿ ਸਾਰੇ ਸੂਤਰਿਕ ਸ਼ੈਲੀ ਦੇ ਵਕਤਾ ਹਨ ਜਦਕਿ ਉਸ ਸਮੇਂ ਵਿਚ ਕਾਰਿਕਾ ਸ਼ੈਲੀ ਦੀ ਵਰਤੋਂ ਵੀ ਆਮ ਹੋਇਆ ਕਰਦੀ ਸੀ। ਵਿਆਂਡੀ ਬਾਰੇ ਇਸ ਪੱਖ ਤੋਂ ਦੋਵੇਂ ਪ੍ਰਮਾਣ ਪ੍ਰਾਪਤ ਹੁੰਦੇ ਹਨ,ਕਿ ਉਸ ਨੇ ਆਪਣੀ ਰਚਨਾ

‘ਸੂਤਰਿਕ’ ਅਤੇ ‘ਕਾਰਿਕਾ’ ਦੋਵਾਂ ਸ਼ੈਲੀਆਂ ਵਿਚ ਕੀਤੀ।‘ਵਾਕਯਪਦੀਯ’(2-4-76) ਅਨੁਸਾਰ ਪਤੰਜਲੀ ਦਾ ਟੀਕਾ ‘ਸੰਰਕਹਿ ਪ੍ਰਤੀਕੁੰਚਕ’ ਵਿਆਂਡੀ ਦੇ ‘ਸੰਗ੍ਰਹਿ’ ਦਾ ਹੀ ਰਹੱਸਾਤਮਕ ਰੂਪ ਹੈ।

ਵਿਆਂਡੀ ਵਿਆਕਰਨ ‘ਸੰਗ੍ਰਹਿ’ ਦਾ ਆਰੰਭ ਸ਼ਬਦਾਰਥ ਸੰਬੰਧ ਅਤੇ ਸ਼ਬਦਾਂ ਦੇ ਵੱਖੋ-ਵੱਖਰੇ ਵਿਵੇਚਨ ਨਾਲ ਹੁੰਦਾ ਹੈ। ਇਸ ਸੰਦਰਭ ਵਿਚ ‘ਮਹਾਂਭਾਸ਼ਯ’ ਦਾ ਨਿਮਨ ਸੂਤਰ ਹੈ:

*ਸੰਗ੍ਰਹਿ ਭਾਵਪ੍ਰਧਾਨੇਯੇਨ ਪ੍ਰਕਿਸ਼ਿਤਪ- ਨਿਤਯੋ ਵਾ ਸਯਾਤ ਕਾਰਿਯਾਵਾ॥*

ਵਿਆਂਡੀ ਦੇ ਸੰਦਰਭ ਵਿਚ ਭਰਥਰੀਹਰੀ ਤਾਂ ਇਥੋਂ ਤੱਕ ਕਹਿੰਦਾ ਹੈ ਕਿ ਪਤੰਜਲੀ ਨੇ ਆਪਣੇ ਵਿਆਕਰਨ ‘ਮਹਾਂਭਾਸ਼ਯ’ ਨੂੰ ਵਿਆਂਡੀ ਦੇ ਵਿਆਕਰਨ ‘ਸੰਗ੍ਰਹਿ’ ਦਾ ਸੰਖ਼ੇਪ ਰੂਪ ਦਿੱਤਾ ਹੈ ਇਸ ਦਾ ਵਾਸਤਵਿਕ ਅਰਥ ਇਹੋ ਹੈ ਕਿ ਪੱਧਤੀ ਅਤੇ ਜੁਗਤ ਤਰਤੀਬ ਵਿਚ ਪਤੰਜਲੀ, ਵਿਆਂਡੀ ਦੇ ਹੀ ਨਕਸ਼ੇ ਕਦਮ ਉਤੇ ਚੱਲ ਰਿਹਾ ਸੀ। ਪਰ ਉਹ ਵਿਆਂਡੀ ਜਿੰਨੇ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ ਸੀ। ਮੀਮਾਂਸਕ(ਉਹੀ:54) ਅਨੁਸਾਰ ਵਿਆਂਡੀ ਦਾ ਦੂਸਰਾ ਨਾਂ ‘ਦਾਕਸ਼ਾਇਣ’ ਹੈ।ਮੈਕਸਮੂਲਰ ਨੇ ਵਾਪਨ ਦੀ ‘ਕਾਸ਼ਿਕਾ’(6-2-69) ਦੇ ਹਵਾਲੇ ਨਾਲ ਲਿਖਿਆ ਹੈ ਕਿ ਵਿਆਂਡੀ ਦਾ ਨਾਂ ‘ਦਾਕਸ਼ੀ’ ਸੀ ਅਤੇ ਉਹ ਪਾਣਿਨੀ ਦਾ ਮਾਮਾ ਸੀ।

ਬੇਸ਼ੱਕ ਆਚਾਰੀਆ ਵਿਆਂਡੀ ਦਾ ਵਿਆਕਰਨ ‘ਸੰਗ੍ਰਹਿ’ ਅੱਜ ਪ੍ਰਾਪਤ ਨਹੀਂ ਪਰ ਉਸ ਦੁਆਰਾ ਚਲਾਈ ਪਰੰਪਰਾ ਨੂੰ ਹੀ ਉਤਰਕਾਲੀ ਵਿਆਕਰਨਕਾਰਾਂ ਨੇ ਅੱਗੇ ਤੋਰਿਆ। ਸ਼ੌਨਕ, ਪਤੰਜਲੀ ਅਤੇ ਕਾਤਿਆਯਾਨ ਉਪਰ ਕਿਸੇ ਨਾ ਕਿਸੇ ਰੂਪ ਵਿਚ ਵਿਆਂਡੀ ਦਾ ਪ੍ਰਭਾਵ ਪਿਆ।ਇਹ ਆਖਿਆ ਜਾ ਸਕਦਾ ਹੈ,ਕਿ ਜਿਥੇ ‘ਅਸ਼ਟਾਧਿਆਈ’ ਦਾ ਖੇਤਰ ਸੰਖੇਪ ਰਿਹਾ ਉਥੇ ਵਿਆਂਡੀ ਵਿਆਕਰਨ ਵਿਸਤ੍ਰਿਤ ਅਤੇ ਜਟਿਲਤਾ ਭਰਭੂਰ ਸੀ।

### 1.2 ਮਹੇਸ਼ਵਰ ਸੰਪਰਦਾਇ

ਲੌਕਿਕ ਜਾਂ ਮਹੇਸ਼ਵਰ ਸੰਪਰਦਾਇ ਦੇ ਪ੍ਰਾਚੀਨ ਵਿਆਕਰਨਕਾਰਾਂ ਦਾ ਜ਼ਿਕਰ ਕਰਨਾ ਜ਼ਰੂਰੀ ਹੈ,ਕਿਉਂਕਿ ਇਸ ਸੰਪਰਦਾਇ ਦੇ ਦਸ ਵਿਆਕਰਨਵੇਤਾਵਾਂ ਦਾ ਉਲੇਖ਼ ‘ਅਸ਼ਟਾਧਿਆਈ’ ਵਿਚ ਕੀਤਾ ਗਿਆ ਹੈ-

ਆਪਿਸ਼ਲੀ- ਵਾ ਸੁਪਿਸ਼ਲੇਹ (6-1-92)

ਕਸ਼ਿਅਪ- ਨਰਸੀਮੁਰਸੀ ਕਿਰਸ਼ੇਹ ਕਸ਼ਿਯਪਸਿਯ (1-2-25)

ਗਾਰਗੀ- ਓਤੋ ਗਾਰਗੀਸਯ (8-3-30)

ਗਾਲਵ- ਤ੍ਰਤੀਯਾਤਿਸੋ ਭਾਸ਼ਿਤ ਪੁੰਸਕੰ ਪੁੰਵਦ ਗਾਲਵੱਸਯਾਹ (7-1-74)

ਚਕਰਵਰਮਣ- ਈ ਚਕਰਵਰਮਨਸਯ (6-1-130)

ਭਾਰਦਵਾਜ- ਰਿਤੋ ਭਾਰਦਵਾਜੱਸਿਯ (7-2-62)

ਸ਼ਾਕਟਾਯਾਨ- ਲੰਙਹ ਸ਼ਾਕਟਾਯਾਨੱਸਯ (3-4-111)

ਸ਼ਾਕੱਲਿਆ- ਸੰਬਧੌ ਸ਼ਾਕੱਲਿਆ ਸਯੇਤਾਵਨਾਰਸ਼ੇ (1-1-16)

ਸੇਨਕ- ਗਿਰੇ ਚ ਸੇਨਕੱਸਿਯ (5-4-112)

ਸਫੋਟਾਯਾਨ- ਆਵੰਙ ਸਫੋਟਾਯਾਨਸਯ (6-1-122)

### 1.2.1 ਆਪਿਸ਼ਲੀ

ਆਪਣੇ ਪੂਰਬਲੇ ਵਿਆਕਰਨਕਾਰਾਂ ਦੀ ਜੋ ਜਾਣ-ਪਛਾਣ ਪਾਣਿਨੀ ਨੇ 'ਅਸ਼ਟਾਧਿਆਈ' ਵਿਚ ਕਰਵਾਈ ਹੈ, ਉਹਨਾਂ ਵਿਚੋਂ ਆਪਿਸ਼ਲੀ ਵਿਸ਼ੇਸ਼ ਥਾਂ ਰੱਖਦਾ ਹੈ। ਆਪਿਸ਼ਲੀ ਦਾ ਜ਼ਿਕਰ ਵਾਰ-ਵਾਰ ਨਹੀਂ ਕੀਤਾ ਗਿਆ ਕੇਵਲ ਸੂਤਰ ਨੰ.(6-1-92) ਵਿਚ ਇਸ ਦਾ ਉਲੇਖ਼ ਮਿਲਦਾ ਹੈ।ਪਤੰਜਲੀ ਨੇ 'ਮਹਾਂਭਾਸ਼ਯ' ਵਿਚ ਦੋ ਥਾਂਵਾਂ ਉਪਰ ਆਪਿਸ਼ਲੀ ਦੇ ਸੰਦਰਭ ਵਿਚ ਪ੍ਰਮਾਣ ਪੇਸ਼ ਕੀਤੇ ਹਨ। ਵਾਮਨ, ਜਿਨੇਂਦਰ ਬੁੱਧੀ, ਕੈਯਟ ਅਤੇ ਮਿਤਰਰਿਕਸ਼ਤ ਆਦਿ ਵਿਆਕਰਨਕਾਰਾਂ ਨੇ ਆਪਣੇ ਪ੍ਰਮਾਣਾਂ ਨੂੰ ਪੁਖ਼ਤਾ ਕਰਨ ਵਾਸਤੇ ਆਪਿਸ਼ਲੀ ਵਿਆਕਰਨ ਦੇ ਅਨੇਕ ਸੂਤਰਾਂ ਨੂੰ ਹਵਾਲਾ ਬਣਾ ਕੇ ਪੇਸ਼ ਕੀਤਾ ਹੈ।ਮੀਮਾਂਸਕ (ਉਹੀ:59) ਦੇ ਅਨੁਸਾਰ ਸ਼ਾਕਟਾਯਾਨ ਦੇ ਵਿਆਕਰਨ ਵਿਚ "ਅਸ਼ਟਾਪਿਸ਼ਲੀ ਪਾਣਿਨੀਹ" ਦੀ ਮਿਸਾਲ ਵੀ ਮਿਲਦੀ ਹੈ।ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਆਪਿਸ਼ਲੀ ਵਿਆਕਰਨ ਅਤੇ 'ਸਿੱਖਿਆ' ਦੇ ਵੀ ਅੱਠ-ਅੱਠ ਅਧਿਆਇ ਸਨ। ਕਾਤਿਆਯਾਨ ਤੇ ਪਤੰਜਲੀ ਦੇ ਸਮੇਂ ਵਿਚ ਵੀ ਆਪਿਸ਼ਲੀ ਵਿਆਕਰਨ ਦਾ ਵਿਆਪਕ ਪ੍ਰਚਾਰ ਅਤੇ ਪ੍ਰਸਾਰ ਸੀ। 'ਮਹਾਂਭਾਸ਼ਯ'(4-1-14) ਤੋਂ ਇਹ ਸਿੱਧ ਹੁੰਦਾ ਹੈ ਕਿ ਉਸ ਸਮੇਂ ਦੀਆਂ ਔਰਤਾਂ ਵੀ ਆਪਿਸ਼ਲੀ ਵਿਆਕਰਨ ਦਾ ਅਧਿਐਨ ਕਰਦੀਆਂ ਸਨ।ਵਿਭਿੰਨ ਗ੍ਰੰਥਾਂ ਤੋਂ ਆਪਿਸ਼ਲੀ ਵਿਆਕਰਨ ਦੇ ਦਸ ਤੋਂ ਜ਼ਿਆਦਾ ਸੂਤਰ ਅਤੇ ਅੱਠ ਕਾਰਿਕਾਵਾਂ ਬਾਰੇ ਖੋਜ ਹੋ ਚੁੱਕੀ ਹੈ। ਕੁਲ ਮਿਲਾ ਕੇ ਆਪਿਸ਼ਲੀ ਵਿਆਕਰਨ ਅਸ਼ਟਾਧਿਆਈ ਵਾਂਗ ਸੁਗਠਿਤ ਅਤੇ ਵਿਸਤ੍ਰਿਤ ਸੀ।

ਸੱਤਿਆਕਾਮ ਵਰਮਾ(ਉਹੀ:77) ਅਨੁਸਾਰ, "ਆਪਿਸ਼ਲੀ ਵਿਆਕਰਨ ਦੇ ਜਿੰਨੇ ਵੀ ਪ੍ਰਮਾਣ ਮਿਲਦੇ ਹਨ,ਉਨ੍ਹਾਂ ਸਾਰਿਆਂ ਨੂੰ ਵੇਖ ਕੇ ਇਹ ਸ਼ੱਕ ਨਹੀਂ ਰਹਿ ਜਾਂਦਾ ਕਿ ਘੱਟੋ-ਘੱਟ ਦੋ ਗੱਲਾਂ ਵਿਚ ਪਾਣਿਨੀ ਦਾ ਮਾਰਗ ਦਰਸ਼ਕ ਆਪਿਸ਼ਲੀ ਹੈ। ਪਹਿਲਾ; ਸੂਤਰ ਪੱਧਤੀ ਤੇ ਜ਼ਿਆਦਾ ਪਰਿਭਾਸ਼ਾ ਪੂਰਵ ਸਵੀਕ੍ਰਿਤੀ ਸੰਦਰਭ ਵਿਚ ਅਤੇ ਦੂਸਰਾ; ਪਿਛੇਤਰਾਂ ਦੀ ਸਮਰੂਪਤਾ ਦੇ ਵਿਸ਼ੇ ਵਿਚ"। ਜ਼ਿਆਦਾਤਰ ਪਿਛਲੇ ਚਿੰਤਕਾਂ ਨੇ ਪਾਣਿਨੀ ਨੂੰ ਇਸ ਵਿਸ਼ੇ ਵਿਚ ਆਪਿਸਲੀ ਦਾ ਰਿਣੀ ਅਤੇ ਅਨੁਕਰਣ ਕਰਤਾ ਦੱਸਿਆ ਹੈ। ਰਾਮ ਨਾਥ ਸ਼ਾਸਤ੍ਰੀ (1985:30) ਨੇ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ "ਜੇਕਰ ਪਾਣਿਨੀ ਆਪਿਸ਼ਲੀ ਦਾ ਰਿਣੀ ਤਾਂ ਆਪਿਸ਼ਲੀ ਨੂੰ ਇਹ ਪਰੰਪਰਾ ਵਿਚੋਂ ਹੀ ਪ੍ਰਾਪਤ ਹੋਇਆ ਸੀ।"

ਆਪਿਸ਼ਲੀ ਦੇ ਉਪਲਬਧ ਸੂਤਰਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਪਾਣਿਨੀ ਅਤੇ ਆਪਿਸ਼ਲੀ ਵਿਚਕਾਰ ਸੂਤਰ, ਸੰਗਿਆ, ਪਿਛੇਤਰ ਅਤੇ ਪ੍ਰਤਿਆਹਾਰ ਸਮਾਨਤਾ ਹੈ। ਉਪਰੋਕਤ ਵਿਆਕਰਨ ਦੇ ਪ੍ਰਾਪਤ ਸੂਤਰਾਂ ਵਿਚ ਦੋ-ਵਚਨ, ਵਿਭਾਸ਼ਾ, ਗੁਣ ਅਤੇ ਸਾਰੀਆਂ ਧਾਤੂ ਸੰਗਿਆਵਾਂ ਜੋ ਮਿਲਦੀਆਂ ਹਨ,ਉਹ ਅਸ਼ਟਾਧਿਆਈ ਵਿਚ ਵੀ ਹਨ।'ਟਾਪ', 'ਠਨ' ਅਤੇ 'ਸ਼ਪ' ਪਿਛੇਤਰ 'ਅਸ਼ਟਾਧਿਆਈ' ਵਾਲੇ ਹੀ ਹਨ।'ਭਾਸ਼ਾ ਵ੍ਰਿਤਿ' ਦੀ ਭੂਮਿਕਾ ਵਿਚ ਪੇਸ਼ ਆਪਿਸ਼ਲੀ ਦਾ ਸ਼ਲੋਕ, "ਵਹਿਯਾਵ੍ਰਿਧਵਾ ਨ ਭਸ਼" ਵਿਚ 'ਭਸ਼' ਇੱਕ ਪ੍ਰਤਿਆਹਾਰ ਹੈ ਅਤੇ ਪਾਣਿਨੀ ਨੇ ਇਸ ਤੋਂ ਪ੍ਰਤਿਆਹਾਰ ਨਿਰਮਾਣ ਕੀਤਾ।

ਆਪਿਸ਼ਲੀ ਦੇ 'ਧਾਤੂਪਾਠ' ਅਤੇ 'ਗਣਪਾਠ' ਦੀ ਪਾਣਿਨੀ ਦੇ ਧਾਤੂਪਾਠ ਤੇ ਗਣਪਾਠ ਨਾਲ ਬਹੁਤ ਸਮਾਨਤਾ ਹੈ। ਆਪਿਸ਼ਲੀ ਅਤੇ 'ਪਾਣਿਨੀ ਸਿੱਖਿਆ' ਦੋਵਾਂ ਦੇ ਹੀ ਅੱਠ-ਅੱਠ ਅਧਿਆਇ ਹਨ। ਦੋਵਾਂ ਦੇ ਸੂਤਰਾਂ ਵਿਚ ਪਰਸਪਰ ਸਮਾਨਤਾ ਦੇਖੀ ਜਾ ਸਕਦੀ ਹੈ।ਇਹ ਪ੍ਰਤੀਤ ਹੁੰਦਾ ਹੈ ਕਿ 'ਅਸ਼ਟਾਧਿਆਈ'

ਦਾ ਆਧਾਰ ਸਚੁਮੱਚ ਆਪਿਸ਼ਲੀ ਵਿਆਕਰਨ ਹੈ। 'ਪਦਮੰਜਰੀ' ਵਿਚ ਇਸ ਗੱਲ ਨੂੰ ਸਵੀਕਾਰ ਕੀਤਾ ਗਿਆ ਹੈ।

### 1.2.2 ਕਸ਼ਿਅੱਪ

ਕਸ਼ਿਅੱਪ ਦਾ ਜ਼ਿਕਰ ਅਸ਼ਟਾਧਿਆਈ ਵਿਚ ਦੋ ਵਾਰ ਕੀਤਾ ਗਿਆ ਹੈ। 'ਪ੍ਰਾਤਿਸ਼ਾਖਾ' ਵਿਚ ਕਸ਼ਿਅੱਪ ਦਾ ਜ਼ਿਕਰ ਸ਼ਾਕਟਾਯਾਨ ਨਾਲ ਹੋਇਆ ਮਿਲਦਾ ਹੈ।ਕਸ਼ਿਅੱਪ ਵਿਆਕਰਨ ਦਾ ਅੱਜ ਕੋਈ ਸੂਤਰ ਜਾਂ ਕਾਰਿਕਾ ਪ੍ਰਾਪਤ ਨਹੀਂ ਹੁੰਦੀ ਪਰ ਅਸ਼ਟਾਧਿਆਈ ਵਿਚ ਇਸ ਨੂੰ ਉਲੇਖ਼ ਕੀਤੇ ਜਾਣ ਨਾਲ ਇੱਕ ਗੱਲ ਨਿਸਚਿਤ ਹੈ, ਕਿ ਇਹ ਕੋਈ ਵਿਆਕਰਨਕਾਰ ਜ਼ਰੂਰ ਹੋਵੇਗਾ ਜੋ ਪਾਣਿਨੀ ਤੋਂ ਪਹਿਲਾਂ ਹੋ ਚੁੱਕਿਆ ਹੈ। ਕਾਤਿਆਯਾਨ(3-30) ਦੇ ਵਿਚਾਰ ਅਨੁਸਾਰ ਅਸ਼ਟਾਧਿਆਈ (4-3-103) ਵਿਚ 'ਕਸ਼ਿਅੱਪ ਕਲਪ' ਦਾ ਨਿਰਦੇਸ਼ ਕੀਤਾ ਗਿਆ ਹੈ।ਇਥੇ ਅਜਿਹਾ ਪ੍ਰਤੀਤ ਹੁੰਦਾ ਹੈ, ਕਿ ਕਲਪਕਾਰ ਅਤੇ ਵਿਆਕਰਨਕਾਰ ਕਸ਼ਿਅੱਪ ਇੱਕ ਹੀ ਵਿਅਕਤੀ ਹੈ,ਨਹੀਂ ਤਾਂ ਪਾਣਿਨੀ ਨੇ ਦੋਵਾਂ ਵਿਅਕਤੀਆਂ ਵਾਸਤੇ ਵੱਖਰੇ-ਵੱਖਰੇ ਵਿਸ਼ੇਸ਼ਣ ਵਰਤਣੇ ਸਨ।

### 1.2.3 ਗਾਰਗੀ

'ਅਸ਼ਟਾਧਿਆਈ' ਵਿਚ ਗਾਰਗੀ ਬਾਰੇ ਤਿੰਨ ਥਾਵਾਂ ਉਤੇ ਜ਼ਿਕਰ ਕੀਤਾ ਗਿਆ ਹੈ। 'ਪ੍ਰਾਤਿਸ਼ਾਖਾ' ਅਤੇ 'ਰਿਕ ਪ੍ਰਾਤਿਸ਼ਾਖਾ' ਵਿਚ ਕਈਆਂ ਥਾਵਾਂ ਤੇ ਗਾਰਗੀ ਬਾਰੇ ਚਰਚਾ ਕੀਤੀ ਗਈ ਹੈ। ਯਾਸਕ ਦੁਆਰਾ 'ਨਿਰੁਕਤ' ਵਿਚ ਵੀ ਗਾਰਗੀ ਬਾਰੇ ਉਲੇਖ਼ ਕੀਤਾ ਗਿਆ ਹੈ।'ਚਰਕ ਸੂਤਰ'(1-10) ਵਿਚ ਵੀ ਗਾਰਗੀ ਦਾ ਜ਼ਿਕਰ ਹੈ। ਪਰ ਇਥੇ ਇਹ ਸਿੱਟਾ ਕੱਢਣਾ ਮੁਸ਼ਕਿਲ ਹੈ, ਕਿ ਵਿਆਕਰਨਕਾਰ ਗਾਰਗੀ ਅਤੇ ਨਿਰੁਕਤਕਾਰ ਗਾਰਗੀ ਇੱਕ ਹੀ ਵਿਅਕਤੀ ਹੈ ਜਾਂ ਵੱਖਰੇ ਹਨ।ਪਰ ਇਹ ਗੱਲ ਸਾਫ ਹੈ,ਕਿ ਗਾਰਗੀ, ਪਾਣਿਨੀ ਤੋਂ ਪਹਿਲਾਂ ਹੋਇਆ ਹੈ। ਜੇਕਰ ਯਾਸਕ ਦੁਆਰਾ 'ਨਿਰੁਕਤ' ਵਿਚ ਲਿਖਿਆ ਗਾਰਗੀ ਅਤੇ ਵਿਆਕਰਨਕਾਰ ਇਕੋ ਵਿਅਕਤੀ ਹੈ ਤਾਂ ਇਸ ਦਾ ਸਮਾਂ ਯਾਸਕ ਤੋਂ ਪਹਿਲਾਂ ਦਾ ਹੈ।

'ਅਸ਼ਟਾਧਿਆਈ' ਵਿਚ ਗਾਲਵ ਅਤੇ ਗਾਰਗੀ ਨੂੰ ਨਾਲ-ਨਾਲ ਪੇਸ਼ ਕੀਤਾ ਗਿਆ ਹੈ।ਆਧੁਨਿਕ ਸਮੇਂ ਵਿਚ ਗਾਰਗੀ ਵਿਆਕਰਨ ਦਾ ਕੋਈ ਸੂਤਰ ਪ੍ਰਾਪਤ ਨਹੀਂ ਹੁੰਦਾ।ਪਰ 'ਅਸ਼ਟਾਧਿਆਈ' ਤੇ 'ਪ੍ਰਾਤਿਸ਼ਾਖਾਵਾਂ' ਤੋਂ ਇਹ ਗਿਆਨ ਹੁੰਦਾ ਹੈ, ਕਿ ਗਾਰਗੀ ਦਾ ਵਿਆਕਰਨ ਦੇ ਖੇਤਰ ਵਿਚ ਮਹੱਤਵਪੂਰਨ ਸਥਾਨ ਰਿਹਾ ਹੈ।

### 1.2.4 ਗਾਲਵ

'ਅਸ਼ਟਾਧਿਆਈ ਦੇ ਸੂਤਰ ਨੰ.(7-1-74) ਵਿਚ ਗਾਲਵ ਦਾ ਜ਼ਿਕਰ ਕੀਤਾ ਗਿਆ ਹੈ।'ਮਹਾਂਭਾਰਤ'(343-103,04) ਵਿਚ ਪੰਚਾਲ ਗਾਲਵ ਨੂੰ 'ਕ੍ਰਮਪਾਠ' ਅਤੇ 'ਸਿੱਖਿਆ' ਦਾ ਵਕਤਾ ਦੱਸਿਆ ਗਿਆ ਹੈ।'ਸਿੱਖਿਆ' ਦਾ ਸੰਬੰਧ ਵਿਆਕਰਨ ਨਾਲ ਹੋਣ ਕਰਕੇ ਜੇਕਰ ਇਸ ਦਾ ਵਕਤਾ ਇਹੋ ਗਾਲਵ ਹੋਵੇ ਤਾਂ ਇਸ ਦਾ ਸੰਬੰਧ 'ਪੰਜਾਬ' ਨਾਲ ਹੋਵੇਗਾ।'ਨਿਰੁਕਤ', 'ਐਤਰੇਯ', 'ਆਰਣਕ' ਅਤੇ 'ਵਾਯੂ ਪੁਰਾਣ' ਵਿਚ ਗਾਲਵ ਦੇ ਮਤ ਬਾਰੇ ਉਲੇਖ਼ ਕੀਤਾ ਗਿਆ ਹੈ।'ਚਰਕ ਸੰਹਿਤ' ਦੇ ਆਰੰਭ ਵਿਚ ਵੀ ਗਾਲਵ ਬਾਰੇ ਜ਼ਿਕਰ ਹੈ। ਕੀਥ (1967:201) ਅਨੁਸਾਰ 'ਮਹਾਂਭਾਰਤ' ਵਿਚ ਪੇਸ਼ ਪੰਚਾਲ ਗਾਲਵ ਹੀ

ਵਿਆਕਰਨ ਆਚਾਰੀਆ ਹੈ ਅਤੇ ਇਸਨੇ ਇੱਕ 'ਨਿਰੁਕਤ' ਦੀ ਰਚਨਾ ਵੀ ਕੀਤੀ ਸੀ।ਇਸ ਦਾ ਸਮਾਂ ਬਿਕਰਮਾਦਿੱਤ ਤੋਂ ਕੋਈ 5500 ਸਾਲ ਪੂਰਬ ਹੈ। ਮੀਮਾਂਸਕ (ਉਹੀ:61) ਨੇ ਗਾਲਵ ਦਾ ਇੱਕ ਸੂਤਰ ਪੇਸ਼ ਕਰਕੇ ਇਹ ਵਿਚਾਰ ਦਿੱਤਾ ਹੈ, ਕਿ ਇਸੇ ਸੂਤਰ ਤੋਂ ਅਸ਼ਟਾਧਿਆਈ ਵਿਚ ਬਹੁਤ ਸਾਰੇ ਅਧਿਕਾਰ ਸੂਤਰਾਂ ਦੀ ਰਚਨਾ ਹੋਈ।ਇਸ ਤੋਂ ਬਿਨਾ ਗਾਲਵ ਬਾਰੇ ਕੋਈ ਹੋਰ ਜਾਣਕਾਰੀ ਨਹੀਂ ਮਿਲਦੀ।

### 1.2.5 **ਚਕਰਵਰਮਣ**

ਚਕਰਵਰਮਣ ਦਾ ਨਾਂ ਪਾਣਿਨੀ ਨੇ 'ਉਣਾਦਿ ਸੂਤਰਾਂ' ਵਿਚ ਪੇਸ਼ ਕੀਤਾ ਹੈ।ਭੱਟ ਦੀਕਸਿਤ(3-23) ਅਨੁਸਾਰ 'ਕੌਸਤੁਭ' ਅਤੇ 'ਕਾਤੰਤਰ' ਵਿਚ ਵੀ ਇਸਦੇ ਮਤ ਨੂੰ ਪੇਸ਼ ਕੀਤਾ ਗਿਆ ਹੈ।ਜੋ 'ਉਣਾਦਿ ਸੂਤਰ' ਆਪਿਸ਼ਲੀ ਦੀ ਕ੍ਰਿਤ ਮੰਨੇ ਜਾਂਦੇ ਹਨ, ਵਿਚ ਵੀ ਇਹ ਉਲੇਖ਼ ਕੀਤਾ ਗਿਆ ਹੈ ਕਿ ਚਕਰਵਰਮਣ ਨਾਂ ਦਾ ਕੋਈ ਵਿਆਕਰਨਕਾਰ ਹੋਇਆ ਹੈ, ਜਿਸ ਦਾ ਸਮਾਂ ਆਪਿਸ਼ਲੀ ਤੋਂ ਪੂਰਬਲਾ ਹੈ। ਆਧੁਨਿਕ ਸਮੇਂ ਵਿਚ ਇਸ ਦਾ ਕੋਈ ਸੂਤਰ ਪ੍ਰਾਪਤ ਨਹੀਂ ਹੁੰਦਾ। ਪਰ ਭੱਟ ਦੀਕਸ਼ਿਤ(12-15) ਅਨੁਸਾਰ 'ਦੀਯ' ਪਦ ਦੀ ਪੜਨਾਂਵ ਸੰਗਿਆ ਚਕਰਵਰਮਣ ਦੇ ਵਿਆਕਰਨ ਦੇ ਸੰਦਰਭ ਵਿਚ ਪੇਸ਼ ਕੀਤੀ ਗਈ ਹੈ।

### 1.2.6 **ਭਾਰਦਵਾਜ**

'ਰਿਕਤੰਤਰ' ਦੀ ਕਾਰਿਕਾ(1-4) ਵਿਚ ਭਾਰਦਵਾਜ ਨੂੰ ਇੰਦਰ ਵਿਆਕਰਨ ਦਾ ਉਤਰਾਧਿਕਾਰੀ ਮੰਨਿਆ ਗਿਆ ਹੈ।ਇਸ ਨੇ ਹੀ ਅਨੇਕ ਵਿਦਵਾਨਾਂ ਨੂੰ ਵਿਆਕਰਨ ਦੀ ਵਿੱਦਿਆ ਪ੍ਰਦਾਨ ਕੀਤੀ।'ਤੈਤਰੀਯ ਆਰਣਕ' (2-2-4) ਅਨੁਸਾਰ ਇੰਦਰ ਨੇ ਇਸ ਨੂੰ ਵਰਨ ਉਪਦੇਸ਼ ਦਿੱਤਾ ਸੀ। 'ਤੈਤਰੀਯ ਬ੍ਰਾਹਮਣ'(3-10-11) ਵਿਚ ਵੇਦਾਂ ਦੇ ਉਪਦੇਸ਼ ਦੇ ਸੰਦਰਭ ਵਿਚ ਭਾਰਦਵਾਜ ਅਤੇ ਇੰਦਰ ਨੂੰ ਗੁਰੂ ਚੇਲਾ ਦੱਸਿਆ ਗਿਆ ਹੈ।

ਪਰ 'ਅਸ਼ਟਾਧਿਆਈ' ਵਿਚ ਜਿਸ ਭਾਰਦਵਾਜ ਦਾ ਜ਼ਿਕਰ ਹੈ, ਉਸ ਦਾ ਸੰਬੰਧ 'ਮਹੇਸ਼ਵਰ ਸੰਪਰਦਾਇ' ਨਾਲ ਹੈ। 'ਮਹਾਂਭਾਸ਼ਯ' ਵਿਚ ਵੀ "ਭਾਰਦਵਾਜਸਯ" ਦਾ ਅਨੇਕ ਥਾਵਾਂ ਉਤੇ ਵਰਨਣ ਮਿਲਦਾ ਹੈ।ਸੂਤਰ ਨੰ. 1-1-20, 56, 1-2-22,1-3-67, 3-1-38 ਆਦਿ ਦੇ ਅੰਤਰਗਤ ਆਏ 'ਵਾਰਤਕਾਂ' ਦੀ ਚਰਚਾ ਦੇ ਪ੍ਰਸੰਗ ਵਿਚ ਪਤੰਜਲੀ ਨੇ ਉਕਤ ਸ਼ਬਦ "ਭਾਰਦਵਾਜਸਯ" ਦੀ ਵਾਰ-ਵਾਰ ਵਰਤੋਂ ਕੀਤੀ ਹੈ।ਪਰ ਮੈਕਡਾਨਲ(ਉਹੀ:83) ਨੇ ਇਸ ਨੂੰ ਇੰਦਰ ਵਿਆਕਰਨ ਦੀ ਪੱਧਤੀ ਨਾਲ ਸੰਬੰਧਿਤ ਵਿਆਕਰਨਕਾਰ ਮੰਨਿਆ ਹੈ।

### 1.2.7 **ਸ਼ਾਕਟਾਯਾਨ**

ਅਸ਼ਟਾਧਿਆਈ ਵਿਚ ਤਿੰਨ ਥਾਵਾਂ ਉਪਰ ਸ਼ਾਕਟਾਯਾਨ ਬਾਰੇ ਜ਼ਿਕਰ ਕੀਤਾ ਗਿਆ ਹੈ।ਯਾਸਕ ਆਪਣੇ 'ਨਿਰੁਕਤ'(1-12) ਵਿਚ ਸ਼ਾਕਟਾਯਾਨ ਦਾ ਨਾਂ ਆਦਰ ਸਹਿਤ ਲੈਂਦਾ ਹੈ।'ਕਾਸ਼ਿਕਾ ਵ੍ਰਿਤਿ'(1-4-85 ਤੋਂ88) ਵਿਚ ਸਪੱਸ਼ਟ ਲਿਖਿਆ ਹੈ ਕਿ ਸ਼ਾਕਟਾਯਾਨ ਦੇ ਵਿਆਕਰਨ ਦੀ ਅਹਿਮੀਅਤ ਪਾਣਿਨੀ ਤੋਂ ਕਾਫੀ ਸਮਾਂ ਬਾਅਦ ਤੱਕ ਰਹੀ। 'ਮਹਾਂਭਾਸ਼ਯ'(3-2-115) ਵਿਚ ਸ਼ਾਕਟਾਯਾਨ ਵਿਆਕਰਨ ਦੀ ਤਾਰੀਫ ਕਰਦਿਆਂ ਪਤੰਜਲੀ ਨੇ ਲਿਖਿਆ ਹੈ ਕਿ:

*"ਵਿਆਕਰਨ ਰਾਜ ਮਾਰਗ ਦੇ ਸ਼ਾਹ ਅਸਵਾਰ ਸ਼ਾਕਟਾਯਾਨ ਨੇ ਰਸਤੇ ਵਿਚ ਜਾਂਦੀਆਂ ਦੂਜੀਆਂ ਬੈਲ ਗੱਡੀਆਂ ਨੂੰ ਨਹੀਂ ਦੇਖਿਆ।"*

ਸੱਤਿਆਕਾਮ ਵਰਮਾ (ਉਹੀ:65) ਦਾ ਵਿਚਾਰ ਹੈ ਕਿ ਪਤੰਜਲੀ ਦੇ ਇਸ ਕਥਨ ਤੋਂ ਸ਼ਾਕਟਾਯਾਨ ਵਿਆਕਰਨ ਨੂੰ ਹੋਰਨਾਂ ਵਿਆਕਰਨਾਂ ਤੋਂ ਭਿੰਨਤਾ ਅਤੇ ਮਹੱਤਵ ਪ੍ਰਾਪਤ ਹੁੰਦਾ ਹੈ।ਇਹ ਸਪੱਸ਼ਟ ਹੈ ਕਿ ਸ਼ਾਕਟਾਯਾਨ ਵਿਆਕਰਨ ਆਮ ਹੋ ਕੇ ਵੀ ਆਮ ਵਿਆਕਰਨ ਤੋਂ ਭਿੰਨ ਸੀ।ਆਧੁਨਿਕ ਸਮੇਂ ਸ਼ਾਕਟਾਯਾਨ ਦਾ ਵਿਆਕਰਨ ਪ੍ਰਾਪਤ ਨਹੀਂ ਹੁੰਦਾ। ਪਰ ਹੋਰਨਾਂ ਸੋਮਿਆਂ ਤੋਂ ਇਸ ਦੇ ਸਰੂਪ ਉਤੇ ਪ੍ਰਕਾਸ਼ ਜ਼ਰੂਰ ਪੈਂਦਾ ਹੈ।ਨਗੇਸ਼ ਭੱਟ ਨੇ 'ਮਹਾਂਭਾਸ਼ਯ ਪ੍ਰਤੀਪੋਧੋਤ' ਦੇ ਆਰੰਭ ਵਿਚ ਲਿਖਿਆ ਹੈ ਕਿ ਸ਼ਾਕਟਾਯਾਨ ਦੇ ਵਿਆਕਰਨ ਵਿਚ ਲੌਕਿਕ ਪਦਾਂ ਦਾ ਵਿਖਿਆਨ ਕੀਤਾ ਗਿਆ ਸੀ। ਪਰ ਇਥੇ ਉਸ ਦੀ ਵੱਡੀ ਭੁੱਲ ਹੈ ਜਦੋਂ ਉਹ 'ਮਹਾਂਭਾਸ਼ਯ'(3-3-1) ਦੇ ਸੰਦਰਭ ਵਿਚ 'ਪੰਚਪਾਦੀ ਉਣਾਦਿ' ਸੂਤਰਾਂ ਨੂੰ,ਜੋ ਕੇਵਲ ਵੈਦਿਕ ਸ਼ਬਦਾਂ ਦੀ ਉਤਪਤੀ ਨਾਲ ਸੰਬੰਧਿਤ ਹਨ, ਨੂੰ ਸ਼ਾਕਟਾਯਾਨ ਦੇ ਦੱਸਦਾ ਹੈ। ਇਥੇ ਇਹ ਪ੍ਰਤੀਤ ਹੁੰਦਾ ਹੈ ਕਿ ਨਗੇਸ਼ ਭੱਟ ਨੇ ਸ਼ਾਕਟਾਯਾਨ ਦੇ ਸੰਬੰਧ ਵਿਚ ਟਪਲਾ ਖਾਧਾ ਹੈ ਅਤੇ ਇਹ ਭੁੱਲ ਕੀਤੀ ਹੈ ਕਿ ਉਹ ਜੈਨ ਅਭਿਨਵ ਸ਼ਾਕਟਾਯਾਨ ਨੂੰ ਵਿਆਕਰਨਕਾਰ ਸ਼ਾਕਟਾਯਾਨ ਸਮਝ ਬੈਠਾ ਹੈ; ਜਿਸ ਦਾ ਜ਼ਿਕਰ ਯਾਸਕ ਨੇ ਆਪਣੇ 'ਨਿਰੁਕਤ' ਵਿਚ ਕੀਤਾ ਹੈ।

### 1.2.8 **ਸ਼ਾਕੱਲਿਆ**

ਪਾਣਿਨੀ ਤੋਂ ਇਲਾਵਾ ਸ਼ਾਕੱਲਿਆ ਬਾਰੇ, ਸ਼ੌਨਕ ਤੇ ਕਾਤਿਆਯਾਨ ਨੇ ਵੀ ਉਲੇਖ਼ ਕੀਤਾ ਹੈ। 'ਮਹਾਂਭਾਸ਼ਯ'(6-1-127) ਵਿਚ ਸ਼ਾਕੱਲਿਆ ਦੇ ਸੰਦਰਭ ਵਿਚ 'ਸ਼ਾਕਲ' ਨਾਮ ਤੋਂ ਚਰਚਾ ਕੀਤੀ ਗਈ ਹੈ। ਅਸ਼ਟਾਧਿਆਈ ਦੇ ਸੂਤਰ ਨੰ.(4-1-105) ਵਿਚ ਸ਼ਾਕੱਲਿਆ ਬਾਰੇ ਵਿਚਾਰ ਮਿਲਦੇ ਹਨ।ਇਸ ਤੋਂ ਬਿਨਾ 'ਰਿਕ ਪ੍ਰਾਤਿਸ਼ਾਖਾ' ਤੋਂ ਵੀ ਇਸ ਬਾਰੇ ਥੋੜ੍ਹੀ ਬਹੁਤੀ ਜਾਣਕਾਰੀ ਮਿਲਦੀ ਹੈ।

### 1.2.9 **ਸੇਨਕ**

ਅਸ਼ਟਾਧਿਆਈ ਵਿਚ ਸੂਤਰ ਨੰ.(5-4-11) ਵਿਚ ਸੇਨਕ ਅਤੇ ਉਸ ਦੇ ਵਿਆਕਰਨ ਬਾਰੇ ਜ਼ਿਕਰ ਕੀਤਾ ਗਿਆ ਹੈ।ਇਸ ਦਾ ਸਮਾਂ ਪਾਣਿਨੀ ਤੋਂ ਪੂਰਵ ਹੈ, ਅਸ਼ਟਾਧਿਆਈ ਤੋਂ ਬਿਨਾ ਹੋਰ ਕਿਸੇ ਵੀ ਗ੍ਰੰਥ ਵਿਚ ਇਸ ਬਾਰੇ ਕੋਈ ਉਲੇਖ਼ ਨਹੀਂ ਮਿਲਦਾ।

### 1.2.10 **ਸਫੋਟਾਯਾਨ**

ਅਸ਼ਟਾਧਿਆਈ ਦੇ ਸੂਤਰ ਨੰ.(6-1-112) ਵਿਚ ਇਸ ਦੇ ਸੰਬੰਧ ਵਿਚ ਵਰਨਣ ਮਿਲਦਾ ਹੈ।'ਕਾਸ਼ਿਕਾ(3-1-123) ਵਿਚ ਵੀ ਇਸ ਦੇ ਸੰਦਰਭ ਵਿਚ ਚਰਚਾ ਕੀਤੀ ਗਈ ਹੈ।ਕਈਆਂ ਵਿਦਵਾਨਾਂ ਨੇ ਸਫੋਟਾਯਾਨ ਨੂੰ 'ਔਦੁੰਰਾਇਣ' ਵੀ ਆਖਿਆ ਹੈ। ਇਸ ਤੋਂ ਬਿਨਾ ਇਸ ਦੇ ਸੰਦਰਭ ਵਿਚ ਕੋਈ ਹੋਰ ਦਸਤਾਵੇਜ ਉਪਲਬਧ ਨਹੀਂ ਹਨ।

ਇਸ ਪ੍ਰਕਾਰ ਭਾਰਤੀ ਸਨਾਤਨੀ ਵਿਆਕਰਨਿਕ ਪਰੰਪਰਾ ਬਹੁਤ ਪ੍ਰਾਚੀਨ, ਵਿਸਤ੍ਰਿਤ ਅਤੇ ਗੌਰਵਸ਼ਾਲੀ ਹੈ। ਇਥੇ ਵਿਆਕਰਨ ਦੀਆਂ ਦੋ ਸੰਪਰਦਾਵਾਂ-'ਇੰਦਰ ਸੰਪਰਦਾਇ' ਅਤੇ 'ਮਹੇਸ਼ਵਰ ਸੰਪਰਦਾਇ' ਵਿਕਸਿਤ ਹੋਈਆਂ।ਇਨ੍ਹਾਂ ਸੰਪਰਦਾਵਾਂ ਦੇ ਆਚਾਰੀਆਂ ਨੇ ਵੈਦਿਕ ਤੇ ਲੌਕਿਕ ਭਾਸ਼ਾ ਨੂੰ

ਨਿਯਮਬੱਧ ਕਰਨ ਵਾਸਤੇ ਸਮੇਂ-ਸਮੇਂ ਸਿਧਾਂਤਾਂ ਦੀ ਸਿਰਜਣਾ ਕੀਤੀ। ਵਿਭਿੰਨ ਸ੍ਰੋਤਾਂ ਵਿਚ ਇਨ੍ਹਾਂ ਵਿਆਕਰਨਕਾਰਾਂ ਦੀ ਗਿਣਤੀ ਵੱਖੋ-ਵੱਖਰੀ ਦਰਸਾਈ ਗਈ ਹੈ। ਸਪੱਸ਼ਟ ਹੈ ਕਿ ਪਾਣਿਨੀ ਦੇ ਆਗਮਨ ਤੋਂ ਪਹਿਲਾਂ ਭਾਰਤ ਵਿਚ ਵਿਆਕਰਨ ਦੀ ਆਧਾਰਸ਼ਿਲਾ ਬਣ ਚੁੱਕੀ ਸੀ। ਇਸ ਪਰੰਪਰਾ ਵਿਚ ਪਾਣਿਨੀ ਦਾ ਵਿਆਕਰਨ ਆਦਿ ਬਿੰਦੂ ਨਹੀਂ ਬਲਕਿ ਉਤਕਰਸ਼ ਸਿਖ਼ਰ ਬਿੰਦੂ ਹੈ।

### 1.3 ਪਾਣਿਨੀ ਸਮਾਂ ਤੇ ਸਥਾਨ

ਭਾਰਤੀ ਸਨਾਤਨੀ ਵਿਆਕਰਨ ਪਰੰਪਰਾ ਵਿਚ ਇੱਕ 'ਅਸ਼ਟਾਧਿਆਈ' ਹੀ ਹੈ, ਜੋ ਕਿ ਸੰਪੂਰਨ ਰੂਪ ਵਿਚ ਪ੍ਰਾਪਤ ਹੁੰਦਾ ਹੈ।ਜਦੋਂ ਇਹ ਵਿਆਕਰਨ ਲਿਖਿਆ ਗਿਆ ਉਸ ਸਮੇਂ ਤੱਕ ਵੈਦਿਕ ਭਾਸ਼ਾ ਤੇ ਲੌਕਿਕ ਭਾਸ਼ਾ ਦਾ ਪੂਰਨ ਵਿਕਾਸ ਹੋ ਚੁੱਕਿਆ ਸੀ। 'ਰਮਾਇਣ' ਅਤੇ 'ਮਹਾਂਭਾਰਤ' ਵਿਚ ਇਹ ਝਲਕ ਸਪੱਸ਼ਟ ਦਿਖਾਈ ਦਿੰਦੀ ਹੈ।ਪਾਣਿਨੀ ਦੀ ਭਾਸ਼ਾ ਲੋਕ ਵਿਹਾਰ ਦੀ ਸ਼ੁੱਧ ਭਾਸ਼ਾ ਸੀ ਅਤੇ ਉਹ ਜੀਵਨ ਦੇ ਵਿਆਪਕ ਖੇਤਰ ਦੇ ਭਾਵਾਂ ਨੂੰ ਪ੍ਰਗਟਾਉਣ ਦੇ ਕਾਬਿਲ ਸੀ।ਕੌਟੱਲਿਆ ਦੀ ਪੁਸਤਕ 'ਅਰਥ-ਸ਼ਾਸਤਰ' ਵਿਚੋਂ ਬਹੁਤ ਸਾਰੇ ਸ਼ਬਦਾਂ ਦਾ ਉਲੇਖ਼ 'ਅਸ਼ਟਾਧਿਆਈ' ਵਿਚ ਆਉਂਦਾ ਹੈ। 'ਮਹਾਂਭਾਰਤ', 'ਗ੍ਰਹਿਸੂਤਰ', ਸ੍ਰੋਤ ਸੂਤਰ', ਪਾਲੀ ਅਤੇ ਅਰਧ ਮਾਗਧੀ ਸਾਹਿਤ ਆਦਿ ਵਿਚ ਪਾਣਿਨੀ ਦੀਆਂ ਰਚਨਾਵਾਂ ਦਾ ਵੇਰਵਾ ਮਿਲਦਾ ਹੈ।

ਪ੍ਰਾਚੀਨ ਭਾਰਤ ਦੇ ਇਤਿਹਾਸ ਵਿਚ ਸਾਨੂੰ ਪਾਣਿਨੀ ਦੇ ਬਹੁਤ ਸਾਰੇ ਨਾਂ ਪ੍ਰਾਪਤ ਹੁੰਦੇ ਹਨ।ਜਿਵੇਂ; ਪਾਣਿਨ, ਦਾਕਸ਼ੀਪੁੱਤਰ, ਪਾਣਿਨੀ, ਸ਼ਾਲਙ੍ਕ ਅਤੇ ਸ਼ਲਾਤੁਰੀਆ ਆਦਿ।'ਪਾਣਿਨੀ ਸਿੱਖਿਆ' ਵਿਚ 'ਪਾਣਿਨੀਯ' ਨਾਮ ਵੀ ਮਿਲਦਾ ਹੈ।'ਯਕਸ਼ਤਿਲਕ ਚੰਪੂ' ਵਿਚ ਪਾਣਿਨੀ ਵਾਸਤੇ 'ਮਣੀਪੁੱਤਰ' ਸ਼ਬਦ ਵਰਤਿਆ ਗਿਆ ਹੈ।'ਪਾਣਿਨ' ਨਾਮ ਬਾਰੇ ਚਰਚਾ 'ਕਾਸ਼ਿਕਾ(6-2-14) ਅਤੇ 'ਚੰਦ੍ਰਵ੍ਰਿਤਿ'(2-2-68) ਵਿਚ ਕੀਤੀ ਗਈ ਹੈ। 'ਅਸ਼ਟਾਧਿਆਈ' (6-4-165) ਵਿਚ ਵੀ 'ਪਾਣਿਨ' ਸ਼ਬਦ ਸਿੱਧ ਕੀਤਾ ਗਿਆ ਹੈ।ਕੈਯਟ (1-1-73) ਅਨੁਸਾਰ, "ਪਾਣਿਨ ਦੀ ਸੰਗਿਆ ਪਾਣਿਨੀ ਹੀ ਹੋਵੇਗੀ।"

'ਤ੍ਰਿਕਾਂਡਸ਼ੇਮ' ਅਤੇ 'ਕੇਸ਼ਵਕੋਸ਼' ਅਨੁਸਾਰ ਪਾਣਿਨੀ ਵਾਸਤੇ ਸ਼ਲੰਕੀ,ਸ਼ਲਾਤੁਰੀਆ ਤੇ ਦਾਕਸ਼ੀਪੁੱਤਰ ਆਦਿ ਨਾਮ ਪਰੰਪਰਾ ਤੋਂ ਚੱਲੇ ਆ ਰਹੇ ਹਨ। ਇਨ੍ਹਾਂ ਵਿਚੋਂ 'ਸ਼ਲੰਕੀ' ਨਾਮ ਦੇ ਸੰਦਰਭ ਵਿਚ ਜ਼ਿਆਦਾ ਜਾਣਕਾਰੀ ਨਹੀਂ ਮਿਲਦੀ। ਪਤੰਜਲੀ ਨੇ ਇੰਨਾ ਕੁ ਜ਼ਰੂਰ ਲਿਖਿਆ ਹੈ ਕਿ ਸ਼ਲੰਕੀ ਦੇ ਵਿਦਿਆਰਥੀਆਂ ਨੂੰ 'ਸ਼ਾਲੰਕ' ਆਖਿਆ ਜਾਂਦਾ ਸੀ।ਪਰ ਇਸ ਕਥਨ ਨਾਲ ਪਾਣਿਨੀ ਦੇ ਸ਼ਾਲੰਕਾਂ ਨਾਲ ਸੰਬੰਧ ਦੇ ਸੰਦਰਭ ਵਿਚ ਕੋਈ ਜ਼ਿਆਦਾ ਜਾਣਕਾਰੀ ਨਹੀਂ ਮਿਲਦੀ। 'ਸ਼ਲੰਕੀ' ਦਾ ਸੰਬੰਧ 'ਵਹੀਕ' ਦੇਸ਼ ਨਾਲ ਹੈ।ਪਾਣਿਨੀ ਨੂੰ ਵੀ 'ਵਹੀਕ' ਦੇਸ਼ ਦਾ ਵਸਨੀਕ ਮੰਨਿਆ ਜਾਂਦਾ ਹੈ। ਵਾਸੂਦੇਵ ਸ਼ਰਨ ਅਗਰਵਾਲ (ਉਹੀ:13) ਨੇ ਲਿਖਿਆ ਹੈ ਕਿ ਪਾਣਿਨੀ ਗੰਧਾਰ ਦੇਸ਼ ਦਾ ਵਸਨੀਕ ਸੀ ਅਤੇ ਉਸ ਦੀ ਜਨਮ-ਭੂਮੀਂ 'ਸ਼ਲਾਤੁਰ' ਸੀ।

ਪਤੰਜਲੀ (1-1-20) ਨੇ ਪਾਣਿਨੀ ਨੂੰ 'ਦਾਕਸ਼ੀਪੁੱਤਰ' ਵੀ ਆਖਿਆ ਹੈ।ਦਕਸ਼ਾਂ ਦਾ ਸੰਬੰਧ ਉਤਰ-ਪੱਛਮੀਂ ਭਾਰਤ ਨਾਲ ਭਾਵ ਪੰਜਾਬ ਨਾਲ ਸੀ।'ਕਾਸ਼ਿਕਾ'(4-3-117) ਅਨੁਸਾਰ 'ਦਕਸ਼' ਲੋਕਾਂ ਦਾ

ਆਪਣਾ ਰਾਜ ਸੰਘ ਸੀ, ਜਿਸ ਦੀ ਬਸਤੀ ਤੇ ਰਾਜ ਚਿੰਨ੍ਹ ਹੁੰਦੇ ਸਨ। ਇਸ ਤੋਂ ਬਿਨਾ 'ਦਾਕਸ਼ੀਕੁਲ' ਅਤੇ 'ਦਾਕਸ਼ੀਕਸੂ' ਨਾਂ ਦੇ ਦੋ ਪਿੰਡਾ ਜ਼ਿਕਰ ਵੀ 'ਕਾਸ਼ਿਕਾ' ਵਿਚ ਆਇਆ ਹੈ।ਇਨ੍ਹਾਂ ਵਿਚੋਂ 'ਦਾਕਸ਼ੀਕਸ਼ੂ' ਪੁਰਾਤਨ ਸ਼ਬਦ ਹੈ ਕਿਉਂਕਿ ਇਸ ਦਾ ਜ਼ਿਕਰ ਪਤੰਜਲੀ (4-2-104) ਨੇ ਵੀ ਕੀਤਾ ਹੈ। ਇਸ ਪਿੰਡ ਦੇ ਵਸਨੀਕ ਨੂੰ 'ਦਾਕਸ਼ੀਕ੍ਰਸ਼ੂ' ਕਿਹਾ ਜਾਂਦਾ ਸੀ। 'ਅਸ਼ਟਾਧਿਆਈ' ਵਿਚ 'ਉਸ਼ੀਨਰ' ਦੇਸ਼ ਦੇ ਪਿੰਡਾਂ ਦਾ ਵੀ ਵਰਨਣ  ਮਿਲਦਾ ਹੈ। ਦਾਕਸ਼ੀਕੰਥਾਂ (2-4-20) ਸੂਤਰ ਇਸ ਦੀ ਪ੍ਰਮੁਖ ਉਦਾਹਰਨ ਹੈ। ਇਸ ਤੋਂ ਇਹ ਤਾਂ ਸਪੱਸ਼ਟ ਹੈ ਕਿ ਇਹ ਸਥਾਨ 'ਉਸ਼ੀਨਰ' ਦੇਸ਼ ਤੋਂ ਕਾਫੀ ਦੂਰ ਸੀ। ਜੇਕਰ ਇਹ 'ਉਸ਼ੀਨਰ' ਦੀ ਹਦੂਦ ਵਿਚ ਹੁੰਦਾ ਤਾਂ 'ਦਾਕਸ਼ੀਕੰਥਾ' ਕਹਾਉਂਦਾ।ਸੂਤਰ ਨੰ. (4-2-117,18) ਵਿਚ 'ਉਸ਼ੀਨਰ' ਨੂੰ 'ਵਹੀਕ' ਦੇਸ਼(ਪੰਜਾਬ) ਦਾ ਅੰਗ ਦੱਸਿਆ ਗਿਆ ਹੈ। 'ਕਾਸ਼ਿਕਾ'(4-2-113) ਅਨੁਸਾਰ ਦਕਸ਼ਾਂ ਦਾ ਸੰਬੰਧ ਪੱਛਮ ਵਾਲੇ ਦੇਸ਼ਾਂ(ਕੁਰੂਕਸ਼ੇਤਰ, ਮਦਰ ਤੇ ਉਦੀਚਯ) ਆਦਿ ਨਾਲ ਨਹੀਂ ਸੀ।'ਉਸ਼ੀਨਰ' ਅਤੇ 'ਮਦਰ' ਦੋਵਾਂ ਦੀ ਸੰਯੁਕਤ ਸੰਗਿਆ ਨੂੰ ਹੀ 'ਵਹੀਕ' ਦੇਸ਼ ਆਖਿਆ ਜਾਂਦਾ ਸੀ।ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਪੰਜਾਬ ਦੇ ਸਿਆਲਕੋਟ ਦਾ ਖੇਤਰ 'ਉਸ਼ੀਨਰ' ਨਾਂ ਦਾ ਪੁਰਾਤਨ ਇਲਾਕਾ ਸੀ। ਚਿਨਾਬ ਤੇ ਜਿਹਲਮ ਦੇ ਉੱਤਰ ਦਾ ਇਲਾਕਾ 'ਗੰਧਾਰ' ਸੀ। ਇਥੇ ਕਿਤੇ ਹੀ ਦਕਸ਼ਾਂ ਦਾ ਨਿਵਾਸ ਅਸਥਾਨ ਹੋਣਾ ਚਾਹੀਦਾ ਹੈ।

ਆਧੁਨਿਕ ਚਿੰਤਕਾਂ ਨੇ ਪਾਣਿਨੀ ਨੂੰ 'ਸਲਾਤੁਰ' ਪਿੰਡ ਦਾ ਵਸਨੀਕ ਮੰਨਿਆ ਹੈ। ਇਸ ਦਾ ਵੇਰਵਾ 'ਅਸ਼ਟਾਧਿਆਈ' (4-3-93) ਵਿਚ ਵੀ ਮਿਲਦਾ ਹੈ।ਭੋਜ ਦੇ 'ਸਰਸਵਤੀ ਕੰਠਾਭਰਨ' (4-3-210) ਵਿਚ ਕਈ ਵਾਰ 'ਸਲਾਤੁਰ' ਸ਼ਬਦ ਦੀ ਵਰਤੋਂ ਕੀਤੀ ਗਈ ਹੈ।ਪਤੰਜਲੀ (4-3-90) ਨੇ 'ਸਲਾਤੁਰ' ਨੂੰ ਪਾਣਿਨੀ ਦੇ ਪੁਰਖਿਆਂ ਦੀ ਜਨਮ-ਭੂਮੀਂ ਦੱਸਿਆ ਹੈ। 'ਅਸ਼ਟਾਧਿਆਈ' (4-2-74) ਅਤੇ 'ਮਹਾਂਭਾਸ਼ਯ' ਦੇ ਹਵਾਲਿਆ ਤੋਂ ਪਤਾ ਲੱਗਦਾ ਹੈ ਕਿ ਪਾਣਿਨੀ 'ਵਹੀਕ' ਦੇਸ ਦਾ ਨਿਵਾਸੀ ਹੈ ਅਤੇ 'ਵਹੀਕ' ਦੇਸ਼ ਅਜੋਕਾ ਪੰਜਾਬ ਹੈ। 'ਮਹਾਂਭਾਰਤ'(ਕਰਣ ਪਰਵ, 44-7) ਦਾ ਇਹ ਸ਼ਲੋਕ ਇਸ ਕਥਨ ਦੀ ਪੁਸ਼ਟੀ ਕਰਦਾ ਹੈ ਕਿ 'ਵਹੀਕ' ਦੇਸ਼ ਹੀ ਪੰਜਾਬ ਹੈ:

*ਪੰਚਾਨਾ ਸਿੰਧੁ ਸ਼ਸ਼ਠਾਨਾ ਨਦੀਨਾਂ ਯੇਅੰਤਰਾਸ਼੍ਰਿਤਾਹ ਵਹੀਕ ਨਾਮਹ ਦੇਸਾਹ॥*

ਇਹ ਮੰਨਿਆ ਜਾਂਦਾ ਹੈ ਕਿ ਵਰਤਮਾਨ ਲਾਹੌਰ ਦਾ ਨਾਂ ਹੀ 'ਸਲਾਤੁਰ' ਸੀ।ਇਸ ਦੀ ਪੁਸ਼ਟੀ ਕਪਿਲ ਕਪੂਰ (1995:68) ਦੁਆਰਾ ਵੀ ਕੀਤੀ ਗਈ ਹੈ। ਉਸਦਾ ਵਿਚਾਰ ਹੈ ਕਿ 'ਅਸ਼ਟਾਧਿਆਈ' ਭਾਰਤ ਦੀ ਉੱਤਰ-ਪੱਛਮੀਂ ਬੋਲੀ ਦਾ ਵਿਆਕਰਨ ਹੈ।ਉਨ੍ਹਾਂ ਇਸ ਉਤਰ-ਪੱਛਮ ਦੀ ਬੋਲੀ ਨੂੰ ਪੁਰਾਤਨ ਪੰਜਾਬੀ ਆਖਿਆ ਹੈ।ਇਨ੍ਹਾਂ ਸ਼ਹਾਦਤਾਂ ਤੋਂ ਸਪੱਸ਼ਟ ਹੈ ਕਿ ਪਾਣਿਨੀ ਦਾ ਜਨਮ ਸਥਾਨ ਪੰਜਾਬ ਹੀ ਹੈ।

ਪਾਣਿਨੀ ਦੇ ਸਮੇਂ ਬਾਰੇ ਨਿਰਨਾ ਕਰਨਾ ਵੀ ਆਪਣੇ ਆਪ ਵਿਚ ਇੱਕ ਮਹੱਤਵਪੂਰਨ ਪ੍ਰਸ਼ਨ ਹੈ।ਗੋਲਡਸਟੂਕਰ (1965: 102) ਅਨੁਸਾਰ ਪਾਣਿਨੀ ਦਾ ਸਮਾਂ ਈਸਾ ਤੋਂ ਕੋਈ ਸੱਤ ਸਦੀਆਂ ਪਹਿਲਾਂ ਦਾ

ਹੈ।ਰਾਮ ਕ੍ਰਿਸ਼ਨ ਗੋਪਾਲ ਭੰਡਾਰਕਰ (1983:50) ਉਕਤ ਵਿਚਾਰ ਨਾਲ ਸਹਿਮਤ ਹਨ। ਉਸਦਾ ਵਿਚਾਰ ਹੈ ਕਿ ਪਾਣਿਨੀ ਨੂੰ ਦੱਖਣ ਬਾਰੇ ਕੋਈ ਜਾਣਕਾਰੀ ਨਹੀਂ ਸੀ ਤੇ ਉਹ ਜੈਨ ਧਰਮ ਦੇ 24ਵੇਂ ਤੀਰਥੰਕਰ ਮਹਾਂਵੀਰ ਤੋਂ ਕੁਝ ਸਮਾਂ ਪਹਿਲਾਂ ਹੋਏ ਹਨ। ਦੇਵਦੱਤ (1918:141) ਨੇ ਪਾਣਿਨੀ ਦਾ ਸਮਾਂ ਛੇਵੀਂ ਸਦੀ ਈ.ਪੂ. ਦੇ ਪਹਿਲੇ ਅੱਧ ਨੂੰ ਮੰਨਿਆ ਹੈ। ਸਾਰ ਗੁਪਤਿਆ (1913:672-74) ਅਨੁਸਾਰ ਪਾਣਿਨੀ ਦਾ ਸਮਾਂ 550 ਈ. ਪੂ. ਹੈ। ਰਾਇ ਚੌਧਰੀ (1936:30) ਅਨੁਸਾਰ ਪਾਣਿਨੀ ਦਾ ਸਮਾਂ ਛੇਵੀਂ ਸਦੀ ਈ.ਪੂ. ਤੋਂ ਬਾਅਦ ਤੇ ਚੌਥੀ ਸਦੀ ਈ.ਪੂ. ਤੋਂ ਪਹਿਲਾਂ ਦਾ ਮੰਨਿਆ ਗਿਆ ਹੈ।ਉਸ ਨੇ ਪਾਣਿਨੀ ਦਾ ਸਮਾਂ 5ਵੀਂ ਸਦੀ ਈ.ਪੂ. ਨੂੰ ਨਿਸਚਿਤ ਕੀਤਾ ਹੈ।

ਗਰੀਅਰਸਨ (2016:201) ਅਨੁਸਾਰ ਅਸ਼ੋਕ ਦੇ ਥੰਮ ਅਤੇ ਪਾਣਿਨੀ ਦੇ ਵਿਚਕਾਰ ਕੋਈ ਸੌ ਡੇਢ ਸੌ ਸਾਲ ਦਾ ਅੰਤਰ ਹੋਣਾ ਚਾਹੀਦਾ ਹੈ। ਉਸ ਅਨੁਸਾਰ ਪਾਣਿਨੀ ਦਾ ਸਮਾਂ ਚਾਰ ਸੌ ਸਾਲ ਈ.ਪੂ. ਹੈ।ਮੈਕਡਾਨਲ (ਉਹੀ:250) ਨੇ ਪਾਣਿਨੀ ਦਾ ਕਾਲ ਪੰਜਵੀ ਸਦੀ ਈ. ਪੂ. ਤੋਂ 350ਈ. ਪੂ. ਸਵੀਕਾਰ ਕੀਤਾ ਹੈ।ਬੇਲਵੇਲਕਰ (1915:37) ਅਨੁਸਾਰ ਪਾਣਿਨੀ ਦਾ ਸਮਾਂ ਸਿਕੰਦਰ ਦੇ ਹਮਲੇ ਤੋਂ ਬਾਅਦ ਦਾ ਹੈ।ਸਿਕੰਦਰ ਨੇ ਭਾਰਤ ਉਤੇ 326 ਈ.ਪੂ. ਵਿਚ ਹਮਲਾ ਕੀਤਾ, ਉਸਨੇ ਪਾਣਿਨੀ ਦੇ ਸੂਤਰ(4-2-85) ਨਾਲ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਸਿਕੰਦਰ ਦੀ ਸੈਨਾ ਉਪਰ ਹਮਲਾ ਕਰਨ ਵਾਲੇ 'ਕਸ਼ੂਦਰਕ' ਤੇ 'ਮਾਲਵ' ਗਣਰਾਜਾਂ ਦੇ ਲੋਕ ਸਨ, ਜਿੰਨ੍ਹਾਂ ਨਾਲ ਲੜ ਕੇ ਸਿਕੰਦਰ ਜ਼ਖ਼ਮੀ ਹੋਇਆ ਤੇ ਬਗ਼ਦਾਦ ਜਾ ਕੇ ਉਸਦੀ ਮੌਤ ਹੋ ਗਈ। ਸੰਸਕ੍ਰਿਤ ਸਾਹਿਤ ਦੇ ਇਤਿਹਾਸਕਾਰ 'ਅਸ਼ਟਾਧਿਆਈ' (4-1-49) ਵਿਚ ਪ੍ਰਯੁਕਤ ਸ਼ਬਦ 'ਯਵਨ' ਦੇ ਸਹਾਰੇ ਨਾਲ ਪਾਣਿਨੀ ਨੂੰ ਸਿਕੰਦਰ ਤੋਂ ਬਾਅਦ ਹੋਇਆ ਮੰਨਦੇ ਹਨ।ਪਰ ਵਾਸੂਦੇਵ ਸ਼ਰਨ ਅਗਰਵਾਲ (ਉਹੀ:464) ਨੇ ਇਸ ਧਾਰਨਾ ਨੂੰ ਇੱਕ ਸਿਰੇ ਤੋਂ ਰੱਦ ਕਰ ਦਿੱਤਾ ਹੈ। ਉਸ ਅਨੁਸਾਰ ਜਿਸ 'ਯਵਨ' ਸ਼ਬਦ ਦਾ ਸਹਾਰਾ ਲੈ ਕੇ ਪਾਣਿਨੀ ਨੂੰ ਸਿਕੰਦਰ ਤੋਂ ਬਾਅਦ ਹੋਇਆ ਮੰਨਿਆ ਗਿਆ ਹੈ, ਦਰਅਸਲ ਭਾਰਤੀ ਲੋਕ ਪ੍ਰਾਚੀਨ ਕਾਲ ਤੋਂ ਹੀ ਇਸ 'ਯਵਨਾਨੀ'(ਯੂਨਾਨੀ) ਸ਼ਬਦ ਤੋਂ ਜਾਣਕਾਰ ਸਨ।

ਓਲਡਨਬਰਗ (2008: 20) ਅਨੁਸਾਰ ਪਾਣਿਨੀ ਦਾ ਸਮਾਂ ਬੁੱਧ ਤੋਂ ਬਾਅਦ ਅਤੇ ਈਸਵੀ ਸੰਨ ਤੋਂ ਪਹਿਲਾਂ ਹੈ। 'ਅਸ਼ਟਾਧਿਆਈ' (2-1-70) ਵਿਚ ਬੋਧੀ ਭਿਖਸ਼ੂਆਂ ਵਾਸਤੇ 'ਸ਼੍ਰਮਿਣ' ਸ਼ਬਦ ਵਰਤਿਆ ਗਿਆ ਹੈ।ਸੂਤਰ ਨੰ. (5-3-117) ਵਿਚ 'ਪਰਸ਼ੂ' ਨਾਮਕ ਸੰਘ ਦਾ ਵੀ ਜ਼ਿਕਰ ਕੀਤਾ ਗਿਆ ਹੈ।ਪ੍ਰਾਚੀਨ ਫ਼ਾਰਸੀ ਭਾਸ਼ਾ ਦੇ 'ਪਾਰਸ਼' ਅਤੇ ਹਿਬਰੂ ਦੇ 'ਪਰੰਸ਼' ਪਾਣਿਨੀ ਦੇ ਸ਼ਬਦ 'ਪਰਸ਼ੂ' ਨਾਲ ਬਹੁਤ ਸਮਾਨਤਾ ਰੱਖਦੇ ਹਨ। ਉਪਰੋਕਤ ਸੰਘ ਦਾ ਹਰੇਕ ਮੈਂਬਰ 'ਪਾਰਸ਼ਵ' ਕਹਾਉਂਦਾ ਸੀ।ਪੰਜਵੀ ਅਤੇ ਛੇਵੀਂ ਸਦੀ ਈ.ਪੂ. ਵਿਚ ਈਰਾਨ ਅਤੇ ਗੰਧਾਰ ਦੇਸ ਦਾ ਬਹੁਤ ਗੂੜ੍ਹਾ ਸੰਬੰਧ ਸੀ।ਗੰਧਾਰ ਤੋਂ ਬਿਨਾ ਭਾਰਤ ਦਾ ਸਿੰਧੂ ਜਨਪਦ ਵੀ ਈਰਾਨੀ ਰਾਜ ਵਿਚ ਸੰਮਿਲਤ ਸੀ। ਇਸ ਕਰਕੇ ਉਥੋਂ ਦੇ ਵਸਨੀਕਾਂ ਨੂੰ 'ਹਿੰਦੂ' ਆਖਿਆ ਗਿਆ ਹੈ।

ਬੂਟਾ ਸਿੰਘ ਬਰਾੜ (2004:69) ਅਨੁਸਾਰ ਪੁਰਾਤਨ ਈਰਾਨੀ ਭਾਸ਼ਾ ਵਿਚ /ਸ/ ਧੁਨੀ /ਹ/ ਵਿਚ ਤਬਦੀਲ ਹੋ ਜਾਦੀ ਸੀ। ਇਸ ਕਰਕੇ ਹੀ 'ਸਿੰਧੂ' ਸ਼ਬਦ ਤੋਂ 'ਹਿੰਦੂ' ਬਣ ਗਿਆ।

460 ਈ. ਪੂ. ਵਿਚ ਗੰਧਾਰ ਇੱਕ ਸੁਤੰਤਰ ਰਾਜ ਸੀ ਅਤੇ ਇਹ ਵੀ ਅਨੁਮਾਨ ਲਗਾਇਆ ਜਾਂਦਾ ਹੈ ਕਿ ਪਾਣਿਨੀ ਨੇ 440 ਈ. ਪੂ. ਤੋਂ 430 ਈ. ਪੂ. ਦਰਮਿਆਨ ਆਪਣੀ ਰਚਨਾ 'ਅਸ਼ਟਾਧਿਆਈ' ਰਚੀ ਹੋਵੇਗੀ। ਜੇਕਰ ਅਸੀਂ ਇਹ ਸਵੀਕਾਰ ਕਰੀਏ ਕਿ ਜਦ ਉਸਨੇ ਅਸ਼ਟਾਧਿਆਈ ਲਿਖਿਆ ਤਾਂ ਉਸਦੀ ਉਮਰ ਪੰਜਾਹ ਸਾਲਾਂ ਦੀ ਹੋਵੇਗੀ ਤਾਂ ਇਸ ਤਰ੍ਹਾਂ ਉਸਦਾ ਜਨਮ 480 ਈ.ਪੂ. ਦੇ ਨੇੜੇ ਤੇੜੇ ਬਣਦਾ ਹੈ।ਕਿਉਂਕਿ 'ਅਸ਼ਟਾਧਿਆਈ' ਵਰਗੀ ਰਚਨਾ ਨੂੰ ਸਰੰਜਾਮ ਦੇਣ ਵਾਸਤੇ ਗੰਭੀਰ ਚਿੰਤਨ ਅਤੇ ਦੀਰਘ ਕਾਲੀ ਅਧਿਐਨ ਵਿਸ਼ਲੇਸ਼ਣ ਕਰਨ ਵਾਸਤੇ ਸਮੇਂ ਦੀ ਬਹੁਤ ਜ਼ਿਆਦਾ ਜ਼ਰੂਰਤ ਹੁੰਦੀ ਹੈ ਅਤੇ ਛੋਟੀ ਉਮਰ ਵਿਚ ਅਜਿਹਾ ਗੰਭੀਰ ਕੰਮ ਕਰ ਸਕਣਾ ਅਸੰਭਵ ਹੈ। ਇਸ ਪ੍ਰਕਾਰ ਪਾਣਿਨੀ ਦਾ ਸਮਾਂ 480 ਈ. ਪੂ. ਤੋਂ 410 ਈ. ਪੂ. ਮੰਨਿਆ ਜਾ ਸਕਦਾ ਹੈ।

ਇਸ ਤਰ੍ਹਾਂ ਭਾਰਤ ਵਿਚ ਵਿਆਕਰਨ ਸ਼ਾਸਤ੍ਰ ਦੀ ਗੌਰਵਸਾਲੀ ਪਰੰਪਰਾ ਰਹੀ ਹੈ।ਜਿਸ ਵਕਤ ਆਰਿਆਈ ਰਿਸ਼ੀਆਂ ਨੇ ਵੇਦਾਂ ਦੀ ਰਚਨਾ ਕੀਤੀ, ਉਸ ਵੇਲੇ ਤੋਂ ਹੀ ਭਾਸ਼ਾ ਨੂੰ ਸ਼ੁੱਧਤਾ ਦੀ ਕਸੌਟੀ ਉਤੇ ਪਰਖਿਆ ਜਾਣ ਲੱਗ ਪਿਆ ਸੀ। ਸਮੇਂ-ਸਮੇਂ ਆਚਾਰੀਆਂ ਵੱਲੋਂ ਵਿਆਕਰਨ ਰਚੇ ਜਾਂਦੇ ਰਹੇ ਪਰ ਇਸ ਦਾ ਸਿਖਰ ਪਾਣਿਨੀ ਦਾ 'ਅਸ਼ਟਾਧਿਆਈ' ਹੈ।ਸਾਡੇ ਵਾਸਤੇ ਇਸ ਵਿਆਕਰਨ ਦਾ ਮਹੱਤਵ ਇਸ ਲਈ ਹੈ ਕਿ ਇਹ ਗ੍ਰੰਥ ਉਤਰੀ ਭਾਰਤ ਦੇ ਉੱਤਰ-ਪੱਛਮ ਦੇ ਖੇਤਰ ਵਿਚ ਉਨ੍ਹਾਂ ਵੇਲਿਆਂ ਵਿਚ ਬੋਲੀ ਜਾਣ ਵਾਲੀ ਭਾਸ਼ਾ ਦਾ ਵਿਆਕਰਨ ਹੈ।ਆਧੁਨਿਕ ਭਾਰਤੀ ਆਰੀਆ ਭਾਸ਼ਾਵਾਂ ਦਾ ਜਨਮ ਸ੍ਰੋਤ ਵੀ ਇਸੇ ਭਾਸ਼ਾ ਨੂੰ ਮੰਨਿਆ ਗਿਆ ਹੈ ਅਤੇ ਪੰਜਾਬੀ ਭਾਸ਼ਾ ਉਨ੍ਹਾਂ ਵਿਚੋਂ ਇੱਕ ਹੈ।ਸਾਡੇ ਕੁਝ ਵਿਦਵਾਨਾਂ- ਤੇਜਾ ਸਿੰਘ, ਪ੍ਰੇਮ ਸਿੰਘ ਅਤੇ ਕਪਿਲ ਕਪੂਰ ਆਦਿ ਨੇ ਇਸ ਨੂੰ ਪੁਰਾਤਨ ਪੰਜਾਬੀ ਆਖਿਆ ਹੈ।

# ਅਧਿਆਇ: 2

# ਅਸ਼ਟਾਧਿਆਈ ਦੀ ਸਿਧਾਂਤਕ ਰੂਪਰੇਖਾ

## 2.0 ਅਸ਼ਟਾਧਿਆਈ ਦੀ ਸੰਰਚਨਾ

ਪਾਨਿਨੀ ਨੇ ਆਪਣੇ ਵਿਆਕਰਨ ਨੂੰ ਅੱਠਾਂ ਪਾਠਾਂ ਵਿਚ ਵਿਉਂਤਿਆ ਹੈ।ਹਰੇਕ ਪਾਠ ਦੇ ਚਾਰ-ਚਾਰ ਚਰਨ ਹਨ। ਇਹਨਾਂ ਚਰਨਾਂ ਵਿਚ ਅੱਗੋਂ ਕਈ ਕਈ ਸੂਤਰ ਹਨ। ਇਸ ਦੀ ਸਭ ਤੋਂ ਵੱਡੀ ਵਿਸ਼ੇਸਤਾ ਇਹ ਹੈ ਕਿ ਸੂਤਰਾਂ ਵਿਚ ਲੁਪਤ-ਅਰਥ ਉਨ੍ਹਾਂ ਦੇ ਕ੍ਰਮ ਅਨੁਸਾਰ ਆਪਣੇ ਆਪ ਸਪੱਸ਼ਟ ਹੋ ਜਾਂਦਾ ਹੈ।ਸੰਜਮਤਾ ਇਸ ਵਿਆਕਰਨ ਦਾ ਮੁੱਖ ਗੁਣ ਹੈ। ਸੂਤਰਿਕ ਸ਼ੈਲੀ ਵਿਚ ਲਿਖੇ ਇਸ ਵਿਆਕਰਨ ਦੇ ਮੁੱਖ ਰੂਪ ਵਿਚ ਚਾਰ ਭਾਗ ਹਨ:

1. ਮਹੇਸ਼ਵਰ ਸੂਤਰ (ਵਰਨ ਨਿਰੂਪਣ)
2. ਸ਼ਬਦ ਵਿਵੇਚਨ (ਪਦ ਸ਼ਾਸਤਰ-ਸੁਬੰਤ ਤੇ ਤਿਙੰਤ)
3. ਧਾਤੂਪਾਠ (ਕਿਰਿਆ ਦੇ ਮੂਲ ਰੂਪ)
4. ਗਣਪਾਠ (ਇਸ ਵਿਚ 261 ਸ਼ਬਦਾਂ ਦਾ ਸੰਗ੍ਰਹਿ ਹੈ)

ਅਸ਼ਟਾਧਿਆਈ ਦੇ ਪਹਿਲੇ ਅਤੇ ਦੂਜੇ ਅਧਿਆਇ ਵਿਚ ਸੰਗਿਆ ਅਤੇ ਪਰਿਭਾਸ਼ਾ ਸੰਬੰਧੀ ਸੂਤਰਾਂ ਦੀ ਪੇਸ਼ਕਾਰੀ ਕੀਤੀ ਗਈ ਹੈ।ਕਿਰਿਆ ਅਤੇ ਨਾਂਵ ਦਾ ਨਿਯਮਤ ਪ੍ਰਕਰਣ ਵੀ ਪੇਸ਼ ਕੀਤਾ ਗਿਆ ਹੈ, ਜਿਵੇਂ; ਕਿਰਿਆ(ਧਾਤੂ) ਵਾਸਤੇ 'ਆਤਮਨੇਪਦੀ' ਤੇ 'ਪਰਸਮੈਪਦੀ' ਪ੍ਰਕਰਣ ਦਿੱਤਾ ਹੈ। ਇਸ ਪ੍ਰਕਾਰ ਵਿਭਕਤੀ, ਸਮਾਸ, ਲਿੰਗ ਆਦਿ ਸੰਬੰਧੀ ਪ੍ਰਕਰਣਾਂ ਦਾ ਵੀ ਵਿਧਾਨ ਕੀਤਾ ਗਿਆ ਹੈ।ਤੀਜੇ,ਚੌਥੇ ਅਤੇ ਪੰਜਵੇਂ ਅਧਿਆਇਆਂ ਵਿਚ ਹਰੇਕ ਤਰ੍ਹਾਂ ਦੇ ਪਿਛੇਤਰਾਂ ਦੀ ਸੂਚਨਾ ਦਿੰਦਿਆਂ, ਉਨ੍ਹਾਂ ਨੂੰ ਸਿਧਾਂਤਕ ਅਤੇ ਵਿਹਾਰਕ ਪੱਧਰ ਤੇ ਵਰਤੋਂ ਵਿਚ ਲਿਆਂਦਾ ਗਿਆ ਹੈ।ਤੀਜੇ ਅਧਿਆਇ ਵਿਚ ਧਾਤੂਆਂ ਨਾਲ ਪਿਛੇਤਰ ਲਗਾ ਕੇ, ਕਿਰਦੰਤ ਸ਼ਬਦਾਂ ਦਾ ਵਿਧਾਨ ਕੀਤਾ ਹੈ। ਪੰਜਵੇਂ ਅਧਿਆਇ ਵਿਚ ਨਾਂਵ ਸ਼ਬਦਾਂ ਨਾਲ ਪਿਛੇਤਰ ਜੋੜ ਕੇ, ਨਵੇਂ ਬਣੇ ਨਾਂਵ ਸ਼ਬਦਾਂ ਨੂੰ ਵਿਸਤ੍ਰਿਤ ਰੂਪ ਵਿਚ ਵਿਚਾਰਿਆ ਗਿਆ ਹੈ।ਇਨ੍ਹਾਂ ਪਿਛੇਤਰਾਂ ਨੂੰ ਦੋ ਹਿੱਸਿਆਂ-'ਤਧਿੱਤ' ਤੇ 'ਇਸਤਰੀ ਪ੍ਰਤਿਐ' ਵਿਚ ਵੰਡ ਕੇ ਵਿਸ਼ਲੇਸਿਤ ਕੀਤਾ ਗਿਆ ਹੈ।

ਤਧਿੱਤ ਅਤੇ ਕਿਰਦੰਤ ਵਿਧਾਨ ਵਿਚ ਵਰਤੇ ਗਏ ਸੂਤਰਾਂ ਦੀ ਗਿਣਤੀ 1821 ਹੈ। ਅਰਥਾਤ ਪੂਰੇ ਵਿਆਕਰਨ ਦੇ ਅੱਧਿਓਂ ਕੁਝ ਘੱਟ ਸੂਤਰ ਇਥੇ ਵਰਤੋਂ ਵਿਚ ਲਿਆਂਦੇ ਗਏ ਹਨ।ਪਹਿਲੇ ਅਧਿਆਇ ਦੇ ਚੌਥੇ ਪਾਦ ਦੇ 33 ਸੂਤਰਾਂ ਵਿਚ ਛੇ **ਕਾਰਕਾਂ** ਦਾ ਨਿਰੂਪਣ ਕੀਤਾ ਗਿਆ ਹੈ।ਇਹ ਕਾਰਕ ਸੰਬੰਧ ਨਾਂਵ-ਪਦ ਅਤੇ ਕਿਰਿਆ-ਪਦ ਦੇ ਆਪਸੀ ਸੰਬੰਧਾਂ ਉਤੇ ਆਧਾਰਿਤ ਹੈ।ਤੀਸਰੇ ਅਧਿਆਇ ਵਿਚ **ਵਾਚ** ਦੇ ਸੰਕਲਪ ਦਾ ਵਿਵੇਚਨ ਕੀਤਾ ਗਿਆ ਹੈ।ਇਥੇ 15 ਸੂਤਰਾਂ ਵਿਚ ਵਾਚ ਦੀਆਂ ਤਿੰਨ ਕਿਸਮਾਂ ਕਰਤਰੀ, ਕਰਮਣੀ ਤੇ ਭਾਵ ਬਾਰੇ ਚਰਚਾ ਕੀਤੀ ਗਈ ਹੈ।ਦੂਸਰੇ ਅਧਿਆਇ ਵਿਚ ਕਾਰਕੀ ਸੰਬੰਧਾਂ ਨੂੰ ਸੂਚਿਤ ਕਰਦੀਆਂ ਸੱਤ **ਵਿਭਕਤੀਆਂ** ਦਾ ਵਿਧਾਨ 73 ਸੂਤਰਾਂ ਵਿਚ ਪੇਸ਼ ਕੀਤਾ ਗਿਆ ਹੈ।ਛੇਵੇਂ, ਸੱਤਵੇਂ ਅਤੇ ਅੱਠਵੇਂ ਅਧਿਆਇਆਂ ਵਿਚ ਉਨ੍ਹਾਂ ਪਰਿਵਰਤਨਾਂ ਦਾ ਉਲੇਖ਼ ਕੀਤਾ ਗਿਆ ਹੈ, ਜਿਹੜੇ ਅੱਖਰ ਅਤੇ ਸ਼ਬਦ

ਵਿਚਕਾਰ ਹੁੰਦੇ ਹਨ।ਇਨ੍ਹਾਂ ਪਰਿਵਰਤਨਾਂ ਦਾ ਮੁੱਖ ਕਾਰਨ ਸ਼ਬਦਾਂ ਨਾਲ ਜੁੜਦੇ ਪਿਛੇਤਰ ਜਾਂ ਸੰਧੀ ਨੂੰ ਮੰਨਿਆ ਗਿਆ ਹੈ।ਛੇਵੇਂ ਅਧਿਆਇ ਵਿਚ ਦੁੱਤ, ਸੰਚਾਰ, ਸਵਰ ਆਗਮ, ਸੰਧੀ ਅਤੇ ਲੋਪ ਦੇ ਵਿਧਾਇਕ ਸੂਤਰਾਂ ਦੀ ਪੇਸ਼ਕਾਰੀ ਹੈ।ਸੰਧੀ ਵਿਧਾਨ ਤੋਂ ਸਪੱਸ਼ਟ ਹੁੰਦਾ ਹੈ ਕਿ ਜੋ ਵਰਨ ਜੁੜਨ ਵਾਸਤੇ ਉਤਸੁਕ ਹੁੰਦਾ ਹੈ, ਉਹ ਹਮੇਸ਼ਾਂ ਆਪਣਾ ਸਰੂਪ ਗੁਆ ਬੈਠਦਾ ਹੈ ਜਾਂ ਲਘੂ ਬਣ ਜਾਂਦਾ ਹੈ।ਇਸ ਅਧਿਆਇ ਦੇ ਚੌਥੇ ਪਾਦ ਤੋਂ ਸੱਤਵੇਂ ਅਧਿਆਇ ਦੇ ਅਖੀਰ ਤੱਕ ਇੱਕ 'ਅੰਗਾਧਿਕਾਰ' ਨਾਮਕ ਵਿਸ਼ੇਸ਼ ਪ੍ਰਕਰਣ ਹੈ, ਜਿਸ ਵਿਚ ਉਨ੍ਹਾਂ ਪਰਿਵਰਤਨਾਂ ਦਾ ਉਲੇਖ਼ ਹੈ, ਜੋ ਪਿਛੇਤਰਾਂ ਕਰਕੇ ਮੂਲ ਸ਼ਬਦਾਂ ਜਾਂ ਮੂਲ ਸ਼ਬਦਾਂ ਕਰਕੇ ਪਿਛੇਤਰਾਂ ਵਿਚ ਹੁੰਦੇ ਹਨ।ਇਹ ਪਰਿਵਰਤਨ ਦੀਰਘ, ਹ੍ਰਸਵ, ਲੋਪ, ਆਗਮ, ਆਦੇਸ਼,ਗੁਣ ਅਤੇ ਵ੍ਰਿਧੀ ਦੇ ਵਿਧਾਨ ਵਿਚ ਵੇਖੇ ਜਾ ਸਕਦੇ ਹਨ।ਅੱਠਵੇਂ ਅਧਿਆਇ ਵਿਚ ਦੁੱਤ, ਸੰਧੀ, ਸ਼ੱਤਵ, ਕੱਤਵ, ਜਸ਼ਤਵ ਅਤੇ ਪਲੁਤ ਆਦਿ ਸ਼ਬਦਾਂ ਦਾ ਵਿਧਾਨ ਕੀਤਾ ਗਿਆ ਹੈ।ਇਸ ਅਧਿਆਇ ਵਿਚ 'ਪਦ-ਅਧਿਕਾਰ' ਅਤੇ 'ਤਿਙੰਤ' ਬਾਰੇ ਵੀ ਚਰਚਾ ਹੋਈ ਹੈ।'ਅਸ਼ਟਾਧਿਆਈ' ਦੇ ਅਖੀਰ ਵਿਚ 'ਅ ਅ' ਸੂਤਰ ਹੈ, ਜਿਸ ਵਿਚ ਲੋਪ ਦੇ ਨਿਯਮਾਂ ਸੰਬੰਧੀ ਵੇਰਵਾ ਦਿੱਤਾ ਗਿਆ ਹੈ।

### 2.1 ਮਹੇਸ਼ਵਰ ਸੂਤਰ

ਅਸ਼ਟਾਧਿਆਈ ਦਾ ਆਰੰਭ ਵਰਨਮਾਲਾ ਨਾਲ ਹੁੰਦਾ ਹੈ। ਉਨ੍ਹਾਂ ਨੂੰ ਵਿਹਾਰ ਤੇ ਉਚਾਰਨ ਢੰਗ ਦੁਆਰਾ ਚੌਦਾਂ ਸੂਤਰਾਂ ਵਿਚ ਨਿਯਮਬੱਧ ਕੀਤਾ ਗਿਆ ਹੈ। ਰਾਮਨਾਥ ਸ਼ਰਮਾ (2002: 32) ਅਨੁਸਾਰ, "ਇਹ ਚੌਦਾਂ ਸੂਤਰ ਸੰਸਕ੍ਰਿਤ ਭਾਸ਼ਾ ਦੇ ਸੰਗਠਨ ਨੂੰ ਬੰਨ੍ਹਣ ਤੇ ਉਨ੍ਹਾਂ ਨੂੰ ਤਰਤੀਬ ਵਿਚ ਰੱਖਣ ਦੇ ਬੇਹੱਦ ਅਨੁਕੂਲ ਹਨ।" ਪਾਣਿਨੀ ਦੇ ਵਿਆਖਿਆਕਾਰਾਂ ਦਾ ਮੰਨਣਾ ਹੈ ਕਿ ਇਨ੍ਹਾਂ ਸੂਤਰਾਂ ਦੀ ਪ੍ਰਾਪਤੀ ਪਾਣਿਨੀ ਨੂੰ ਭਗਵਾਨ ਸ਼ਿਵ ਦੀ ਕਿਰਪਾ ਨਾਲ ਹੋਈ ਸੀ, ਇਸ ਕਰਕੇ ਇਨ੍ਹਾਂ ਨੂੰ 'ਮਹੇਸ਼ਵਰ ਸੂਤਰ' ਭਾਵ ਸ਼ਿਵ ਸੂਤਰ ਆਖਿਆ ਗਿਆ ਹੈ। ਗੋਵਿੰਦ ਪ੍ਰਸ਼ਾਦ ਸ਼ਰਮਾ (2017:02) ਅਨੁਸਾਰ /ਅ/, /ਇ/, /ਉ/, ਅਤੇ /ਣ/ ਆਦਿ ਉਕਤ ਸੂਤਰਾਂ ਦੀ ਸੰਗਿਆ ਹਨ ਅਤੇ ਇਨ੍ਹਾਂ ਨਾਲ 'ਅਣ' ਪ੍ਰਤਿਆਹਾਰ ਬਣਦਾ ਹੈ। 'ਲਘੂ ਸਿਧਾਂਤ ਕੌਮਦੀ' ਦੇ ਨਿਮਨ ਸੂਤਰਾਂ ਵਿਚ ਇਸ ਸਿਧਾਂਤ ਦੀ ਪੇਸ਼ਕਾਰੀ ਕੀਤੀ ਗਈ ਹੈ:

*ਏਸ਼ਾਮੰਤਿਆ ਇੱਤਹ*- ਇਨ੍ਹਾਂ ਦੇ ਅਖੀਰਲੇ ਵਰਨ ਇੱਤ ਹੁੰਦੇ ਹਨ।

*ਹਕਾਰਾਦਿਸ਼ਵਕਾਰ ਉਚਾਰਣਰਥਹ*- ਅਧਿਐਨ ਸਮੇਂ /ਹ/ ਧੁਨੀ ਹਮੇਸ਼ਾਂ 'ਅਕਾਰ' ਜਾਂ /ਅ/ ਭਾਸ਼ਾਈ ਧੁਨੀ ਦਾ ਗੁਣ ਰੱਖਦੀ ਹੈ।

*ਲਣਮਧਯੇ ਤਿੱਵਤਸੰਗਿਅਕ*- 'ਲਣ' ਇਹ ਛੇਵੇਂ ਸੂਤਰ ਵਿਚ ਪੇਸ਼ ਕੀਤਾ ਗਿਆ, /ਅ/ ਇੱਤ ਸੰਗਿਅਕ ਹੈ। ਭਾਵ ਇਸ ਦਾ ਉਚਾਰਨ ਨਹੀਂ ਹੁੰਦਾ।

'ਮਹੇਸ਼ਵਰ ਸੂਤਰ' ਅਸ਼ਟਾਧਿਆਈ ਦੀ ਆਧਾਰਸ਼ਿਲਾ ਹਨ।ਇਨ੍ਹਾਂ ਸੂਤਰਾਂ ਵਿਚ ਵਰਤੇ ਆਖਰੀ ਅੱਖਰਾਂ ਨੂੰ 'ਇੱਤ' ਆਖਿਆ ਜਾਂਦਾ ਹੈ, ਭਾਵ ਇਹ ਉਚਾਰਨ ਵਾਸਤੇ ਨਹੀਂ ਹਨ। ਇਨ੍ਹਾਂ ਸੂਤਰਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

1. ਅ ਇ ਉ **ਣ**
2. ਰੀ ਲ਼ੀ **ਕ**

3. ਏ ਓ **ਙ**

4. ਐ ਔ **ਚ**

5. ਹ ਯ ਵ ਰ **ਟ**

6. ਲ **ਣ**

7. ਞ ਮ ਙ ਣ ਨ **ਮ**

8. ਝ ਭ **ਞ**

9. ਘ ਧ ਢ **ਸ**

10. ਜ਼ ਬ ਗ ਡ ਦ **ਸ਼**

11. ਖ ਫ ਛ ਠ ਥ ਚ ਟ ਤ **ਵ**

12. ਕ ਪ **ਯ**

13. ਸ ਸ਼ **ਰ**

14. ਹ **ਲ**

ਇਨ੍ਹਾਂ ਸੂਤਰਾਂ ਵਿਚ ਅੰਤਿਮ ਵਰਨ (ਜੋ ਗੂੜ੍ਹੇ ਹਨ) 'ਇੱਤ' ਹਨ।ਇਹ ਉਚਾਰਨ ਗੋਚਰੇ ਨਹੀਂ ਅਤੇ ਨਾ ਹੀ ਵਰਨਮਾਲਾ ਦਾ ਅੰਗ ਹਨ। ਇਹ ਕੇਵਲ ਵਰਨਾਂ ਦੀ ਵਰਗਬੰਦੀ ਤੱਕ ਹੀ ਸੀਮਤ ਰਹਿੰਦੇ ਹਨ।'ਇੱਤ' ਜੋੜਨ ਨਾਲ ਹੀ ਇੱਕ ਸੰਕੇਤਕ ਸ਼ਬਦ 'ਪ੍ਰਤਿਆਹਾਰ' ਬਣਾਇਆ ਗਿਆ ਹੈ, ਜੋ ਧੁਨੀ ਸਮੂਹ ਨੂੰ ਵਰਗੀਕ੍ਰਿਤ ਕਰਦਾ ਹੈ। 'ਪ੍ਰਤਿਆਹਾਰ' ਦਾ ਅਰਥ ਹੈ- ਸੰਖੇਪੀਕਰਨ ਜਾਂ ਛੋਟਾ ਕਰਨਾ। ਵਰਨ ਸਮੂਹ ਦੇ ਪਹਿਲੇ ਅਤੇ ਆਖਰੀ ਅੱਖਰ, ਜਿਸ ਨੂੰ ਇੱਤ ਕਿਹਾ ਜਾਂਦਾ ਹੈ, ਨੂੰ ਜੋੜਿਆ ਜਾਂਦਾ ਹੈ ਅਤੇ ਐਸੇ ਪ੍ਰਤਿਆਹਾਰ ਦਾ ਨਿਰਮਾਣ ਕੀਤਾ ਜਾਂਦਾ ਹੈ ਜੋ ਸਾਰੇ ਵਰਨ ਸਮੂਹ ਦੀ ਪ੍ਰਤੀਨਿਧਤਾ ਕਰਦਾ ਹੋਵੇ।ਜਿਵੇਂ:

1. ਅ ਇ ਉ ਣ-'ਅਣ' ਇੱਕ ਪ੍ਰਤਿਆਹਾਰ।
2. ਰੀ ਲ੍ਰੀ ਕ- 'ਅਕ','ਇਕ' ਤੇ 'ਉਕ' ਤਿੰਨ ਪ੍ਰਤਿਆਹਾਰ।
3. ਏ ਓ ਙ- 'ਏਙ' ਇੱਕ ਪ੍ਰਤਿਆਹਾਰ।
4. ਐ ਔ ਚ- 'ਅਚ', 'ਇਚ', 'ਏਚ' ਤੇ 'ਐਚ' ਚਾਰ ਪ੍ਰਤਿਆਹਾਰ।
5. ਹ ਯ ਵ ਰ ਟ- ' ਅਟ' ਇੱਕ ਪ੍ਰਤਿਆਹਾਰ।
6. ਲ ਣ -'ਅਣ', 'ਇਣ' ਤੇ 'ਯਣ' ਤਿੰਨ ਪ੍ਰਤਿਆਹਾਰ
7. ਞ ਮ ਙ ਣ ਨ ਮ- 'ਅਮ', 'ਯਮ', 'ਙਮ' ਤਿੰਨ ਪ੍ਰਤਿਆਹਾਰ।
8. ਝ ਭ ਞ -'ਯਞ' ਇੱਕ ਪ੍ਰਤਿਆਹਾਰ।
9. ਘ ਢ ਧ ਸ਼- 'ਝਸ' ਤੇ 'ਭਸ' ਦੋ ਪ੍ਰਤਿਆਹਾਰ।
10. ਜ ਬ ਗ ਡ ਦ ਸ਼- 'ਅਸ਼', 'ਹਸ਼', 'ਵਸ਼', 'ਝਸ', 'ਜਸ' ਤੇ 'ਬਸ਼' ਛੇ ਪ੍ਰਤਿਆਹਾਰ।
11. ਖ ਫ ਛ ਠ ਥ ਟ ਤ ਵ- 'ਛਵ' ਇੱਕ ਪ੍ਰਤਿਆਹਾਰ।

12. ਕ ਪ ਯ- 'ਯਯ', 'ਝਰ', 'ਖਰ', 'ਚਰ' ਤੇ 'ਸ਼ਰ' ਪੰਜ ਪ੍ਰਤਿਆਹਾਰ।

13. ਸ਼ ਸ ਸ ਰ- 'ਯਰ', 'ਝਰ', 'ਕਰ', 'ਚਰ' ਤੇ 'ਸ਼ਰ' ਪੰਜ ਪ੍ਰਤਿਆਹਾਰ।

14. ਹ ਲ- 'ਅਲ', 'ਹਲ', 'ਵਲ', ਰਲ', 'ਜਲ', ਤੇ 'ਸ਼ਲ' ਛੇ ਪ੍ਰਤਿਆਹਾਰ।

ਇਸ ਨੂੰ ਅੱਗੇ ਕੁਝ ਹੋਰਨਾਂ ਸੂਤਰਾਂ ਰਾਹੀਂ ਹੋਰ ਸਪੱਸ਼ਟ ਕੀਤਾ ਗਿਆ ਹੈ:

ਸੂਤਰ *ਹਲੰਤਯਮ* (1-3-3) ਅਨੁਸਾਰ ਅਜਿਹਾ ਵਿਅੰਜਨ ਜੋ ਵਰਨ ਸਮੂਹ ਦੇ ਅੰਤ ਵਿਚ ਅੰਕਿਤ ਹੋਵੇ। ਇਸ ਸੂਤਰ ਦਾ ਕਾਰਜ ਹੀ ਵਿਅੰਜਨਾਂ ਨੂੰ 'ਇੱਤ' ਸੰਗਿਆਵਾਚੀ ਬਣਾਉਣਾ ਹੈ।'ਹਲ' ਇੱਕ ਐਸਾ ਪ੍ਰਤਿਆਹਾਰ ਹੈ, ਜਿਸ ਵਿਚ ਸਾਰੇ ਵਿਅੰਜਨ ਆ ਜਾਂਦੇ ਹਨ।ਅਧਿਐਨ ਸਮੇਂ 'ਹਲ' (ਵਿਅੰਜਨਾਂ) ਵਰਨਾਂ ਦੀ 'ਇੱਤ' ਸੰਗਿਆ ਇਸ ਸੂਤਰ ਦੁਆਰਾ ਹੁੰਦੀ ਹੈ।

*ਅਦਰਸ਼ਨੰ ਲੋਪਹ (1-1-60)* ਸੂਤਰ ਅਨੁਸਾਰ 'ਅਦਰਸ਼ਨ'ਤੋਂ ਭਾਵ ਹੈ ਜੋ ਦਿਖਾਈ ਅਤੇ ਸੁਣਾਈ ਨਾ ਦੇਵੇ। ਗੋਵਿੰਦ ਪ੍ਰਸ਼ਾਦ ਸ਼ਰਮਾ (ਉਹੀ: 06) ਅਨੁਸਾਰ, "ਸ਼ਬਦ ਕਦੇ ਦਿਖਾਈ ਨਹੀਂ ਦਿੰਦਾ ਇਸ ਕਰਕੇ ਇਥੇ ਅਦਰਸ਼ਨ ਦਾ ਅਰਥ 'ਅਣ-ਸੁਣਿਆ' ਹੈ।" ਇਸ ਵਾਸਤੇ ਜੋ ਪਹਿਲਾਂ ਸੁਣਾਈ ਦਿੰਦਾ ਸੀ ਤੇ ਬਾਅਦ ਵਿਚ ਸੁਣਾਈ ਨਾ ਦੇਵੇ ਉਸ ਨੂੰ 'ਲੋਪ' ਆਖਿਆ ਜਾਂਦਾ ਹੈ।

*ਤੱਸਿਆ ਲੋਪਹ (1-3-9)* ਸੂਤਰ ਅਨੁਸਾਰ ਇੱਤ ਦਾ ਕਾਰਜ ਲੋਪ ਕਰਨਾ ਹੈ।'ਇੱਤ' ਨੂੰ ਬੋਲਿਆ ਤੇ ਸੁਣਿਆ ਨਹੀਂ ਜਾ ਸਕਦਾ।

ਆਦਿਰੰਤਯੇਨ ਸੰਹਿਤਾ (1-1-70) ਸੂਤਰ ਅਨੁਸਾਰ 'ਇੱਤ' ਸੰਗਿਆ ਵਾਲੇ ਵਰਨ ਦੇ ਨਾਲ ਹੀ ਉਚਰਿਤ ਆਦਿ ਵਰਨ ਆਪਣਾ ਤੇ ਵਿਚਕਾਰਲੇ ਵਰਨਾਂ ਦਾ ਵੀ ਬੋਧ ਕਰਾਉਂਦਾ ਹੈ।ਇਸ ਸੂਤਰ ਦੁਆਰਾ ਪ੍ਰਤਿਆਹਾਰ ਸੰਗਿਆ ਨਿਰਮਿਤ ਹੁੰਦੀ ਹੈ।ਜਿਵੇਂ; 'ਅਣ', 'ਅਕ', 'ਅਚ', 'ਅਲ' ਅਤੇ 'ਹਲ' ਪ੍ਰਤਿਆਹਾਰ ਆਦਿ।ਮਸਲਨ ਜਿਵੇਂ; ਅੰਗਰੇਜ਼ੀ ਵਿਚ Doctor ਨੂੰ Dr. ਲਿਖਿਆ ਜਾਂਦਾ ਹੈ।ਭਾਵ ਪਹਿਲੇ ਅਤੇ ਅੰਤਿਮ ਅੱਖਰਾਂ ਤੋਂ ਵਿਚਕਾਰਲੇ ਅੱਖਰਾਂ ਦਾ ਬੋਧ ਆਪਣੇ ਆਪ ਹੋ ਜਾਂਦਾ ਹੈ।ਇਸ ਤਰ੍ਹਾਂ 'ਅਸ਼ਟਾਧਿਆਈ' ਵਿਚ ਸੂਖ਼ਮ ਅਤੇ ਸੰਖਿਪਤ ਲਿਖਣ ਦਾ ਨਿਯਮ ਕੰਮ ਕਰਦਾ ਹੈ ਅਤੇ ਇਸ ਨੂੰ 'ਪ੍ਰਤਿਆਹਾਰ' ਆਖਿਆ ਜਾਂਦਾ ਹੈ।ਪ੍ਰਤਿਆਹਾਰਾਂ ਦਾ ਵੇਰਵਾ ਇਸ ਤਰ੍ਹਾਂ ਹੈ:

**ੳ.** 'ਅਚ' ਪ੍ਰਤਿਆਹਾਰ ਵਿਚ ਸਾਰੇ ਸਵਰ ਆਉਂਦੇ ਹਨ।ਅਤੇ ਇਸ ਦੇ ਚਾਰ ਸੂਤਰ ਬਣਾਏ ਗਏ ਹਨ।

**ਅ.** 'ਹਲ' ਪ੍ਰਤਿਆਹਾਰ ਵਿਚ ਸਾਰੇ ਵਿਅੰਜਨ ਅੱਖਰਾਂ ਨੂੰ ਲਿਆ ਗਿਆ ਹੈ। ਇਨ੍ਹਾਂ ਨੂੰ ਦਸ ਸੂਤਰਾਂ ਵਿਚ ਵਿਸ਼ਲੇਸ਼ਿਤ ਕੀਤਾ ਗਿਆ ਹੈ। ਵਰਗ ਦੇ ਚੌਥੇ ਵਰਨ, ਦੋ ਸੂਤਰਾਂ ਝ ਭ ਵ, ਘ ਧ ਢ ਸ ਅਤੇ 'ਝਸ' ਪ੍ਰਤਿਆਹਾਰ ਅਧੀਨ ਪੇਸ਼ ਕੀਤੇ ਗਏ ਹਨ।

**ੲ.** ਵਰਗ ਦੇ ਤੀਜੇ ਅੱਖਰ ਜ ਬ ਗ ਡ ਦ ਸ਼ ਇਕੋ ਸੂਤਰ ਤੇ ਇਕੋ ਪ੍ਰਤਿਆਹਾਰ 'ਜਸ਼' ਵਿਚ ਪੇਸ਼ ਕੀਤੇ ਹਨ।

**ਸ.** ਵਰਗ ਦੇ ਦੂਜੇ ਅਤੇ ਪਹਿਲੇ ਵਰਨ ਖ ਫ ਛ ਠ ਧ ਚ ਤ ਵ ਅਤੇ ਕ ਪ ਯ ਦੋ ਸੂਤਰਾਂ ਤੇ 'ਖਯ' ਪ੍ਰਤਿਆਹਾਰ ਵਿਚ ਆਉਂਦੇ ਹਨ। ਪਾਣਿਨੀ ਦੁਆਰਾ ਬਣਾਏ 42 ਵਪ੍ਰਤਿਆਹਾਰਾਂ ਦਾ ਵੇਰਵਾ ਇਸ ਤਰ੍ਹਾਂ ਹੈ:

| ਪ੍ਰਤਿਆਹਾਰ | ਘਟਕ ਵਰਨ/ਅੱਖਰ |
|---|---|
| 1. ਅਣ | ਅ, ਇ, ਉ |
| 2. ਅਕ | ਅ,ਇ, ਉ, ਰੀ, ਲ੍ਰੀ |
| 3. ਇਕ | ਇ, ਉ, ਰੀ, ਲ੍ਰੀ |
| 4. ਉਕ | ਉ, ਰੀ, ਲ੍ਰੀ |
| 5. ਐਂਙ | ਐ, ਔ |
| 6. ਅਚ | ਅ, ਇ, ਉ,ਰੀ, ਲ੍ਰੀ, ਐ,ਔ ਏ, ਓ |
| 7. ਐਚ | ਐ,ਓ,ਏ,ਔ |
| 8. ਏਚ | ਏ,ਔ |
| 9. ਅਟ | ਅ,ਇ,ਉ,ਰੀ,ਲ੍ਰੀ,ਐ,ਓ,ਏ,ਔ,ਹ,ਯ,ਵ,ਟ |
| 10. ਅਣ | ਅ,ਇ,ਉ,ਰੀ,ਲ੍ਰੀ,ਐ,ਓ,ਔ,ਏ,ਹ,ਯ,ਵ,ਰ,ਲ |
| 11. ਇਚ | ਇ,ਉ,ਰੀ,ਲ੍ਰੀ,ਐ,ਓ,ਏ,ਔ |
| 12. ਇਣ | ਇ,ਉ,ਰੀ,ਲ੍ਰੀ,ਓ,ਏ,ਔ,ਹ,ਯ,ਵ,ਰ,ਲ |
| 13. ਯਣ | ਯ,ਵ,ਰ,ਲ, |
| 14. ਅਮ | ਅ,ਇ,ਉ,ਰੀ,ਲ੍ਰੀ,ਐ,ਓ,ਹ,ਯ,ਵ,ਰ,ਲ,ਞ,ਮ,ਙ,ਣ,ਨ |
| 15. ਯਮ | ਯ,ਰ,ਲ,ਞ,ਮ,ਙ,ਣ,ਨ |
| 16. ਞਮ | ਞ,ਮ,ਙ,ਣ,ਨ |
| 17. ਙਮ | ਙ,ਣ,ਮ |
| 18. ਯਞ | ਯ,ਵ,ਰ,ਲ,ਞ,ਮ,ਙ,ਣ,ਨ,ਝ,ਭ |
| 19. ਝਮ | ਝ,ਚ,ਘ,ਢ,ਧ |
| 20. ਭਸ਼ | ਭ,ਘ,ਢ,ਧ |
| 21.ਅਸ਼ | ਅ,ਇ,ਉ,ਰੀ,ਲ੍ਰੀ,ਐ,ਓ,ਏ,ਔ,ਹ,ਯ,ਰ,ਲ,ਞ,ਮ, |
| | ਙ,ਣ,ਨ,ਝ,ਭ,ਘ,ਢ,ਧ,ਬ,ਗ,ਡ, |
| 22. ਹਸ਼ | ਹ,ਯ,ਵ,ਰ,ਲ,ਞ,ਮ,ਙ,ਣ,ਨ,ਝ,ਭ,ਘ,ਚ,ਧ,ਜ,ਬ,ਗ,ਡ,ਦ |
| 23. ਵਸ਼ | ਵ,ਰ,ਲ,ਞ,ਮ,ਙ,ਨ,ਕ,ਭ,ਘ,ਢ,ਧ,ਜ,ਬ,ਗ,ਡ,ਦ |
| 24. ਜਸ਼ | ਜ,ਬ,ਗ,ਡ,ਦ |
| 25. ਝਸ | ਝ,ਭ,ਘ,ਢ,ਧ,ਜ,ਬ,ਗ,ਡ,ਦ |
| 26. ਬਸ਼ | ਬ,ਗ,ਡ,ਦ,ਜ |
| 27. ਛਵ | ਛ,ਠ,ਥ,ਚ,ਟ,ਤ |
| 28. ਯਯ | ਯ,ਵ,ਰ,ਲ,ਞ,ਮ,ਙ,ਣ,ਲ,ਝ,ਭ,ਘ,ਢ,ਧ,ਜ, |

ਬ,ਗ,ਡ,ਦ,ਖ,ਫ,ਛ,ਠ,ਥ,ਚ,ਟ,ਤ,ਕ,ਪ

29. ਮਯ ਮ,ਙ,ਣ,ਨ,ਝ,ਭ,ਘ,ਢ,ਧ,ਜ,ਬ,ਗ,ਡ,ਦ,ਖ,ਫ

ਛ,ਠ,ਥ,ਚ,ਟ,ਤ,ਕ,ਪ

30. ਝਯ ਝ,ਭ,ਘ,ਢ,ਧ,ਜ,ਬ,ਗ,ਡ,ਦ,ਖ,ਫ,ਛ,ਠ,ਥ,

ਚ,ਕ,ਟ,ਤ,ਪ

31. ਖਯ ਖ,ਫ,ਛ,ਠ,ਥ,ਚ,ਟ,ਤ,ਕ,ਪ

32. ਚਯ ਚ,ਟ,ਤ,ਕ,ਪ

33. ਯਰ ਯ,ਵ,ਰ,ਲ,ਞ,ਮ,ਕ,ਣ,ਨ,ਝ,ਭ,ਘ,ਦ,ਜ,ਬ

ਗ,ਡ,ਦ,ਖ,ਫ,ਬ,ਪ,ਚ,ਟ,ਤ,ਕ,ਪ,ਸ਼,ਸ਼,ਸ

34. ਝਰ ਝ,ਘ,ਭ,ਢ,ਧ,ਜ,ਬ,ਗ,ਡ,ਦ,ਖ,ਫ,ਛ,ਠ,ਤ,ਚ,

ਪ,ਕ,ਸ਼,ਸ਼,ਸ

35. ਖਰ ਖ,ਫ,ਛ,ਠ,ਧ,ਚ,ਟ,ਤ,ਕਪ,ਸ਼,ਸ਼ਸ

36. ਚਰ ਚ,ਟ,ਤ,ਕ,ਪ,ਸ਼,ਸ਼,ਸ

37. ਸ਼ਰ ਸ਼,ਸ਼, ਸ

38. ਅਲ ਅ,ਇ,ਉ,ਰੀ,ਲ਼ਰੀ,ਐ,ਓ,ਏ,ਔ,ਹ,ਯ,ਵ,ਰ,ਲ,ਞ,ਮ,ਙ,ਨ,ਝ,

ਭ,ਘ,ਢ,ਧ,ਜ,ਬ,ਗ,ਡ,ਦ,ਖ,ਫ,ਛ,ਠ,ਚ,ਟ,ਤ,ਕ,ਪ,ਸ਼,ਸ਼,ਸ,ਹ

39. ਹਲ ਹ,ਯ,ਵ,ਰ,ਲ,ਞ,ਮ,ਙ,ਣ,ਨ,ਝ,ਭ,ਘ,ਢ,ਜ,ਬ,ਗ,ਡ,ਦ,ਖ,ਫ,ਛ,

ਠ,ਥ,ਚ,ਟ,ਤ,ਕ,ਪ,ਸ਼,ਸ਼,ਸ,ਹ

40. ਵਲ ਵ,ਰ,ਲ,ਞ,ਮ,ਙ,ਣ,ਨ,ਝ,ਭ,ਘ,ਢ,ਧ,ਜ,ਬ,ਗ,ਦ,ਖ,ਫ,ਛ,ਠ,ਥ,

ਚ,ਟ,ਤ,ਕ,ਪ,ਸ਼,ਸ਼,ਸ,ਹ

41. ਰਲ ਹ,ਲ,ਞ,ਮ,ਙ,ਨ,ਝ,ਭ,ਘ,ਢ,ਧ,ਜ,ਬ,ਗ,ਡ,ਦ,ਖ,ਫ,ਛ,ਠ,ਥ,ਚ,

ਟ,ਤ,ਕ,ਪ,ਸ਼,ਸ਼,ਸ,ਹ

42. ਝਲ ਝ,ਭ,ਘ,ਢ,ਧ,ਜ,ਬ,ਗ,ਡ,ਫ,ਛ,ਠ,ਥ,ਚ,ਟ,ਤ,ਕ,ਪ,ਸ਼,ਸ਼

ਸ,ਹ

### 2.2 ਸਵਰਾਂ ਵਰਗੀਕਰਨ (ਮਾਤਰਾ ਤੇ ਸਥਾਨ ਦੇ ਆਧਾਰ ਤੇ)

*ਉਕਾਲੋ ਅਚ ਸਵਰ ਦੀਰਘ ਪਲੁਤਹ (1-2-27)* ਸੂਤਰ ਅਨੁਸਾਰ,ਇੱਕ ਮਾਤਰਾ ਵਾਲਾ ਸਵਰ 'ਹ੍ਰਸਵ' ਦੋ ਮਾਤਰਾਵਾਂ ਵਾਲਾ;ਦੀਰਘ' ਅਤੇ ਤਿੰਨ ਮਾਤਰਾਵਾਂ ਵਾਲਾ 'ਪਲੁਤ' ਹੁੰਦਾ ਹੈ।

**ਉਦਾਤ,ਅਨੁਦਾਤ ਤੇ ਸਵਰਿਤ:** ਜਿਨ੍ਹਾਂ ਸਵਰਾਂ ਦੇ ਉਚਾਰਨ ਸਮੇਂ ਉਚਾਰਨ ਸਥਾਨ ਦੇ ਉਪਰਲੇ ਭਾਗ ਦੀ ਵਰਤੋਂ ਹੋਵੇ, ਉਨ੍ਹਾਂ ਸਵਰਾਂ ਨੂੰ 'ਉਦਾਤ' ਆਖਿਆ ਜਾਂਦਾ ਹੈ।ਜਿਹੜੇ ਸਵਰ ਦੇ ਉਚਾਰਨ ਸਮੇਂ, ਉਚਾਰਨ ਸਥਾਨ ਦੇ ਨਿਮਨ ਭਾਗ ਦੀ ਵਰਤੋਂ ਹੋਵੇ ਉਸ ਨੂੰ 'ਅਨੁਦਾਤ' ਕਹਿੰਦੇ ਹਨ।ਜਿਸ ਵਕਤ ਸਵਰ ਨੂੰ

ਦੋਵਾਂ ਦੇ ਵਿਚਕਾਰੋਂ ਉਚਾਰਿਆ ਜਾਂਦਾ ਹੈ ਤਾਂ ਇਸ ਨੂੰ 'ਸਵਰਿਤ' ਕਿਹਾ ਜਾਂਦਾ ਹੈ।ਪਾਣਿਨੀ ਇਨ੍ਹਾਂ ਦੀ ਪੇਸ਼ਕਾਰੀ ਕਰਦਿਆ ਲਿਖਦਾ ਹੈ:

*ਉੱਚੈਰੁਦਾਤਹ (1-2-29)* ਇਸ ਸੂਤਰ ਵਿਚ 'ਉਚੈ' ਸਬਦ ਦਾ ਅਰਥ ਹੈ 'ਉਪਰਲਾ ਭਾਗ'। ਸੰਘ ਤੇ ਤਾਲੂ ਆਦਿ ਸਥਾਨਾਂ ਦੇ ਉਪਰੀ ਭਾਗਾਂ ਤੋਂ ਉਚਾਰੇ ਜਾਂਦੇ ਸਵਰ 'ਉਦਾਤ' ਹੁੰਦੇ ਹਨ।ਮਿਸਾਲ ਵਜੋਂ /ਅ/ ਦਾ ਸਥਾਨ ਕੰਠ ਹੈ ਜੇਕਰ ਇਸ ਦਾ ਉਚਾਰਨ ਕੰਠ ਤੋਂ ਉਪਰਲੇ ਪਾਸੇ ਹੋਵੇਗਾ ਤਾਂ ਇਹ 'ਉਦਾਤ' ਅਖਵਾਏਗਾ।

*ਨੀਚੈਰੁੱਨੁਦਾਤਹ (1-2-30)* ਇਸ ਸੂਤਰ ਦਾ ਸ਼ਾਬਦਿਕ ਅਰਥ ਹੈ-'ਨੀਵਾਂ'। ਕੰਠ ਅਤੇ ਤਾਲੂ ਆਦਿ ਸਥਾਨਾਂ ਦੇ ਹੇਠਾਂ ਵਾਲੇ ਭਾਗ ਤੋਂ ਉਚਾਰੇ ਜਾਂਦੇ ਸਵਰ 'ਅਨੁਦਾਤ' ਅਖਵਾਉਂਦੇ ਹਨ।ਮਿਸਾਲ ਵਜੋਂ /ਅ/ ਸਵਰ ਦਾ ਉਚਾਰਨ ਕੰਠ ਦੇ ਹੇਠਲੇ ਭਾਗ ਤੋਂ ਹੁੰਦਾ ਹੈ, ਇਸ ਕਰਕੇ ਇਹ ਨੀਵਾਂ ਸਵਰ ਹੈ।

*ਸਮਾਹਾਰ ਸਵਾਰਿਤਾਹ (1-2-31)* ਸੂਤਰ ਅਨੁਸਾਰ ਜਿਸ ਥਾਂ ਉਤੇ 'ਉਦਾਤ' ਤੇ 'ਅਨੁਦਾਤ' ਦੋਵੇਂ ਇਕੱਠੇ ਹੋਣ ਤਾਂ ਐਸਾ ਸਵਰ 'ਸਵਰਿਤ' ਹੁੰਦਾ ਹੈ।

### 2.3 ਵਿਅੰਜਨ ਵਰਗੀਕਰਨ

ਅਨੁਨਾਸਿਕ: ਸੂਤਰ ਨੰ. (1-1-8) ਅਨੁਸਾਰ ਮੂੰਹ ਅਤੇ ਨੱਕ ਦੋਵਾਂ ਵਿਚੋਂ ਬੋਲਿਆ ਜਾਣ ਵਾਲਾ ਵਰਨ 'ਅਨੁਨਾਸਿਕ' ਹੁੰਦਾ ਹੈ।ਵਰਨਾਂ ਦਾ ਉਚਾਰਨ ਬੇਸ਼ੱਕ ਮੂੰਹ ਰਾਹੀਂ ਹੀ ਹੁੰਦਾ ਹੈ ਪਰ ਕੁਝ ਵਰਨ ਅਜਿਹੇ ਹਨ, ਜਿੰਨ੍ਹਾ ਦੇ ਉਚਾਰਨ ਸਮੇਂ ਮੂੰਹ ਅਤੇ ਨੱਕ ਦੋਵਾਂ ਦੀ ਸਹਾਇਤਾ ਜ਼ਰੂਰੀ ਹੈ।ਜਿਵੇਂ:- /ਙ,ਞ,ਣ,ਨ,ਮ/ ਆਦਿ

### 2.4 ਪ੍ਰਯਤਨ

ਇਹ ਵਰਗਵੰਡ ਧੁਨੀਆਂ ਦੇ ਉਚਾਰਨ ਕਰਨ ਲਈ ਕੀਤੀਆਂ ਜਾਣ ਵਾਲੀਆ ਕੋਸ਼ਿਸ਼ਾਂ ਦੇ ਉਤੇ ਆਧਾਰਿਤ ਹੈ।'ਅਸ਼ਟਾਧਿਆਈ' ਅਨੁਸਾਰ 'ਪ੍ਰਯਤਨ' ਦੋ ਕਿਸਮ ਦਾ ਹੈ:

(ੳ) ਅੰਦਰੂਨੀ ਪ੍ਰਯਤਨ

(ਅ) ਬਾਹਰੀ ਪ੍ਰਯਤਨ

'ਅੰਦਰੂਨੀ ਪ੍ਰਯਤਨ' ਅਨੁਸਾਰ ਮੂੰਹ ਵਿਚ ਜੋ ਕੁਝ ਵਾਪਰ ਰਿਹਾ ਹੁੰਦਾ ਹੈ,ਉਸਦਾ ਅਨੁਭਵ ਕੇਵਲ ਬੁਲਾਰੇ ਨੂੰ ਹੁੰਦਾ ਹੈ।ਬੁਲਾਰਾ ਉਚਾਰਨ ਕਰਨ ਸਮੇਂ ਜਦੋਂ ਆਪਣੇ ਉਚਾਰਨੀ ਅੰਗਾਂ ਨੂੰ ਸਪਰਸ਼ ਕਰਦਾ ਹੈ ਤਾਂ ਇਹ ਕਿਰਿਆ ਅੰਦਰੂਨੀ ਪ੍ਰਯਤਨ ਅਖਵਾਉਂਦੀ ਹੈ।ਇਸ ਪ੍ਰਯਤਨ ਦੇ ਨਿਮਨਲਿਖਤ ਪੰਜ ਭੇਦ ਹਨ:

1. ਸਪ੍ਰਿਸ਼ਟ: ਜਿਸ ਸਮੇਂ ਜੀਭ ਉਚਾਰਨੀ ਅੰਗਾਂ ਨਾਲ ਪੂਰਨ ਛੂੰਹਦੀ ਹੈ।
2. ਈਸਤ ਸਪ੍ਰਿਸ਼ਟ: ਜਿਸ ਸਮੇਂ ਜੀਭ ਉਚਾਰਨੀ ਅੰਗਾਂ ਨਾਲ ਘੱਟ ਸਪਰਸ਼ ਕਰਦੀ ਹੈ।
3. ਵਿਵ੍ਰਿਤ: ਜਦੋਂ ਜੀਭ ਉਚਾਰਨ ਸਥਾਨਾਂ ਨਾਲ ਬਿਲਕੁਲ ਵੀ ਸਪਰਸ਼ ਨਹੀਂ ਕਰਦੀ ਅਤੇ ਉਨ੍ਹਾਂ ਤੋਂ ਦੂਰੀ ਬਣਾਈ ਰੱਖਦੀ ਹੈ। ਐਸਾ ਵਰਤਾਰਾ ਸਵਰਾਂ ਦੇ ਉਚਾਰਨ ਸਮੇਂ ਹੁੰਦਾ ਹੈ।
4. ਈਸਤ ਵਿਵ੍ਰਿਤ: ਜਿਸ ਸਮੇਂ ਜੀਭ ਉਚਾਰਨ ਸਥਾਨ ਨਾਲ ਥੋੜ੍ਹਾ ਸਪਰਸ਼ ਕਰਦੀ ਹੋਵੇ ਭਾਵ ਉਕਤ ਦੇ ਮੁਕਾਬਲੇ ਜੀਭ ਦੀ ਉਚਾਰਨ ਸਥਾਨ ਤੋਂ ਦੂਰੀ ਘੱਟ ਹੋਵੇ।

5. ਸੰਵ੍ਰਿਤ: ਹ੍ਰਸਵ ਸਵਰ /ਅ/ ਦਾ ਉਚਾਰਨ ਇਸ ਭੇਦ ਦੇ ਅਨੁਸਾਰ ਹੁੰਦਾ ਹੈ। ਇਸ ਨੂੰ ਗੁਪਤ ਸਪਰਸ਼ੀ ਵੀ ਆਖਿਆ ਜਾਂਦਾ ਹੈ।

ਅੰਦਰੂਨੀ ਪ੍ਰਯਤਨ ਦੀ ਇਸ ਕਿਰਿਆ ਨੂੰ ਨਿਮਨਲਿਖਤ ਅਨੁਸਾਰ ਸਾਰਨੀਬੱਧ ਕੀਤਾ ਗਿਆ ਹੈ:

| **ਸਪ੍ਰਿਸ਼ਟ** | **ਈ.ਸਪ੍ਰਿਸ਼ਟ** | **ਈ.ਵਿਵ੍ਰਿਤ** | **ਵਿਵ੍ਰਿਤ** | **ਸੰਵ੍ਰਿਤ** | **ਪ੍ਰਯਤਨ** |
|---|---|---|---|---|---|
| ਕ ਖ ਗ ਘ ਙ | ਯ | ਸ਼ | ਅ ਐ | ਹ੍ਰਸਵ | |
| ਚ ਛ ਜ ਝ ਞ | ਰ | ਸ਼ਾ | ਇ ਓ | /ਅ/ | ਵਰਨ |
| ਟ ਠ ਡ ਢ ਣ | ਲ | ਸ | ਉ ਏ | | |
| ਤ ਥ ਦ ਧ ਨ | ਵ | ਏ | ਰੀ ਔ | | |
| ਪ ਫ ਬ ਭ ਮ | | | ਲ੍ਰੀ | | |

ਭਾਸ਼ਾ ਧੁਨੀਆਂ ਨੂੰ ਉਚਾਰਨ ਕਰਨ ਸਮੇਂ ਸਰੁ-ਤੰਦਾਂ ਜੋ ਯਤਨ ਕਰਦੀਆਂ ਹਨ,ਉਸ ਨੂੰ 'ਬਾਹਰੀ ਪ੍ਰਯਤਨ' ਕਿਹਾ ਜਾਂਦਾ ਹੈ। ਇਸ ਦੀਆਂ ਕਿਸਮਾਂ ਦਾ ਵਰਨਣ ਹੇਠਾਂ ਲਿਖੇ ਅਨੁਸਾਰ ਹੈ:

1. ਵਿਵਾਰ: ਵਰਨ ਉਚਾਰਨ ਸਮੇਂ ਮੂੰਹ ਪੋਲ ਦੇ ਖੁੱਲ੍ਹਣ ਨੂੰ 'ਵਿਵਾਰ' ਆਖਿਆ ਜਾਂਦਾ ਹੈ।
2. ਸੰਵਾਰ: ਮੂੰਹ ਪੋਲ ਦੇ ਬੰਦ ਹੋਣ ਜਾਂ ਸੁੰਗੜਨ ਨੂੰ 'ਸੰਵਾਰ' ਕਿਹਾ ਜਾਂਦਾ ਹੈ।
3. ਸੁਆਸ: ਜਿੰਨ੍ਹਾਂ ਵਰਨਾਂ ਦੇ ਉਚਾਰਨ ਸਮੇਂ ਸਾਹ ਦੀ ਗਤੀ ਵਿਸ਼ੇਸ਼ ਰੂਪ ਵਿਚ ਪ੍ਰਭਾਵਿਤ ਹੁੰਦੀ ਹੈ, ਉਹ ਵਰਨ 'ਸੁਆਸ' ਅਧੀਨ ਆਉਂਦੇ ਹਨ।
4. ਨਾਦ: ਵਰਨਾਂ ਦੇ ਉਚਾਰਨ ਸਮੇਂ ਨਾਦ ਤੰਤਰੀਆ ਵਿਚੋਂ ਵਿਸ਼ੇਸ਼ ਪ੍ਰਕਾਰ ਦੀ ਧੁਨੀ ਗੂੰਜ ਦੁਆਰਾ ਬਾਹਰ ਆਉਂਦੀ ਹੈ ਤਾਂ ਇਸ ਨੂੰ 'ਨਾਦ' ਆਖਿਆ ਜਾਂਦਾ ਹੈ।
5. ਘੋਸ਼: ਜਦੋਂ ਵਰਨਾਂ ਦੇ ਉਚਾਰਨ ਸਮੇਂ ਸੁਰ-ਤੰਦਾਂ ਵਿਚ ਕੰਬਣੀ ਪੈਦਾ ਹੁੰਦੀ ਹੈ ਤਾਂ ਉਸ ਨੂੰ 'ਘੋਸ਼' ਕਹਿੰਦੇ ਹਨ।
6. ਅਘੋਸ਼: ਜਿੰਨ੍ਹਾਂ ਵਰਨਾਂ ਦੇ ਉਚਾਰਨ ਸਮੇਂ ਸੁਰ-ਤੰਦਾਂ ਵਿਚ ਕੰਬਣੀ ਪੈਦਾ ਨਹੀਂ ਹੁੰਦੀ ਐਸੀਆਂ ਧੁਨੀਆ ਨੂੰ 'ਅਘੋਸ਼' ਆਖਿਆ ਗਿਆ ਹੈ।

ਬਾਹਰੀ ਪ੍ਰਯਤਨ ਨੂੰ ਦਰਸਾਉਂਦੀ ਸਾਰਨੀ ਨਿਮਨਲਿਖਤ ਹੈ:

| ਸੰਵਾਰ,ਨਾਦ | ਵਿਵਾਰ, ਸੁਆਸ | ਅਲਪ-ਪ੍ਰਾਣ | ਮਹਾਂ-ਪ੍ਰਾਣ | ਉਦਾਤ,ਅਨੁਦਾਤ, | ਪ੍ਰਯਤਨ |
|---|---|---|---|---|---|
| **ਘੋਸ਼** | **ਅਘੋਸ਼** | | | **ਸੁਵ੍ਰਿਤ** | |
| ਗ ਘ ङ ਯ | ਕ ਖ ਸ਼ | ਕ ਗ ਯ | ਖ ਘ ਛ | ਅ ਐ | ਵਰਨ |
| ਜ ਲ ਞ ਵ | ਚ ਛ ਸ | ਚ ਜ ਵ | ਛ ਝ ਸ਼ | ਇ ਓ | |
| ਡ ਢ ਣ ਰ | ਟ ਠ ਸ਼ | ਟ ਡ ਰ | ਠ ਦ ਸ | ਉ ਏ | |
| ਦ ਧ ਨ ਲ | ਤ ਥ | ਤ ਦ ਲ | ਥ ਧ ਹ | ਰੀ | |
| ਬ ਭ ਮ ਹ | ਪ ਫ | ਪ ਬ | ਫ ਭ | | |

ਮਹੇਸ਼ਵਰ ਸੂਤਰ ਦੁਆਰਾ ਪਾਨਿਨੀ ਨੇ ਭਾਸ਼ਾਈ ਧੁਨੀਆਂ ਨੂੰ ਪਹਿਲਾਂ ਪ੍ਰਤਿਆਹਾਰ ਰੂਪ ਧਾਰਨ ਕਰਵਾਇਆ ਅਤੇ ਮਗਰੋਂ ਉਨ੍ਹਾਂ ਨੂੰ ਉਚਾਰਨ ਦੀਆ ਕੋਸ਼ਿਸ਼ਾਂ ਦੇ ਆਧਾਰ ਉਤੇ ਸੂਤਰਬੱਧ ਕੀਤਾ।ਸੂਤਰ ਨੰ. (1-1-9) ਅਨੁਸਾਰ ਉਚਾਰਨ ਸਥਾਨ ਤੇ ਅੰਦਰੂਨੀ ਪ੍ਰਯਤਨ ਵਿਚ ਸਮਾਨ ਵਰਨਾਂ ਨੂੰ 'ਸਵਰਣ' ਆਖਿਆ ਜਾਂਦਾ ਹੈ। ਭਾਵ ਜੋ ਵਰਨ ਇੱਕੋ ਸਥਾਨ ਤੋਂ ਉਚਾਰੇ ਜਾਂਦੇ ਹਨ, ਉਨ੍ਹਾਂ ਦੀ 'ਸਵਰਣ' ਸੰਗਿਆ ਹੁੰਦੀ ਹੈ।ਪੰਜਾਬੀ ਵਿਚ ਜਿਸ ਤਰ੍ਹਾਂ /ਤ/ ਅਤੇ /ਥ/ ਧੁਨੀਆਂ ਹਨ, ਇਹ ਦੋਵੇਂ ਦੰਤੀ ਹਨ ਅਤੇ ਪ੍ਰਯਤਨ 'ਸਪ੍ਰਿਸ਼ਟ' ਹੈ ਇਸ ਕਰਕੇ ਇਹ ਦੋਵੇਂ 'ਸਵਰਣ' ਹਨ।

## 2.5 ਸੰਧੀ ਵਿਧਾਨ

ਸੂਤਰ ਨੰ. (1-4-109) ਅਨੁਸਾਰ ਸੰਧੀ ਦੀ ਪਰਿਭਾਸ਼ਾ ਇਸ ਪ੍ਰਕਾਰ ਦਿੱਤੀ ਗਈ ਹੈ:

*ਪਰਹ ਸੰਨਿਕਰਸ਼ਹ ਸੰਹਿਤਾ*

ਭਾਵ ਪੂਰਵ ਅਤੇ ਪਰ ਵਰਨਾਂ ਦੇ ਸੰਯੋਗ ਨਾਲ ਪੈਦਾ ਹੋਏ ਵਿਕਾਰ ਨੂੰ ਸੰਧੀ ਆਖਿਆ ਜਾਂਦਾ ਹੈ।ਬ੍ਰਹਮਾਨੰਦ ਤ੍ਰਿਪਾਠੀ (2006:06) ਅਨੁਸਾਰ ਸਵਰ, ਵਿਅੰਜਨ ਅਤੇ ਵਿਸਰਗਾਂ ਦੇ ਵਿਕਾਰ ਯੁਕਤ ਮੇਲ ਨੂੰ ਸੰਧੀ ਆਖਿਆ ਜਾਂਦਾ ਹੈ। ਜਿਵੇਂ; ਸੁ+ਆਗਤਮ= ਸੁਆਗਤਮ। ਜੇਕਰ ਦੋਵਾਂ ਵਰਨਾਂ ਦੇ ਮਿਲਾਪ ਤੋਂ ਬਾਅਦ ਕੋਈ ਪਰਿਵਰਤਨ ਨਹੀਂ ਹੁੰਦਾ ਤਾਂ ਉਹ ਸੰਧੀ ਨਹੀਂ ਬਲਕਿ 'ਸੰਯੋਗ' ਹੈ।

### 2.5.1 ਅਚ ਸੰਧੀ

ਸੂਤਰ ਨੰ. (6-1-74) ਅਨੁਸਾਰ ਜਿਸ ਸਮੇਂ ਸੰਧੀ ਹੁੰਦੀ ਹੈ ਤਾਂ 'ਇੱਕ' ( ਇ, ਉ, ਰੀ ਅਤੇ ਲ੍ਰੀ) ਦੇ ਸਥਾਨ ਉਪਰ 'ਯਣ' (ਯ, ਵ, ਰ, ਲ) ਆਦੇਸ਼ ਹੋ ਜਾਂਦਾ ਹੈ। ਪਰ ਇਹ ਵਰਤਾਰਾ ਉਸ ਸਮੇਂ ਸੰਭਵ ਹੁੰਦਾ ਹੈ ਜਦੋਂ ਸਵਰ ਸ਼ਬਦ ਦੇ ਪਰ ਹਿੱਸੇ ਵਿਚ ਹੋਣ।

'ਅਚ ਸੰਧੀ' ਤੋਂ ਭਾਵ ਸਵਰਾਂ ਵਿਚਾਲੇ ਹੁੰਦੀ ਸੰਧੀ ਹੈ।ਪਹਿਲੇ ਸ਼ਬਦ ਦੇ ਅੰਤਲੇ ਸਵਰ ਅਤੇ ਅਗਲੇ ਸ਼ਬਦ ਦੇ ਆਦਿ ਸਵਰ ਦੇ ਮੇਲ ਨੂੰ 'ਅਚ' ਸੰਧੀ ਕਹਿੰਦੇ ਹਨ।ਸ਼ਬਦ ਦੇ ਸੰਦਰਭ ਵਿਚ ਪਹਿਲਾ ਹਿੱਸਾ 'ਪੂਰਵ' ਕਹਾਉਂਦਾ ਹੈ ਅਤੇ ਦੂਜਾ 'ਪਰ'।ਜੇਕਰ ਦੋਵੇਂ ਹੀ ਸਵਰ ਹੋਣ ਤਾਂ ਪੂਰਵ ਤੇ ਪਰ ਵਾਸਤੇ 'ਅੱਖਰ' ਵਰਤਿਆ ਜਾਂਦਾ ਹੈ। 'ਅਚ' ਸੰਧੀ ਦੇ ਵਿਧਾਨ ਅਨੁਸਾਰ ਪੂਰਵ ਅਤੇ ਪਰ ਵਿਚ ਕੇਵਲ ਸਵਰਾਂ

ਦੀ ਸੰਧੀ ਹੀ ਹੁੰਦੀ ਹੈ। ਪਰ 'ਹਲ' ਸੰਧੀ ਵਿਚ ਪੂਰਵ ਵਿਚ ਹਲ ਹੀ ਹੋਵੇ ਅਤੇ ਪਰ ਵਿਚ ਹਲ ਜਾਂ ਅਚ ਦੋਵਾਂ ਵਿਚੋਂ ਕੋਈ ਵੀ ਹੋਵੇ ਤਾਂ ਵੀ ਸੰਧੀ ਹੋ ਜਾਂਦੀ ਹੈ।ਸੰਧੀ ਹੋ ਜਾਣ ਤੋਂ ਬਾਅਦ ਦੋ ਸ਼ਬਦਾਂ ਨੂੰ ਹਮੇਸ਼ਾਂ ਇੱਕ ਸਥਾਨ ਉਪਰ ਲਿਖਿਆ ਜਾਂਦਾ ਹੈ।

ਸੂਤਰ ਨੰ. (1-1-65) ਅਨੁਸਾਰ ਇਹ ਦੱਸਿਆ ਗਿਆ ਹੈ ਕਿ ਜੋ ਸ਼ਬਦ ਸੱਤਵੀਂ ਵਿਭਕਤੀ ਵਾਲਾ ਹੁੰਦਾ ਹੈ,ਉਸਦੇ ਵਿਚਕਾਰ ਵਾਲਾ ਵਰਨ ਦ੍ਰਿਸ਼ਟੀਗੋਚਰ ਹੋ ਕੇ ਪਹਿਲੇ ਵਰਨ ਦੇ ਸਥਾਨ ਉਪਰ ਆਦੇਸ਼(ਬਦਲ) ਹੋ ਜਾਵੇ। ਭਾਵ 'ਪੂਰਵ' ਅਤੇ 'ਪਰ' ਦੇ ਵਿਚਕਾਰ ਕੋਈ ਵਰਨ ਦਾ ਪਰਦਾ ਨਹੀਂ ਹੋਣਾ ਚਾਹੀਦਾ।ਇਥੇ ਸਵਰ ਤੇ ਵਿਅੰਜਨਾਂ ਨੂੰ ਵੱਖਰਾ ਕਰਕੇ ਪੇਸ਼ ਕੀਤਾ ਗਿਆ ਹੈ:

ਕ+ਕ=ਅ

ਕਾ+ਕ=ਆ

ਕਿ+ਕ=ਇ

ਕੀ+ਕ=ਈ

ਕੁ+ਕ=ਉ

ਕੂ+ਕ=ਊ

ਕੇ+ਕ=ਏ

ਕੈ+ਕ=ਐ

ਕੋ+ਕ=ਓ

ਕੌ+ਕ=ਔ

ਸਵਰਾਂ ਦੇ ਆਧਾਰ ਉਪਰ ਹੀ ਸਵਰ ਸੰਧੀ ਆਸ਼ਰਿਤ ਹੁੰਦੀ ਹੈ। ਇਸ ਦੇ ਪੰਜ ਭੇਦ ਹਨ:

**1.ਗੁਣ ਸੰਧੀ**

ਸੂਤਰ ਨੰ.(1-1-12) ਅਨੁਸਾਰ ਇਸ ਦੀ ਪੇਸ਼ਕਾਰੀ ਕੀਤੀ ਗਈ ਹੈ।ਕ੍ਰਿਸ਼ਨਕਾਂਤ ਝਾਅ (2008:07) ਅਨੁਸਾਰ ਹ੍ਰਸਵ /ਅ/, /ਓ/ ਅਤੇ /ਔ/ ਵਰਨਾਂ ਦੀ 'ਗੁਣ' ਸੰਗਿਆ ਹੁੰਦੀ ਹੈ। ਗੁਣ ਸੰਧੀ ਵਿਚ ਸ਼ਬਦ ਦੇ ਪੂਰਵ ਅਤੇ ਉੱਤਰ ਖੰਡ ਦੇ ਸੰਯੋਗ ਨਾਲ ਇਨ੍ਹਾਂ ਤਿੰਨ ਅੱਖਰਾਂ (ਅ,ਓ ਅਤੇ ਔ) ਵਿਚੋਂ ਕਿਸੇ ਇੱਕ ਅੱਖਰ ਦੀ ਮੌਜੂਦਗੀ ਹੁੰਦੀ ਹੈ। ਜਿਸ ਵਿਚ /ਇ/ ਦੇ ਗੁਣ ਤੋਂ /ਏ/ ਬਣ ਜਾਂਦਾ ਹੈ ਅਤੇ /ਉ/ ਦੁਆਰਾ /ਓ/ ਪ੍ਰਾਪਤ ਹੁੰਦਾ ਹੈ।

ਗੁਣ ਸੰਧੀ, ਵ੍ਰਿਧ ਸੰਧੀ ਅਤੇ ਦੀਰਘ ਸੰਧੀ ਵਿਚ ਪਿਛਲੇ ਖੰਡ ਦਾ ਆਖਰੀ ਅੱਖਰ ਅਤੇ ਪੂਰਵ ਖੰਡ ਦਾ ਪਹਿਲਾ ਅੱਖਰ ਇੱਕ ਹੋ ਜਾਂਦਾ ਹੈ:

ਨਰ+ਇੰਦਰ=ਨਰਿੰਦਰ

ਨਰ+ਈਸ਼=ਨਰੇਸ਼

ਮਹਾਂ+ਇੰਦਰ=ਮਹਿੰਦਰ

ਮਹਾਂ+ਈਸ਼=ਮਹੇਸ਼

ਉਪ+ਇੰਦਰ= ਉਪੇਂਦਰ

ਉਕਤ ਉਪ+ਇੰਦਰ= ਉਪੇਂਦਰ ਵਿਚ 'ਪੂਰਵ' ਖੰਡ ਦਾ ਆਖਰੀ ਅੱਖਰ /ੳ/ ਹੈ ਅਤੇ 'ਪਰ' ਖੰਡ ਦਾ ਪਹਿਲਾ ਅੱਖਰ /ਇ/ ਹੋਵੇ ਤਾਂ ਇਹ ਸੰਧੀ ਇਸ ਪ੍ਰਕਾਰ ਹੋਵੇਗੀ:

ਉਪ+ਇੰਦਰ=ਉਪ (ਅ+ੲ) ਦ੍ਰੰ

=ਉਪ /ਇ/ ਦ੍ਰੰ

=ਉਪਿੰਦਰ/ ਉਪੇਂਦਰ

ਸੂਤਰ ਨੰ. (6-1-84) ਅਨੁਸਾਰ 'ਅਵਰਨ' ਸਵਰ ਤੋਂ ਪਿਛਲੇ ਭਾਗ ਵਿਚ ਹੋਣ ਕਰਕੇ ਪੂਰਵ ਅਤੇ ਪਰ ਦੇ ਸਥਾਨ ਉਪਰ ਗੁਣ ਸੰਧੀ ਹੁੰਦੀ ਹੈ।

**2.ਵ੍ਰਿਧ ਸੰਧੀ**

ਸੂਤਰ ਨੰ.(1-1-1) ਅਨੁਸਾਰ /ਆ/, /ਇ/ ਅਤੇ /ਔ/ ਸਵਰਾਂ ਦੁਆਰਾ ਹੁੰਦੀ ਸੰਧੀ ਨੂੰ 'ਵ੍ਰਿਧ' ਕਿਹਾ ਗਿਆ ਹੈ।ਹ੍ਰਸਵ /ਉ/ ਦੇ ਬਾਅਦ ਵਿਚ /ਔ/ ਹੋਵੇ ਤਾਂ ਦੋਵਾਂ ਦੇ ਥਾਂ ਤੇ ਇੱਕ /ਔ/ ਹੋ ਜਾਂਦਾ ਹੈ। ਕਈ ਵਾਰ ਜੇਕਰ ਹ੍ਰਸਵ /ਅ/ ਦੇ ਬਾਅਦ /ਏ/ ਹੋਵੇ ਤਾਂ ਦੋਵਾਂ ਦੇ ਥਾਂ ਤੇ ਇੱਕ /ਏ/ ਬਣ ਜਾਂਦਾ ਹੈ।ਜਿਵੇ:

ਗੁਣ+ਏਕਤਾ= ਗੁਣਿਕਤਾ

ਦੀਰਘ /ਆ/ ਦੇ ਮਗਰੋਂ /ਏ/ ਆਉਣ ਤੇ ਦੋਵਾਂ ਦੇ ਥਾਂ ਤੇ ਇੱਕ /ਏ/ ਹੋ ਜਾਂਦਾ ਹੈ:

ਸਦਾ+ਏਵ = ਸਦੈਵ

ਬਾਲ+ ਏਕਾ= ਬਾਲਿਕਾ

**3.ਦੀਰਘ ਸੰਧੀ**

ਸੂਤਰ ਨੰ.(6-1-101) ਅਨੁਸਾਰ ਅਚ (ਅ,ਇ, ਉ, ਰੀ, ਲ੍ਰੀ) ਸ਼ਬਦ ਦੇ ਪਿਛਲੇ ਭਾਗ ਵਿਚ ਹੋਣ ਤੇ ਪੂਰਵ ਉਤੇ ਪਰ ਦੇ ਸਥਾਨ ਉਤੇ ਦੀਰਘ ਬਣ ਜਾਂਦਾ ਹੈ।ਭਾਵ ਹ੍ਰਸਵ ਜਾਂ ਦੀਰਘ ਨਾਲ ਸਧਾਰਨ ਸਵਰ ਆਵੇਗਾ ਤੇ ਦੀਰਘ ਬਣ ਜਾਵੇਗਾ; ਜਿਵੇਂ- "ਪਰਮਾਰਥ"। 'ਪਰਮ' ਵਿਚ ਜਦੋਂ /ਆ/ ਲਗ ਜਾਂਦਾ ਹੈ ਤਾਂ ਇਹ ਪੂਰਾ ਸ਼ਬਦ 'ਪਰਮਾਰਥ' ਬਣ ਜਾਵੇਗਾ। ਭਾਵ ਇਥੇ ਦੋ ਹ੍ਰਸਵ /ਅ/ ਅਤੇ /ਅ/ ਤੋਂ ਮਗਰੋਂ ਇੱਕ ਦੀਰਘ /ਆ/ ਵਰਤਿਆ ਗਿਆ ਹੈ। ਇਥੇ ਸਵਰਾਂ ਵਿਚ ਦੀਰਘ ਸੰਧੀ ਹੋਈ ਹੈ:

ਪਰਮ+ ਅਰਥ= ਪਰਮ +ਅ +ਅ +ਰਥ +ਆ

**4.ਯਣ ਸੰਧੀ**

ਸੂਤਰ ਨੰ.(6-1-74) ਅਨੁਸਾਰ /ਯ/, /ੜ/, /ਰ/ ਅਤੇ /ਲ/ ਇਨ੍ਹਾਂ ਚਾਰਾਂ ਵਰਨਾਂ ਨੂੰ 'ਯਣ' ਕਿਹਾ ਗਿਆ ਹੈ। ਕ੍ਰਿਸ਼ਨਕਾਂਤ ਝਾਅ (ਉਹੀ:11) ਅਨੁਸਾਰ ਹ੍ਰਸਵ /ਇ/ ਜਾਂ ਦੀਰਘ /ਈ/, /ਉ/ ਜਾਂ /ਊ/, /ਰੀ/ ਜਾਂ /ਲ੍ਰੀ/ ਦੇ ਬਾਅਦ ਵਿਚ ਕੋਈ ਹੋਰ ਸਵਰ ਆਵੇ ਤਾਂ ਇਨ੍ਹਾਂ ਦੇ ਸਥਾਨ ਉਪਰ /ਯ/, /ਵ/, /ਰ/ ਜਾਂ /ਲ/ ਬਣ ਜਾਂਦਾ ਹੈ:

ਇ+ ਸਵਰ= ਯ

ਉ+ ਸਵਰ= ਵ

ਰੀ+ ਸਵਰ= ਰ

ਲ੍ਰੀ+ ਸਵਰ= ਲ

ਮਿਸਾਲ ਵਜੋਂ:

ਪਿਤਰ+ ਆਦੇਸ਼

=ਪਿਤ(ਰੀ+ਆ) ਦੇਸ਼

=ਪਿਤ (ਰ+ਆ) ਦੇਸ਼

=ਪਿਤ (ਰਾ) ਦੇਸ਼

= ਪਿਤਰਾਦੇਸ਼

**5. ਅਯਾਦਿ ਸੰਧੀ**

ਸੂਤਰ ਨੰ. (6-1-78) ਅਨੁਸਾਰ ਜੇਕਰ /ਐ/, /ਏ/, /ਓ/, /ਔ/ ਦੇ ਬਾਅਦ ਵਿਚ ਕੋਈ ਵੀ ਸਵਰ ਹੋਵੇ ਤਾਂ ਇਨ੍ਹਾਂ ਸਵਰਾਂ ਦੇ ਸਥਾਨ ਉਤੇ ਕ੍ਰਮਵਾਰ 'ਅਯ', 'ਆਯ', 'ਅਵ' ਅਤੇ 'ਆਵ' ਹੋ ਜਾਂਦਾ ਹੈ:

ਨੇ+ ਅਨ = ਨੈਯਨ/ਨੈਣ

ਮੁਨੇ+ ਏ= ਮੁਨਯੇ

ਹਰੇ+ ਏ = ਹਰਿਯੇ

ਨੈ+ ਅਕ= ਨੈਯਕ

ਪੌ+ ਅਕ = ਪਾਵਕ

**2.5.2 ਹਲ ਸੰਧੀ**

ਕ੍ਰਿਸ਼ਨਕਾਂਤ ਝਾਅ (ਉਹੀ :16) ਅਨੁਸਾਰ, "ਵਿਅੰਜਨ ਵਰਨਾਂ ਦਾ ਕਿਸੇ ਵੀ ਵਰਨ ਦੇ ਨਾਲ ਪਰਸਪਰ ਸੰਯੋਗ ਤੋਂ ਸ਼ਬਦਾਂ ਵਿਚ ਜੋ ਬਦਲਾਅ ਆਉਂਦਾ ਹੈ, ਉਹੀ ਵਿਅੰਜਨ ਸੰਧੀ ਅਖਵਾਉਂਦਾ ਹੈ"। ਸੰਪੂਰਨ ਵਿਅੰਜਨ ਸੰਧੀ ਵਿਧਾਨ ਨੂੰ ਹੇਠ ਲਿਖੇ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ;

1. ਪੂਰਵ ਵਿਕਾਰੀ ਵਿਅੰਜਨ ਸੰਧੀ- ਇਸ ਵਿਅੰਜਨ ਸੰਧੀ ਦੇ ਛੇ ਭੇਦ ਹੁੰਦੇ ਹਨ।ਇਸ ਸੰਧੀ ਦੇ ਪਹਿਲੇ ਹਿੱਸੇ ਦਾ ਆਖਰੀ ਅੱਖਰ ਹੀ ਬਦਲਿਆ ਜਾਂਦਾ ਹੈ।ਪਿਛਲੇ ਹਿੱਸੇ ਵਿਚ ਕੋਈ ਵਿਕਾਰ ਨਹੀਂ ਆਉਂਦਾ।
2. ਪਰ ਵਿਕਾਰੀ ਵਿਅੰਜਨ ਸੰਧੀ- ਇਸ ਵਿਅੰਜਨ ਸੰਧੀ ਦੇ ਦੋ ਭੇਦ ਦੱਸੇ ਗਏ ਹਨ।ਇਸ ਸੰਧੀ ਵਿਚ ਪਿਛਲੇ ਹਿੱਸੇ ਦੇ ਪਹਿਲੇ ਵਰਨ ਵਿਚ ਹੀ ਵਿਕਾਰ ਆਉਦਾ ਹੈ ਅਤੇ ਬਾਕੀ ਹਿੱਸਾ ਜਿਉਂ ਦਾ ਤਿਉਂ ਰਹਿੰਦਾ ਹੈ।
3. ਪੂਰਵ ਪਰ ਵਿਕਾਰੀ ਵਿਅੰਜਨ ਸੰਧੀ-ਇਸ ਵਿਅੰਜਨ ਸੰਧੀ ਦੇ ਵੀ ਦੋ ਭੇਦ ਹਨ।ਇਸ ਸੰਧੀ ਵਿਚ ਕਿਤੇ ਪਹਿਲੇ ਹਿੱਸੇ ਤੇ ਕਈਆਂ ਥਾਵਾਂ ਉਤੇ ਪਿਛਲੇ ਹਿੱਸੇ ਵਿਚ ਵਿਕਾਰ ਆਉਂਦਾ ਹੈ।

1. **ਪੂਰਵ ਵਿਕਾਰੀ ਵਿਅੰਜਨ ਸੰਧੀ**

**ਜਸ਼ ਵਿਧੀ:** ਸੂਤਰ ਨੰ. (8-2-39) ਅਨੁਸਾਰ ਜੇਕਰ ਕਿਸੇ ਸ਼ਬਦ ਵਿਚ ਵਰਨ ਵਰਗ ਦੇ ਪਹਿਲੇ ਚਾਰ ਵਰਨਾਂ ਵਿਚੋਂ ਕੋਈ ਇੱਕ ਵਰਨ ਹੋਵੇ ਅਤੇ ਇਸੇ ਸ਼ਬਦ ਦੇ ਪਿਛਲੇ ਭਾਗ ਵਿਚ /ਸ਼/, /ਸ਼/,/ਸ/ ਅਤੇ /ਹ/ ਹੋਣ ਤਾਂ 'ਜਸ਼' (ਜ, ਬ, ਗ, ਡ, ਦ) ਵਰਗ ਵਿਚ ਬਦਲ ਜਾਂਦਾ ਹੈ। ਵਰਗ ਦੇ ਪਹਿਲੇ ਅਤੇ ਦੂਜੇ ਵਰਨ /ਯ/, /ਸ਼/ ਅਤੇ /ਸ਼/ ਹੋਣ ਤੇ ਸੁਤਰ ਨੰ. (8-4-55) ਅਨੁਸਾਰ 'ਚਰ' ਵਿਚ ਬਦਲ ਜਾਂਦਾ ਹੈ:

ਜਗਤੁ+ ਈਸ਼= ਜਗਦੁ+ਈਸ਼= ਜਗਦੀਸ਼

ਸਦ+ ਗੁਰੂ= ਸਤਿ+ਗੁਰੂ= ਸਤਿਗੁਰੂ

**ਚਰ ਵਿਧੀ:** ਸੂਤਰ ਨੰ. (8-4-55) ਅਨੁਸਾਰ ਵਰਨ ਵਰਗ ਦੇ ਤੀਜੇ ਜਾਂ ਚੌਥੇ ਅੱਖਰ ਦੇ ਅੱਗੇ ਜੇਕਰ ਵਰਗ ਦੇ ਪਹਿਲੇ, ਦੂਜੇ ਵਰਨ ਜਾਂ /ਸ਼/, /ਸ਼/ ਅਤੇ /ਸ਼/ ਤਾਂ ਇਹ ਵਿਧੀ ਕੰਮ ਕਰਦੀ ਹੈ।'ਖਰ' ਪ੍ਰਤਿਆਹਾਰ ਦੇ ਵਰਨ, ਸ਼ਬਦ ਦੇ ਪਿਛਲੇ ਭਾਗ ਵਿਚ ਹੋਣ ਤਾਂ 'ਝਲ' ਦੇ ਸਥਾਨ ਉਪਰ 'ਚਰ' ਬਦਲ ਜਾਂਦਾ ਹੈ:

ਸਦ+ ਪਾਤਰ= ਸਤ+ ਪਾਤਰ= ਸਤਿਪਾਤਰ

ਉਦ+ਥਾਨ= ਉਤ+ ਥਾਨ= ਉੱਥਾਨ

**ਅਨੁਨਾਸਕ ਵਿਧੀ:** ਸੂਤਰ ਨੰ, (8-4-45) ਅਨੁਸਾਰ ਜੇਕਰ ਪਹਿਲੇ ਸ਼ਬਦ ਦੇ ਅੰਤ ਵਿਚ 'ਯਰ'('ਹ' ਨੂੰ ਛੱਡਕੇ ਕੋਈ ਵੀ ਵਿਅੰਜਨ) ਅਤੇ ਪਿਛਲੇ ਹਿੱਸੇ ਵਿਚ (ਸ਼ੁਰੂ ਵਿਚ) ਅਨੁਨਾਸਿਕ (ਵਰਗ ਦੇ ਪੰਜਵੇਂ ਵਰਨ ਙ, ਞ, ਣ, ਨ ਅਤੇ ਮ) ਹੋਣ ਤਾਂ ਉਕਤ 'ਯਰ' ਦੇ ਦੁਆਰਾ ਪੰਜਵਾਂ ਅੱਖਰ ਬਣ ਜਾਂਦਾ ਹੈ। ਭਾਵ ਪਹਿਲੇ ਸ਼ਬਦ ਦੇ ਪਹਿਲੇ ਅੱਖਰ ਅੱਗੇ ਜੇਕਰ ਕੋਈ ਪੰਜਵਾਂ ਅੱਖਰ ਹੋਵੇ ਤਾਂ ਇਹ ਅਨੁਨਾਸਿਕ ਵਿਧੀ ਹੁੰਦੀ ਹੈ:

ਜਗਤ+ ਨਾਥ= ਜਗਨ+ ਨਾਥ= ਜਗਨਨਾਥ

ਸ਼ਾਂ+ਤ =ਸ਼ਾਨ+ ਤ = ਸ਼ਾਂਤ

**ਅਨੁਸਵਰ ਵਿਧੀ:** ਸੂਤਰ ਨੰ. (8-3-23) ਅਨੁਸਾਰ ਪਹਿਲੇ ਸ਼ਬਦ ਦੇ ਅੰਤ ਵਿਚ /ਮ/ ਹੋਵੇ ਅਤੇ ਉੱਤਰਖੰਡ ਵਿਚ ਕੋਈ ਵੀ ਵਿਅੰਜਨ ਵਰਨ ਹੋਵੇ ਤਾਂ /ਮ/ ਅਨੁਸਵਰ ਹੁੰਦਾ ਹੈ:

ਸ਼ਮ+ ਕਰ= ਸ਼ੰਕਰ

ਸੰਗ+ ਹਾਰ= ਸੰਘਾਰ

ਸਮ+ ਸਾਰ= ਸੰਸਾਰ

ਸਮ+ ਤੋਸ਼=ਸੰਤੋਸ਼

**ਲਤਵ ਵਿਧੀ:** ਸੂਤਰ ਨੰ.(8-4-59) ਅਨੁਸਾਰ 'ਤਵਰਗ' (ਤ, ਥ, ਦ, ਧ, ਨ) ਦੇ ਅੱਗੇ ਜੇਕਰ /ਲ/ ਧੁਨੀ ਹੋਵੇ ਤਾਂ ਇਹ ਵਰਗ /ਲ/ ਵਿਚ ਤਬਦੀਲ ਹੋ ਜਾਂਦਾ ਹੈ:

ਤਤ+ ਲੀਨ=ਤਲ+ਲੀਨ= ਤੱਲੀਨ

**2. ਪਰ ਵਿਕਾਰੀ ਵਿਅੰਜਨ ਸੰਧੀ**

**ਪੂਰਵ ਸਵਰਨ ਵਿਧੀ:** ਸੂਤਰ ਨੰ. (8-4-62) ਅਨੁਸਾਰ /ਹ/ ਤੋਂ ਪਹਿਲਾਂ ਜਿਸ ਵੀ ਵਰਗ ਦਾ ਅੱਖਰ ਹੋਵੇ ਤਾਂ ਇਹ /ਹ/ ਉਸੇ ਵਰਗ ਦੇ ਚੌਥੇ ਅੱਖਰ ਵਿਚ ਬਦਲ ਜਾਂਦਾ ਹੈ:

ਤਤ+ ਹਿੱਤ= ਤਤ+ ਧਿਤ= ਤਧਿੱਤ

ਉਤ+ ਹਾਰ= ਉਤ+ਧਾਰ= ਉਧਾਰ

**ਛਤਵ ਵਿਧੀ:** ਸੂਤਰ ਨੰ.(8-4-63) ਅਨੁਸਾਰ ਪਹਿਲੇ ਸ਼ਬਦ ਸਮੂਹ ਦੇ ਅੰਤਿਮ ਅੱਖਰ ਕਿਸੇ ਵਰਗ ਦੇ ਪਹਿਲੇ, ਦੂਜੇ, ਤੀਜੇ ਜਾਂ ਚੌਥੇ ਹੋਣ ਤਾਂ ਅਤੇ ਉਨ੍ਹਾਂ ਦੇ ਅੱਗੇ ਜੇਕਰ /ਸ਼/ ਹੋਵੇ ਤਾਂ ਇਹ /ਸ਼/=/ਛ/ ਵਿਚ ਤਬਦੀਲ ਹੋ ਜਾਂਦਾ ਹੈ:

ਸਤ+ਸ਼ਾਸਤਰ= ਸਤ+ਛਾਸ਼ਤਰ=ਸੱਛਾਸਤਰ

**3. ਪੂਰਵ ਪਰ ਵਿਕਾਰੀ ਵਿਅੰਜਨ ਸੰਧੀ**

**ਸ਼ਚੁੱਤਵ ਵਿਧੀ:** ਸੂਤਰ ਨੰ.(8-4-40) ਅਨੁਸਾਰ ਸ਼ਬਦ ਦੇ ਅਖੀਰ /ਸ/ ਵਰਨ ਅਤੇ 'ਤਵਰਗ' (ਤ,ਥ,ਦ,ਧ,ਨ) ਤੋਂ ਬਾਅਦ /ਸ਼/ ਵਰਨ ਅਤੇ 'ਚਵਰਗ' (ਚ,ਛ,ਜ,ਝ,ਞ) ਦੀ ਸੰਧੀ ਹੋਣ ਉਤੇ /ਸ/ ਅਤੇ 'ਤਵਰਗ' ਦੇ ਸਥਾਨ ਉਤੇ ਕ੍ਰਮਵਾਰ /ਸ਼/ ਅਤੇ 'ਚਵਰਗ' ਹੋ ਜਾਂਦਾ ਹੈ :

ਸਤ+ ਜਨਸਚ+ ਜਨ= ਸੱਜਣ

ਪਰ ਕੇਵਲ /ਸ਼/ ਦੇ ਬਾਅਦ 'ਤਵਰਗ' ਹੋਣ ਤੇ ਇਹ ਸੰਧੀ ਨਹੀਂ ਹੁੰਦੀ। ਇਸ ਦੀ ਪੁਸ਼ਟੀ ਸੂਤਰ ਨੰ. (8-4-44) ਵਿਚ ਕੀਤੀ ਗਈ ਹੈ।

**ਸ਼ਟੁਤਵ ਵਿਧੀ:** ਸੂਤਰ ਨੰ. (8-4-55) ਅਨੁਸਾਰ /ਸ/ ਤੇ 'ਤਵਰਗ' ਦਾ ਕੋਈ ਵੀ ਵਰਨ ਸ਼ਬਦ ਦੇ ਕਿਸੇ ਵੀ ਹਿੱਸੇ ਵਿਚ ਹੋਵੇ ਅਤੇ /ਸ਼/ ਤੇ 'ਟਵਰਗ' ਦਾ ਕੋਈ ਵਰਨ ਸ਼ਬਦ ਦੇ ਦੂਜੇ ਖੰਡ ਵਿਚ ਹੋਵੇ ਤਾਂ, /ਸ/, /ਸ਼/ ਵਿਚ ਅਤੇ 'ਤਵਰਗ' =ਟਵਰਗ ਵਿਚ ਬਦਲ ਜਾਂਦਾ ਹੈ:

ਤਤ+ ਟੀਕਾ ਤਟ+ ਟੀਕਾ= ਤੱਟੀਕਾ

ਪ੍ਰਿਸ਼+ ਤ ਪ੍ਰਿਸ਼+ ਟ= ਪ੍ਰਿਸ਼ਟ

ਇਸ ਤਰ੍ਹਾਂ 'ਅਸ਼ਟਾਧਿਆਈ' ਵਿਚ ਵਿਅੰਜਨ ਸੰਧੀ ਦੀਆਂ ਕੁੱਲ ਦਸ ਕਿਸਮਾਂ ਬਾਰੇ ਵਿਵਰਣ ਕੀਤਾ ਗਿਆ ਮਿਲਦਾ ਹੈ।

**2.5.3 ਵਿਸਰਗ ਸੰਧੀ**

ਵਿਸਰਗ ਨਾਲ ਸਵਰ ਜਾਂ ਵਿਅੰਜਨ ਦੇ ਜੁੜਨ ਨੂੰ 'ਵਿਸਰਗ ਸੰਧੀ' ਆਖਿਆ ਜਾਂਦਾ ਹੈ।ਵਿਸਰਗ ਨੂੰ ਵਰਨਾਂ ਤੋਂ ਬਾਅਦ ਬਿੰਦੂ ਰੂਪ (:) ਵਿਚ ਲਗਾਇਆ ਜਾਂਦਾ ਹੈ। ਗੋਵਿੰਦ ਪ੍ਰਸ਼ਾਦ ਸ਼ਰਮਾ (ਉਹੀ: 137) ਅਨੁਸਾਰ ਵਿਸਰਗ ਦੀ ਉਤਪਤੀ 'ਰੇਫ' ਤੋਂ ਹੁੰਦੀ ਹੈ। ਵਿਸਰਗ ਸੰਧੀ ਵਿਚ ਵਿਸਰਗ ਤੋਂ ਪਹਿਲਾਂ ਸਵਰ ਹੀ ਹੁੰਦਾ ਹੈ ਅਤੇ ਬਾਅਦ ਵਿਚ ਸਵਰ ਜਾਂ ਵਿਅੰਜਨ ਕੋਈ ਵੀ ਵਰਨ ਹੋ ਸਕਦਾ ਹੈ।ਵਿਸਰਗ ਦੀ ਸੁਤੰਤਰ ਸੱਤਾ ਨੂੰ ਕਿਧਰੇ ਵੀ ਨਹੀਂ ਕਬੂਲਿਆ ਗਿਆ।ਇਹ ਕਿਸੇ ਨਾ ਕਿਸੇ ਤਰ੍ਹਾਂ ਰੂਪਾਂਤ੍ਰਿਤ ਹੀ ਰਹਿੰਦਾ ਹੈ।'ਅਸ਼ਟਾਧਿਆਈ' ਵਿਚ ਵਿਸਰਗ ਦੇ 8 ਭੇਦਾਂ ਦਾ ਵਰਨਣ ਕੀਤਾ ਗਿਆ ਹੈ:

**ਓਤਵ ਵਿਧੀ:** ਸੂਤਰ ਨੰ. (6-1-113) ਅਨੁਸਾਰ ਹ੍ਰਸਵ /ਅ/ ਤੋਂ ਪਿਛੇ /ਰ/ ਦੇ ਸਥਾਨ ਉਪਰ, /ਅ/ ਦੇ ਵਿਛੁੰਨ ਹੋਣ ਤੇ ਹ੍ਰਸਵ /ਉ/ ਦਾ ਆਦੇਸ਼ ਹੋ ਜਾਂਦਾ ਹੈ। ਕਈ ਵਾਰੀ ਸ਼ਬਦ ਦੇ ਪਹਿਲੇ ਹਿੱਸੇ ਵਿਚ ਇਹ /ਓ/ ਵਿਚ ਵੀ ਤਬਦੀਲ ਹੋ ਜਾਂਦਾ ਹੈ:

ਮਨ+ਯੋਗ= ਮਨੁ (ਅਹ) ਯੌਗ= ਮਨੁ(ਓ) ਯੋਗ= ਮਨੋਯੋਗ

ਮਨ+ਬਲ= ਮਨ (ਅਹ) ਬਲ= ਮਨ(ਓ) =ਮਨੋਬਲ

**/ਰ/ ਵਿਧੀ:** ਸੂਤਰ ਨੰ. (8-2-66) ਅਨੁਸਾਰ /ਏ/, /ਐ/, /ਓ/ ਅਤੇ /ਔ/ ਦੇ ਅੱਗੇ ਜੇਕਰ ਕੋਈ ਹੋਰ ਸਵਰ ਹੋਵੇ ਤਾਂ ਵਿਸਰਗ /ਰ/ ਬਣ ਜਾਂਦਾ ਹੈ:

ਦੁ+ ਅਵਸਥਾ= ਦੁਰ+ ਅਵਸਥਾ= ਦੁਰਵਸਥਾ

ਨਿਰ+ਨਯ= ਨਿਰ+ਨਯ= ਨਿਰਣਯ

ਦੁਹ+ਗਤੀ= ਦੁਰ+ ਗਤੀ= ਦੁਰਗਤੀ

**ਲੋਪ ਵਿਧੀ:** ਸੂਤਰ ਨੰ. (8-3-17 ਅਤੇ 19) ਅਨੁਸਾਰ ਭੋਹ, ਭਗੋ, ਅਘੋਹ ਸ਼ਬਦ ਤੇ /ਅ/ ਜਾਂ /ਆ/ ਦੇ ਬਾਅਦ ਵਿਸਰਗ ਹੋਵੇ। ਪਿਛਲੇ ਪਦ ਦੇ ਸ਼ੁਰੂ ਵਿਚ 'ਅਸ਼' ਵਰਣ ਹੋਣ ਤਾਂ ਵਿਸਰਗ ਕ੍ਰਮਵਾਰ /ਸ/ ਤੋਂ /ਰੁ/=/ਯ/ ਹੋ ਜਾਂਦਾ ਹੈ।ਸਵਰਾਂ ਦੇ ਪਿਛਲੇ ਪਦ ਵਿਚ ਰਹਿਣ ਉਤੇ (8-3-29) ਸੂਤਰ ਅਨੁਸਾਰ ਇਸ /ਯ/ ਦਾ ਲੋਪ ਲੇਖਕ ਦੀ ਇੱਛਾ ਤੇ ਨਿਰਭਰ ਕਰਦਾ ਹੈ।

**ਵਿਸਰਗ ਵਿਧੀ:** ਇਸ ਵਿਧੀ ਵਿਚ ਵਿਸਰਗ ਦਾ ਰੂਪਾਂਤਰਨ ਨਹੀਂ ਹੁੰਦਾ।ਵਿਸਰਗ ਦੇ ਬਾਅਦ ਜੇਕਰ /ਕ/, /ਖ/, /ਪ/ ਤੇ /ਫ/ ਹੈ ਤਾਂ ਵਿਸਰਗ ਬਦਲ ਨਹੀਂ ਸਕਦਾ।

**/ਸ਼/ ਵਿਧੀ:** ਸੂਤਰ ਨੰ (8-3-36 ਤੇ 34) ਅਨੁਸਾਰ ਇਸ ਵਿਧੀ ਦਾ ਵਿਧਾਨ ਕੀਤਾ ਗਿਆ ਹੈ। ਸੂਤਰ ਨੰ. (8-3-36) ਅਨੁਸਾਰ ਜੇਕਰ ਪਹਿਲੇ ਪਦ ਵਿਚ ਵਿਸਰਗ ਹੋਵੇ ਤੇ ਪਿਛਲੇ ਪਦ ਦੇ ਸ਼ੁਰੂ ਵਿਚ /ਸ਼/ ਅਤੇ ਪਿਛਲੇ ਪਦ ਵਿਚ /ਸ/ ਰਹੇ ਤਾਂ ਇਨ੍ਹਾਂ ਵਿਚ ਤਬਦੀਲੀ ਲੇਖਕ ਦੀ ਇੱਛਾ ਤੇ ਨਿਰਭਰ ਕਰਦੀ ਹੈ।ਇਹ /ਸ਼/ ਕਈ ਵਾਰ /ਸ਼/(-ਹਿੰਦੀ ਦੇ 'ਸ਼ਟਕੋਣ' ਵਾਲਾ ਵਰਨ) ਅਤੇ /ਸ਼/-(ਹਿੰਦੀ ਵਿਚ 'ਸ਼ਾਮ'ਸ਼ਬਦ ਵਾਲਾ ਵਰਨ) ਵਿਚ ਬਦਲ ਜਾਂਦਾ ਹੈ:

ਹਰਿਹ+ਸ਼ੇਤੇ= ਹਰੀਸ਼ਸ਼ੇਤੇ ਜਾਂ ਹਰਿਹ ਸ਼ੇਤੇ (ਹਰੀ ਸੌਂਦਾ ਹੈ)

ਸੂਤਰ ਨੰ. (8-3-34) ਅਨੁਸਾਰ ਜੇਕਰ /ਤ/, /ਥ/,/ਸ਼/ ਵਰਨ ਪਿਛਲੇ ਪਦ ਦੇ ਸ਼ੁਰੂ ਵਿਚ ਹੁੰਦੇ ਹਨ ਤਾਂ ਵਿਸਰਗ ਵਿਚ ਵੱਖਰਾ /ਸ/ ਤਬਦੀਲ ਹੋ ਜਾਂਦਾ ਹੈ। /ਚ/, /ਛ/ ਅਤੇ /ਸ਼/ ਹੋਣ ਉਪਰ ਉਸ /ਸ/ ਦੇ ਸਥਾਨ ਉਤੇ /ਸ਼/, /ਟ/, /ਠ/, ਤਬਦੀਲ ਹੋ ਜਾਂਦਾ ਹੈ ਅਤੇ /ਕ/, /ਖ/, /ਪ/ ਅਤੇ /ਫ/ ਹੋਣ ਉਤੇ ਵਿਸਰਗ ਹੀ ਰਹਿ ਜਾਂਦੇ ਹਨ:

ਦੁਹ+ਸ਼ਾਸਨ= ਦੁਸ਼ਾਸ਼ਨ

**/ਸ਼/(ਸ਼ਟਕੋਣ ਵਾਲਾ) ਵਿਧੀ:** ਇਸ ਵਿਧੀ ਵਿਚ ਵਿਸਰਗ /ਸ਼/ ਹੁੰਦਾ ਹੈ। ਸੂਤਰ ਨੰ. (8-3-39) ਅਨੁਸਾਰ ਵਿਸਰਗ ਦੇ ਅੱਗੇ ਜੇਕਰ /ਸ਼/, /ਟ/ ਅਤੇ /ਠ/ ਤਾਂ ਵਿਸਰਗ /ਸ਼/ ਹੁੰਦਾ ਹੈ ਅਤੇ /ਈ/, /ਉ/,

/ਐ/, /ਏ/, /ਓ/ ਅਤੇ /ਔ/ ਦੇ ਅੱਗੇ ਜੇਕਰ /ਕ/, /ਖ/, /ਪ/ ਅਤੇ/ਫ/ ਹੋਣ ਤਾਂ ਵੀ ਵਿਸਰਗ /ਸ਼/ ਹੀ ਰਹਿੰਦਾ ਹੈ:

ਨਿਹ+ਕਪਟ= ਨਿਸ਼+ਕਪਟ= ਨਿਸ਼ਕਪਟ

ਨਿਹ+ਫਲ= ਨਿਸ਼+ਫਲ= ਨਿਸ਼ਫਲ

**/ਸ/ ਵਿਧੀ:** ਸੂਤਰ ਨੰ. (8-3-34) ਅਨੁਸਾਰ ਵਿਸਰਗ ਦੇ ਬਾਅਦ ਜੇਕਰ /ਸ/, /ਤ/ ਅਤੇ /ਥ/ ਹੋਣ ਤਾਂ ਵਿਸਰਗ /ਸ਼/ ਬਣ ਜਾਂਦਾ ਹੈ। ਸੂਤਰ ਨੰ. (9-3-39) ਨੇ ਵੀ ਇਸ ਗੱਲ ਦੀ ਪੁਸ਼ਟੀ ਕੀਤੀ ਹੈ:

ਦੁਸ਼ਸ਼ਾਸ਼ਨ- ਦੁਸ਼ਾਸ਼ਨ

ਦੁਰਕਟ- ਦੁਮਟ

ਨਿਰਸੰਦੇਹ- ਨਿਸੰਦੇਹ

**ਪੂਰਵ ਦੀਰਘ ਵਿਧੀ:** ਜੇਕਰ /ਰ/ ਹਲੰਤ ਹੋਵੇ ਤਾਂ ਵਿਸਰਗ ਲੁਪਤ ਹੋਕੇ ਆਪਣੇ ਤੋਂ ਪਹਿਲੇ ਸਵਰ /ਅ/, /ਇ/ ਅਤੇ /ਉ/ ਨੂੰ ਦੀਰਘ ਬਣਾ ਦਿੰਦਾ ਹੈ:

ਪੁਨ+ਰਮਣ= ਪੁਨਾਰਮਣ

ਨਿ+ਰਜ= ਨੀਰਜ

### 2.6 ਸ਼ਬਦ/ਪਦ ਨਿਰਮਾਣ

ਪਾਣਿਨੀ ਨੇ ਭਾਸ਼ਾ ਦੇ ਸ਼ਬਦਾਂ ਨੂੰ ਦੋ ਵਰਗਾਂ,**ਵਿਕਾਰੀ** ਅਤੇ **ਅਵਿਕਾਰੀ** ਵਿਚ ਵੰਡਿਆ ਹੈ। ਭਾਸ਼ਾ ਦੇ ਸਾਰੇ ਸਬਦਾਂ ਨੂੰ 'ਸੁਬੰਤ' ਅਤੇ ਤਿਙੰਤ੍' ਪਦਾਂ ਵਿਚ ਰੱਖਿਆ ਗਿਆ ਹੈ।ਇਹ 'ਸੁਬੰਤ' ਤੇ 'ਤਿਙੰਤ੍' ਵਿਕਾਰੀ ਸ਼ਬਦਾਂ ਅਧੀਨ ਹੀ ਵਿਚਾਰੇ ਗਏ ਹਨ। ਸੁਬੰਤ ਰੂਪ (ਸੁਪ੍) ਨਾਵੀਂ ਵਿਭਕਤੀ ਦੁਆਰਾ ਨਿਰਮਿਤ ਹੁੰਦੇ ਹਨ ਜੋ ਕਿ 'ਪ੍ਰਾਤਿਪਦਿਕਾਂ' ਨਾਲ ਜੁੜਦੀ ਹੈ ਅਤੇ ਇਸ ਤੋਂ ਬਣੇ ਸ਼ਬਦ ਰੂਪ ਨਾਂਵ, ਪੜਨਾਂਵ, ਵਿਸ਼ੇਸ਼ਣ, ਤਧਿੱਤ,ਇਸਤਰੀ ਪ੍ਰਤਿਆਂ ਅਤੇ ਸਮਾਸ ਹੁੰਦੇ ਹਨ।ਜਦਕਿ ਤਿਙੰਤ੍ ਸ਼ਬਦਾਂ ਦਾ ਨਿਰਮਾਣ ਧਾਤੂ ਨਾਲ ਲੱਗਣ ਵਾਲੇ ਕਿਰਿਆਵੀ ਪ੍ਰਤਿਆਂ ਦੁਆਰਾ ਹੁੰਦਾ ਹੈ।ਲੌਕਿਕ ਭਾਸ਼ਾ ਦੀਆਂ 1967 ਧਾਤੂਆਂ ਨੂੰ ਦਸ ਵਰਗਾਂ ਵਿਚ ਵੰਡਕੇ ਵਿਸ਼ਲੇਸ਼ਿਤ ਕੀਤਾ ਗਿਆ ਹੈ।ਇੱਕ ਵਰਗ ਦੇ ਧਾਤੂ ਰੂਪਾਂ ਉਤੇ ਸਮਾਨ ਵਿਆਕਰਨਿਕ ਨਿਯਮ ਲਾਗੂ ਹੁੰਦੇ ਹਨ ਅਤੇ ਵੱਖ-ਵੱਖ ਤਰ੍ਹਾਂ ਦੀਆਂ ਵਿਆਕਰਨਿਕ ਸ਼੍ਰੇਣੀਆਂ ਦੇ ਆਧਾਰ ਉਤੇ ਧਾਤੂਆਂ ਦੇ ਕਈ ਵਰਗ ਅਤੇ ਉਪ ਵਰਗ ਬਣਾਏ ਗਏ ਹਨ। ਮੁੱਖ ਰੂਪ ਵਿਚ ਤਿੰਨ ਪ੍ਰਕਾਰ ਦੇ ਧਾਤੂ ਭੇਦ- ਆਤਮਨੇਪਦੀ, ਪਰਸਮੈਪਦੀ ਅਤੇ ਉਭੈਪਦੀ ਦੱਸੇ ਗਏ ਹਨ। ਇਹ ਕਿਰਿਆਵੀ ਵਿਭਕਤੀ ਰੂਪ(ਤਿੰਙ੍), ਧਾਤੂ ਰੂਪਾਂ(ਨਾਂਵ ਧਾਤੂ, ਪ੍ਰੇਰਨਾਤਮਕ ਧਾਤੂ,ਅਕਰਮਕ ਧਾਤੂ ਤੇ ਸਕਰਮਕ ਧਾਤੂ) ਨਾਲ ਕਿਰਦੰਤ, ਕ੍ਰਿਤਯ, ਕ੍ਰਿਤ, ਤੁਮੁਨ ਅਤੇ ਣਾਮੁਲ ਪਿਛੇਤਰਾਂ ਦੇ ਰੂਪ ਵਿਚ ਜੁੜ ਕੇ ਸ਼ਬਦਾਂ ਦਾ ਨਿਰਮਾਣ ਕਰਦੇ ਹਨ ਅਤੇ ਇਨ੍ਹਾਂ ਤੋਂ ਬਣੇ ਸ਼ਬਦ 'ਤਿਙੰਤ੍' ਹੁੰਦੇ ਹਨ।ਇਸ ਵਰਗੀਕਰਨ ਦਾ ਆਧਾਰ ਸ਼ਬਦਾਂ ਦੀ ਵਿਆਕਰਨਿਕ ਰੂਪ ਸਿੱਧੀ ਹੈ।ਪਦ ਰਚਨਾ ਦਾ ਆਧਾਰ 'ਪ੍ਰਾਤਿਪਦਿਕ' ਅਤੇ 'ਧਾਤੂ' ਨੂੰ ਮੰਨਿਆ ਗਿਆ ਹੈ।ਅਵਿਕਾਰੀ ਸ਼ਬਦਾਂ ਦੀ ਸ਼੍ਰੇਣੀ ਵਿਚ ਨਿਪਾਤ, ਉਪਸਰਗ ਅਤੇ ਕਿਰਿਆ ਵਿਸ਼ੇਸ਼ਣ ਨੂੰ ਰੱਖਿਆ ਗਿਆ ਹੈ।ਸ਼ਬਦ ਨੂੰ

ਪ੍ਰਾਤਿਪਦਿਕ ਜਾਂ ਰੂੜ੍ਹ ਸ਼ਬਦ ਆਖਿਆ ਹੈ। ਰੂੜ੍ਹ ਤੋਂ ਭਾਵ 'ਮੂਲਾਂਸ਼' ਹੈ, ਜਿਸ ਤੋਂ ਵਿਭਕਤੀਆਂ ਦੁਆਰਾ ਸੈਂਕੜੇ ਨਵੇਂ ਸ਼ਬਦ ਬਣਾਏ ਜਾ ਸਕਦੇ ਹਨ।

### 2.6.1 ਪ੍ਰਾਤਿਪਦਿਕ

ਪ੍ਰਾਤਿਪਦਿਕ ਦਾ ਪਰਿਭਾਸ਼ਿਕ ਸੂਤਰ ਹੈ, *"ਅਰਥਵਦ ਧਾਤੂ ਪ੍ਰਤਿਆਹ ਪ੍ਰਾਤਿਪਦਿਕਮ॥"* ਅਰਥਾਤ ਧਾਤੂ ਅਤੇ ਪਿਛੇਤਰ ਨੂੰ ਛੱਡ ਜੋ ਵੀ ਤੱਤ ਹੁੰਦਾ ਹੈ, ਤੇ ਉਸ ਤੋਂ ਨਿਰਮਿਤ ਹੋਣ ਵਾਲੇ ਪਦਾਂ ਦੇ ਮੂਲ ਵਿਚ ਰਹਿੰਦਾ ਹੈ, ਉਹ 'ਪ੍ਰਾਤਿਪਦਿਕ' ਹੈ। 'ਕ੍ਰਿਤ' ਅਤੇ 'ਤਧਿੱਤ' ਪਿਛੇਤਰਾਂ ਤੋਂ ਬਣੇ ਭਾਸ਼ਾਈ ਰੂਪਾਂ ਅਤੇ 'ਸਮਾਸਾਂ' ਨੂੰ ਵੀ ਪ੍ਰਾਤਿਪਦਿਕ ਆਖਿਆ ਗਿਆ ਹੈ। ਇਸ ਦੀ ਪੇਸ਼ਕਾਰੀ *"ਕ੍ਰਿਤ ਤਧਿੱਤ ਸਮਾਸ ਚ॥"* ਸੂਤਰ ਵਿਚ ਕੀਤੀ ਗਈ ਹੈ; ਕਿਉਂਕਿ ਇਹ ਵਿਭਕਤੀ ਪਿਛੇਤਰ ਜੁੜਨ ਉਤੇ ਪਦ ਰੂਪ ਅਖ਼ਤਿਆਰ ਕਰਕੇ ਵਾਕ ਬਣਨ ਵਿਚ ਸਮਰੱਥ ਹੋ ਜਾਂਦੇ ਹਨ।

ਪਾਣਿਨੀ ਦੇ ਮਤ ਅਨੁਸਾਰ ਭਾਸ਼ਾ ਦੇ ਸਾਰੇ ਪਦਾਂ ਨਾਲ ਪਿਛੇਤਰ ਜੁੜੇ ਹੁੰਦੇ ਹਨ।ਧਾਤੂਆਂ ਪਿਛੇ 'ਤਿੰਙ' ਪਿਛੇਤਰ ਜੁੜਦੇ ਹਨ।ਇਸ ਕਰਕੇ ਇਸਨੂੰ 'ਤਿਙੰਤ੍' ਆਖਿਆ ਜਾਂਦਾ ਹੈ। ਧਾਤੂ ਤੋਂ ਬਿਨਾ ਸਾਰੇ ਸ਼ਬਦਾਂ ਪਿਛੇ, ਭਾਵੇਂ ਉਹ ਪੜਨਾਂਵ ਹੋਣ, ਵਿਸ਼ੇਸ਼ਣ, ਨਾਂਵ ਜਾਂ ਅੱਵੈ ਹੋਣ ਸਾਰਿਆਂ ਦੇ ਪਿਛੇ 'ਸੁਪ੍' ਪਿਛੇਤਰ ਜੁੜਦਾ ਹੈ। ਇਸ ਕਰਕੇ ਇਨ੍ਹਾਂ ਨੂੰ 'ਸੁਬੰਤ' ਰੂਪ ਆਖਿਆ ਗਿਆ ਹੈ।

ਭਾਸ਼ਾ ਵਿਚ ਬਹੁਤ ਸਾਰੇ ਸ਼ਬਦ ਐਸੇ ਵੀ ਮਿਲਦੇ ਹਨ; ਜਿੰਨ੍ਹਾਂ ਦੇ ਅੰਤ ਵਿਚ 'ਸੁਪ੍' ਜਾਂ 'ਤਿੰਙ੍' ਪਿਛੇਤਰ ਨਹੀਂ ਜੁੜਿਆ ਹੁੰਦਾ।ਜਿਵੇਂ; ਰਮਾ, ਗੌਰੀ, ਰਾਜਾ, ਪਲਿਆਮਾਸ ਤੇ ਅਚਕਾਹ।ਪਹਿਲੇ ਤਿੰਨ ਸ਼ਬਦਾਂ ਨੂੰ 'ਸੁਬੰਤ' ਅਤੇ ਦੂਜੇ ਦੋ ਸਬਦਾਂ ਨੂੰ 'ਤਿਙੰਤ੍' ਮੰਨਿਆ ਜਾਵੇਗਾ।ਭਾਵੇਂ ਇਨ੍ਹਾਂ ਪੰਜਾਂ ਸ਼ਬਦਾਂ ਨਾਲ ਕੋਈ ਪਿਛੇਤਰ ਜੁੜਿਆ ਹੀ ਨਹੀਂ ਹੈ ਪਰ ਫੇਰ ਵੀ ਵਿਆਕਰਨ ਇਹ ਕਲਪਨਾ ਕਰਦਾ ਹੈ, ਕਿ ਇਨ੍ਹਾਂ ਨਾਲ ਪਿਛੇਤਰ ਜੁੜਿਆ ਹੋਇਆ ਸੀ ਅਤੇ ਉਸ ਦਾ ਲੋਪ ਹੋ ਗਿਆ।ਵਿਆਕਰਨ ਅਜਿਹੀ ਕਲਪਨਾ ਸਹਾਰੇ ਹੀ ਪਦਾਂ ਦੀ ਉਚਿਤ ਪਰਿਭਾਸ਼ਾ ਦਾ ਨਿਰਮਾਣ ਕਰ ਸਕਦਾ ਹੈ।ਭਰਥਰੀਹਰੀ ਅਨੁਸਾਰ ਮੂਲਾਂਸ਼ ਅਤੇ ਪਿਛੇਤਰ ਆਦਿ ਸਾਰੀ ਕਲਪਨਾ ਹੀ ਹੈ। ਸ਼ਬਦਾਂ ਦੀ ਇਸ ਪ੍ਰਕਾਰ ਕ੍ਰਮਬੱਧ ਰਚਨਾ ਨਹੀਂ ਹੁੰਦੀ, ਸ਼ਬਦ ਵੱਖਰੇ ਅਤੇ ਅਵਿਕਾਰੀ ਹੁੰਦੇ ਹਨ।ਉਨ੍ਹਾਂ ਵਿਚ ਲੋਪ, ਆਗਮ ਜਾਂ ਆਦੇਸ਼ ਆਦਿ ਦੀ ਕਲਪਨਾ ਵਿਆਕਰਨਿਕ ਸੁਵਿਧਾ ਵਾਸਤੇ ਕੀਤੀ ਗਈ ਹੈ।[3]

ਇਸ ਪ੍ਰਕਾਰ ਹੀ ਪਾਣਿਨੀ ਨੇ ਸਾਰੇ ਪਦਾਂ ਨੂੰ 'ਸੁਬੰਤ' ਜਾਂ 'ਤਿਙੰਤ' ਮੰਨ ਕੇ ਹਰੇਕ ਪਦ ਦੇ ਅੰਤ ਵਿਚ ਪਿਛੇਤਰ ਦੀ ਕਲਪਨਾ ਕੀਤੀ ਹੈ। ਪਿਛੇਤਰ ਪਰਾਧੀਨ ਹੁੰਦਾ ਹੈ ਅਤੇ ਇਹ ਕਿਸੇ ਨਾਲ ਜੁੜਕੇ ਹੀ ਆਪਣੀ ਹੋਂਦ ਨੂੰ ਕਾਇਮ ਕਰ ਸਕਦਾ ਹੈ।ਇਸ ਨੂੰ ਅਜਿਹਾ ਸ਼ਬਦ ਲੋੜੀਂਦਾ ਹੈ ਜਿਸ ਨਾਲ ਇਹ ਜੁੜ ਕੇ ਆਪਣੀ ਸਾਰਥਿਕਤਾ ਦਰਸਾਵੇ। ਜਿਸ ਨਾਲ ਇਹ ਜੁੜਦਾ ਹੈ, ਉਸ ਨੂੰ ਮੂਲ ਜਾਂ ਰੂੜ੍ਹ ਸ਼ਬਦ ਆਖਿਆ ਜਾਂਦਾ ਹੈ।ਇਸ ਨੂੰ 'ਪ੍ਰਾਕ੍ਰਿਤ' ਦਾ ਨਾਂ ਦਿੱਤਾ ਗਿਆ ਹੈ। ਇਹ 'ਪਾਕ੍ਰਿਤ' ਜਾਂ ਮੂਲ ਸ਼ਬਦ ਇੱਕ ਸ਼ਬਦੀ ਜਾਂ ਬਹੁ-ਸ਼ਬਦੀ ਵੀ ਹੋ ਸਕਦੇ ਹਨ।ਪਿਛੇਤਰ ਜੁੜੇ ਹੋਏ ਮੂਲ ਸ਼ਬਦ ਨੂੰ 'ਯੋਗਿਕ' ਆਖਿਆ ਜਾਂਦਾ ਹੈ। ਬਹੁ-

[3] ਵਾਕਯਪਦੀਯ ਪਦ ਕਾਂਡ, ਪੰਨਾ-277

ਸ਼ਬਦੀ ਮੂਲ ਅਤੇ ਯੋਗਿਕ ਦੋਵੇਂ ਹੋ ਸਕਦੇ ਹਨ।ਭਾਵ ਮੂਲ ਪਿਛੇਤਰ ਰਹਿਤ ਰੂਪ ਹੈ ਅਤੇ ਯੋਗਿਕ ਪਿਛੇਤਰ ਸਹਿਤ ਹੁੰਦਾ ਹੈ।

ਸੰਸਕ੍ਰਿਤ ਵਿਚ ਕਈ ਸ਼ਬਦ 'ਅਵਿਉਤਪਤ' ਹਨ।ਉਨ੍ਹਾਂ ਵਿਚ ਕਿਸੇ 'ਮੂਲ' ਤੇ ਪਿਛੇਤਰਾਂ ਦੀ ਕਲਪਨਾ ਕਰਨ ਦੀ ਜ਼ਰੂਰਤ ਨਹੀਂ ਹੁੰਦੀ।ਉਹ ਆਪਣੇ ਵਿਸ਼ੇਸ਼ ਅਰਥ ਵਿਚ ਰੂੜ੍ਹ ਹੁੰਦੇ ਹਨ।ਰੂੜ੍ਹੀ 'ਅਭਿਧਾ ਸ਼ਕਤੀ' ਦੀ ਹੀ ਪਹਿਲੀ ਕਿਸਮ ਹੈ,ਯੋਗਿਕ ਸ਼ਬਦਾਂ ਵਿਚ ਵੀ 'ਅੱਵੈ' ਰੂੜ੍ਹ ਹੁੰਦੇ ਹਨ।ਭਾਰਤੀ ਵਿਆਕਰਨ ਸ਼ਾਸਤਰੀਆਂ ਦਾ ਵਿਚਾਰ ਹੈ ਕਿ 'ਸਮੁਦਾਇ ਸ਼ਕਤੀ ਰੂੜ੍ਹੀ ਹੈ ਤਾਂ ਅੱਵੈ ਸ਼ਕਤੀ ਜੋੜ ਹੈ'।ਜਿਵੇਂ: 'ਰਕਸਕ' ਸ਼ਬਦ ਵਿਚ ਦੋ ਅੱਵੈ ਹਨ-ਰਕਸ਼+ਅਕ। ਪਹਿਲਾ ਅੱਵੈ ਧਾਤੂ ਰੂਪ ਹੈ, ਜਿਸ ਦਾ ਅਰਥ ਹੈ 'ਰੱਖਿਆ'।ਦੂਜਾ ਅੱਵੈ 'ਅਕ' ਪ੍ਰਤਿਐ ਰੂਪ ਹੈ ਜਿਸ ਦਾ ਅਰਥ 'ਕਰਤਾ' ਹੈ। ਭਾਵ ਦੋਵੇਂ ਅੱਵੈ ਆਪਣੇ ਅਰਥ ਵਿਚ ਰੂੜ੍ਹ ਹਨ।ਇਸ ਤਰ੍ਹਾਂ ਰੂੜ੍ਹੀ ਦੁਆਰਾ ਅਰਥਾਂ ਦਾ ਬੋਧ ਕਰਾਉਣ ਵਾਲੇ ਸ਼ਬਦਾਂ ਨੂੰ 'ਅੱਵੈ ਉਤਪੰਨ' ਆਖਿਆ ਜਾਂਦਾ ਹੈ।ਪੜਨਾਂਵ ਅਤੇ ਵਿਸ਼ੇਸ਼ਣ ਆਦਿ 'ਅੱਵੈ ਉਤਪੰਨ' ਸ਼ਬਦ ਹਨ। ਇਨ੍ਹਾਂ ਨੂੰ 'ਮੂਲ' ਪ੍ਰਾਕ੍ਰਿਤੀ ਵਿਚ ਰੱਖਿਆ ਗਿਆ ਹੈ।ਪਾਣਿਨੀ ਨੇ ਇਨ੍ਹਾਂ ਸ਼ਬਦਾਂ ਦਾ ਅਸਤਿਤਵ ਸਵੀਕਾਰ ਕੀਤਾ ਹੈ।ਯਾਸਕ ਤੇ ਸ਼ਾਕਟਾਯਾਨ ਆਦਿ ਵਿਆਕਰਨ ਆਚਾਰੀਆਂ ਨੇ ਨਾਂਵ ਦੀ ਵਿਆਕਰਨਿਕ ਸ਼੍ਰੇਣੀ ਨੂੰ ਵੀ ਇਸ ਵਿਚ ਸ਼ਾਮਿਲ ਕੀਤਾ ਹੈ।ਪਰ ਪਾਣਿਨੀ ਦੁਆਰਾ ਉਕਤ ਰਿਸ਼ੀਆਂ ਦੇ ਮਤ ਦਾ ਖੰਡਨ ਕੀਤਾ ਗਿਆ ਹੈ।ਇਸ ਦਾ ਸਮਰਥਨ ਪਤੰਜਲੀ ਦੁਆਰਾ ਵੀ ਕੀਤਾ ਗਿਆ ਹੈ।[4]

'ਤਧਿੱਤ' ਅਤੇ 'ਕ੍ਰਿਤ' ਪਿਛੇਤਰਾਂ ਦੇ ਜੋੜ ਦੁਆਰਾ ਅਨੇਕਾਂ ਸ਼ਬਦਾਂ ਦਾ ਨਿਰਮਾਣ ਕੀਤਾ ਜਾ ਸਕਦਾ ਹੈ। 'ਅਸ਼ਟਾਧਿਆਈ' ਦੇ ਚੌਥੇ ਅਤੇ ਪੰਜਵੇ ਪਾਠਾਂ ਵਿਚ 'ਤਧਿੱਤ ਵਿਧਾਨ' ਦਾ ਵਿਸਥਾਰ ਸਹਿਤ ਵਰਨਣ ਕੀਤਾ ਗਿਆ ਹੈ। ਤੀਜੇ ਪਾਠ ਵਿਚ ਵੀ 'ਕ੍ਰਿਤ' ਪਿਛੇਤਰਾਂ ਦੀ ਪੂਰੀ ਸੂਚੀ ਦਿੱਤੀ ਗਈ ਹੈ।ਇਨ੍ਹਾਂ ਅਲੱਗ- ਅਲੱਗ ਪਿਛੇਤਰਾਂ ਦੇ ਜੁੜਨ ਨਾਲ ਨਵੇਂ ਬਣੇ ਸ਼ਬਦਾਂ ਦੀ ਗਿਣਤੀ ਬਹੁਤ ਜ਼ਿਆਦਾ ਹੋ ਜਾਂਦੀ ਹੈ।ਕਿਸੇ ਵੀ ਭਾਸ਼ਾ ਦੇ ਸ਼ਬਦ ਨਿਰਮਾਣ ਵਿਚ ਅਜਿਹੀ ਪ੍ਰਕਿਰਿਆ ਜ਼ਰੂਰੀ ਹੈ।

ਪੁਰਾਤਨ ਵਿਆਕਰਨਾਂ ਵਿਚ ਇਸ ਦਾ ਵਾਦ ਵਿਵਾਦ ਵੀ ਮਿਲਦਾ ਹੈ।ਪਹਿਲੇ ਪਾਠ ਦੇ ਦੂਜੇ ਪਾਦ ਵਿਚ ਪਾਣਿਨੀ ਨੇ ਆਪਣੇ ਤੋਂ ਪੂਰਬਲੇ ਵਿਆਕਰਨਕਾਰਾਂ ਦੇ ਵਿਚਾਰਾਂ ਦਾ ਖੰਡਨ ਸੂਤਰ ਨੰ.(1-2-53, 54, 55) ਵਿਚ ਕੀਤਾ ਹੈ।

ਇਨ੍ਹਾਂ ਸੂਤਰਾਂ ਦਾ ਭਾਵ ਇਹ ਹੈ ਕਿ ਸੰਸਕ੍ਰਿਤ ਵਿਚ ਦੇਸਵਾਚੀ ਸ਼ਬਦ 'ਪੰਚਾਲਹ' ਵਿਚ ਕੁਝ ਵਿਆਕਰਨ ਆਚਾਰੀਆ ਨੇ ਚੌਥੇ ਤਧਿੱਤ ਪਿਛੇਤਰ ਦੀ ਕਲਪਨਾ ਕਰਕੇ, ਫਿਰ ਉਸ ਦਾ ਲੋਪ ਕਰ ਦਿੱਤਾ। ਇਸ ਲੋਪ ਨੂੰ ਸੂਤਰ ਨੰ(1-2-21) ਅਨੁਸਾਰ 'ਲੁਪ' ਆਖਿਆ ਗਿਆ ਹੈ।ਇਸ 'ਲੁਪ' ਦੀ ਵਿਸ਼ੇਸ਼ਤਾ ਇਹ ਹੈ, ਕਿ ਲੋਪ ਤੋਂ ਬਾਅਦ ਸ਼ਬਦ ਦਾ ਲਿੰਗ ਅਤੇ ਵਚਨ, ਲੁਪਤ ਪਿਛੇਤਰ ਦੀ ਪ੍ਰਕ੍ਰਿਤੀ ਦੇ ਲਿੰਗ ਅਤੇ ਵਚਨ ਦੇ ਆਧਾਰ ਉਤੇ ਹੁੰਦੇ ਹਨ। 'ਪੰਚਾਲ' ਕਬੀਲੇ ਦੇ ਖ਼ੱਤਰੀਆਂ ਦਾ ਨਿਵਾਸ ਸਥਾਨ, 'ਪੰਚਾਲਹ' ਕਹਾਉਂਦਾ ਹੈ:

*ਪੰਚਾਲਨਾ ਨਿਵਾਸੋ ਜਨਪਦਾ ਪੰਚਾਲਾਹਾ।*

---

[4] ਮਹਾਂਭਾਸ਼ਯ 1-3-2

ਇਥੇ ਮੂਲ ਸ਼ਬਦ ਪੁਲਿੰਗ ਬਹੁ-ਵਚਨੀ ਰੂਪ ਵਿਚ ਹੈ। ਇਸ ਤਰ੍ਹਾਂ ਚੌਥੇ ਪਿਛੇਤਰ ਦਾ ਲੋਪ ਕਰਨ ਤੋਂ ਬਾਅਦ ਵੀ 'ਜਨਪਦ' ਵਾਚੀ ਪੰਚਾਲ ਸ਼ਬਦ ਪੁਲਿੰਗ ਬਹੁ-ਵਚਨ ਹੀ ਰਹਿੰਦਾ ਹੈ।ਪਰ ਲਿੰਗ ਅਤੇ ਵਚਨ ਨੂੰ ਬਣਾਉਂਣ ਵਾਸਤੇ ਚੌਥੇ ਪਿਛੇਤਰ ਅਤੇ ਉਸ ਦਾ ਲੋਪ ਕਰਨ ਦੀ ਕਲਪਨਾ ਦੀ ਜ਼ਰੂਰਤ ਨਹੀਂ ਹੈ।ਜੇਕਰ 'ਪੰਚਾਲ' ਦੇਸ਼ ਵਿਚ ਪੰਚਾਲ ਖ਼ੱਤਰੀਆਂ ਦਾ ਵਾਸਾ ਹੁੰਦਾ ਅਤੇ ਇਸ ਕਰਕੇ ਹੀ ਇਸ ਦੇਸ਼ ਦਾ ਨਾਂ (ਉਕਤ ਕਬੀਲੇ ਕਰਕੇ) ਪੈਂਦਾ ਤਾਂ ਐਸੀ ਵਿਉਤਪਤੀ ਠੀਕ ਮੰਨੀ ਜਾ ਸਕਦੀ ਸੀ। ਪਰੰਤੂ ਪੰਚਾਲ ਦੇਸ਼ ਦਾ ਨਾਂ ਰੂੜ੍ਹ ਹੈ।ਪੰਚਾਲ ਵਿਚ ਖੱਤਰੀਆਂ ਦਾ ਵਾਸ ਭਾਵੇਂ ਹੁੰਦਾ ਜਾਂ ਨਾ ਹੁੰਦਾ ਤਦ ਵੀ ਇਸ ਦਾ ਨਾਂ ਜਨ ਸਧਾਰਨ ਵਿਚ 'ਪੰਚਾਲ' ਹੀ ਰਹਿਣਾ ਸੀ।ਰੂੜ੍ਹ ਸ਼ਬਦਾਂ ਵਿਚ ਕਿਸੇ ਪ੍ਰਕਾਰ ਦੀ ਵਿਉਤਪਤੀ ਦੀ ਕਲਪਨਾ ਕਰਨਾ ਠੀਕ ਨਹੀਂ। ਇਸ ਕਰਕੇ ਪਾਣਿਨੀ ਨੇ ਵਿਉਤਪਤੀ ਸੰਬੰਧੀ ਆਪਣਾ ਮਤ ਉਕਤ ਸੂਤਰਾਂ ਦੁਆਰਾ ਪੇਸ਼ ਕੀਤਾ ਹੈ।ਇਨ੍ਹਾਂ ਰੂੜ੍ਹ, ਮੂਲ ਜਾਂ ਅਣ-ਵਿਉਤੇ ਸ਼ਬਦਾਂ ਨੂੰ 'ਪ੍ਰਾਤਿਪਦਿਕ' ਕਿਹਾ ਗਿਆ ਹੈ।ਜਿਹੜੇ ਸ਼ਬਦਾਂ ਦੀ ਵਿਉਤਪਤੀ ਹੁੰਦੀ ਹੈ, ਉਹ ਇਸ ਪਰਿਭਾਸ਼ਾ ਦੇ ਅੰਤਰਗਤ ਨਹੀਂ ਆਉਂਦੇ ਕਿਉਂਕਿ ਸੂਤਰ ਨੰ. (1-2-45) ਅਨੁਸਾਰ ਇਨ੍ਹਾਂ ਨੂੰ 'ਅਪ੍ਰਤਿਐ' ਕਹਿਕੇ ਇੱਕ ਸ਼ਬਦ ਦੇ ਪਿਛੇਤਰ ਅਤੇ ਪਿਛੇਤਰ ਅੰਤਕ ਸ਼ਬਦਾਂ ਦਾ ਖੰਡਨ ਕੀਤਾ ਗਿਆ ਹੈ।ਸੂਤਰ ਨੰ. (2-2-46) ਅਨੁਸਾਰ ਵਿਉਤਪਤ ਸ਼ਬਦ ਪਿਛੇਤਰੀ ਹੁੰਦੇ ਹਨ ਅਤੇ ਉਨ੍ਹਾਂ ਦੀ ਪ੍ਰਾਤਿਪਦਿਕ ਸੰਗਿਆ ਨੂੰ ਸਿੱਧ ਕਰਨ ਵਾਸਤੇ ਦੂਜਾ ਨਿਯਮ ਬਣਾਇਆ ਗਿਆ ਹੈ।

ਇਸ ਨਿਯਮ ਅਧੀਨ ਵਿਉਤਪਤ ਤਿੰਨ ਕਿਸਮ ਦੇ ਹੁੰਦੇ ਹਨ- (ੳ) ਕਿਰਦੰਤ, (ਅ) ਤਧਿੱਤ ਅਤੇ (ੲ) ਸਮਾਸ। ਸੂਤਰ ਨੰ. (3-1-92) ਅਨੁਸਾਰ 'ਕ੍ਰਿਤ' ਦੇ ਕੁਝ ਸਮੂਹਿਕ ਪਿਛੇਤਰਾਂ ਨੂੰ 'ਕ੍ਰਿਤਤਿੰਗ' ਆਖਿਆ ਗਿਆ ਹੈ।ਇਹ ਪਿਛੇਤਰ ਧਾਤੂ ਤੋਂ ਬਾਅਦ ਜੁੜਦੇ ਹਨ ਅਤੇ ਅਸ਼ਟਾਧਿਆਈ ਦੇ ਤੀਸਰੇ ਪਾਠ ਵਿਚ ਇਨ੍ਹਾਂ ਪਿਛੇਤਰਾਂ ਦਾ ਵਿਧਾਨ ਪੇਸ਼ ਕੀਤਾ ਗਿਆ ਹੈ।ਕਰਤਾ, ਕਰਮ ਅਤੇ ਕਰਣ ਆਦਿ ਭਿੰਨ-ਭਿੰਨ ਅਰਥਾਂ ਵਿਚ 'ਕ੍ਰਿਤ' ਪਿਛੇਤਰ ਅਹਿਮੀਅਤ ਰੱਖਦੇ ਹਨ। ਸੂਤਰ ਨੰ. (3-4-67, 3-4-70, 3-3-19, 3-4-74, 3-3-73) ਆਦਿ ਵਿਚ 'ਕ੍ਰਿਤ' ਪਿਛੇਤਰਾਂ ਦੇ ਸੰਦਰਭ ਵਿਚ ਚਰਚਾ ਕੀਤੀ ਗਈ ਹੈ। ਸੂਤਰ ਨੰ. (3-3-84,85) ਅਨੁਸਾਰ ਪਿਛੇਤਰੀ ਸ਼ਬਦ ਇਸਤਰੀ ਲਿੰਗ ਵੀ ਹੁੰਦੇ ਹਨ। ਜਿਵੇ; ਸ਼ਾਂਤੀ, ਮਤੀ ਅਤੇ ਬੁੱਧੀ ਆਦਿ। ਸੂਤਰ ਨੰ. (3-3-144) ਅਨੁਸਾਰ 'ਕਤ' ਪਿਛੇਤਰੀ ਸ਼ਬਦ ਨਿਪੁੰਸਕ ਲਿੰਗ ਹੁੰਦੇ ਹਨ,ਜਿਵੇ;ਗਤਮ ਅਤੇ ਮਤਮ ਆਦਿ।ਇਸ ਅਰਥ ਵਿਚ ਇੱਕ ਹੋਰ ਪਿਛੇਤਰ 'ਲਯੁਟ' ਵੀ ਹੈ, ਇਸਦਾ ਪ੍ਰਯੋਗਾਤਮਕ ਰੂਪ 'ਅਨ' ਹੈ।ਇਸ ਪਿਛੇਤਰ ਵਾਲੇ ਸ਼ਬਦਾਂ ਨੂੰ ਵੀ ਨਿਪੁੰਸਕ ਲਿੰਗ ਦੀ ਸ਼੍ਰੇਣੀ ਵਿਚ ਰੱਖਿਆ ਜਾਂਦਾ ਹੈ, ਜਿਵੇ; ਗਮਨਮ, ਸ਼ਰਣਮ ਅਤੇ ਦਰਸ਼ਣਮ ਆਦਿ।ਕਈਆਂ ਥਾਂਵਾਂ ਉਪਰ ਕ੍ਰਿਤ ਪਿਛੇਤਰਾਂ ਦੁਆਰਾ 'ਤਦੰਤ' ਸ਼ਬਦਾਂ ਦੇ ਲਿੰਗ ਦੀ ਸੂਚਨਾ ਦਿੱਤੀ ਗਈ ਹੈ।'ਅਸ਼ਟਾਧਿਆਈ' ਅਨੁਸਾਰ ਸ਼ਬਦ ਦਾ ਲਿੰਗ ਅਰਥ ਉਤੇ ਆਸ਼ਰਿਤ ਨਹੀਂ ਹੈ, ਉਹ ਵਿਆਕਰਨਿਕ ਹੁੰਦਾ ਹੈ।ਇਸ ਪ੍ਰਕਾਰ ਲਿੰਗ ਵਰਤੋਂ ਉਪਰ ਹੀ ਆਧਾਰਿਤ ਰਹਿੰਦਾ ਹੈ।ਇਸ ਸੰਦਰਭ ਵਿਚ ਪਤੰਜਲੀ ਨੇ ਲਿਖਿਆ ਹੈ ਕਿ ਲਿੰਗ ਸੰਬੰਧੀ ਨਿਯਮ ਬਣਾਉਣਾ ਵਿਅਰਥ ਹੈ, ਕਿਉਂਕਿ ਉਹ ਲੋਕ ਵਿਹਾਰ ਉਤੇ ਟਿਕਿਆ ਹੋਇਆ ਹੈ।[5] ਪਰ ਜਿਥੇ ਕੋਈ ਨਿਯਮ ਸਥਾਪਿਤ ਹੋ ਸਕੇ ਉਸਨੂੰ ਪੇਸ਼ ਕਰਨ ਵਿਚ ਕੋਈ ਬੁਰੀ ਗੱਲ ਨਹੀਂ ਹੈ।

---

[5] ਲਿੰਗਮਸ਼ਿਸ਼ਮੰ ਲੋਕਾਸ਼ਰਯਤਵਾਤ ਲਿੰਗਸਯ, ਮਹਾਂਭਾਸ਼ਯ

ਦੂਜੇ ਵਰਗ ਵਿਚ ਤਧਿੱਤ ਅੰਤਕ ਪ੍ਰਾਤਿਪਦਿਕ ਆਉਂਦੇ ਹਨ।'ਅਸ਼ਟਾਧਿਆਈ' ਵਿਚ ਤਧਿੱਤ ਨੂੰ 'ਮਹਾਂਸੰਗਿਆ' ਆਖਿਆ ਗਿਆ ਹੈ।ਸੂਤਰ ਨੰ (4-1-76) ਜੋ ਕਿ ਅਧਿਕਾਰ ਸੂਤਰ ਹੈ ਨੇ, ਇਸਦੇ ਅਧਿਕਾਰ ਵਿਚ ਆਉਣ ਵਾਲੇ ਸਾਰੇ ਪਿਛੇਤਰਾਂ ਨੂੰ ਤਧਿੱਤ ਸਵੀਕਾਰ ਕੀਤਾ ਹੈ।ਇੱਕ 'ਇਸਤਰੀ ਪ੍ਰਤਿਐ' ਵੀ ਤਧਿੱਤ ਦੇ ਅਧਿਕਾਰ ਵਿਚ ਹੀ ਆਉਂਦਾ ਹੈ। ਸੂਤਰ ਨੰ. (4-1-77) ਅਨੁਸਾਰ 'ਯੁਵਨ' ਸ਼ਬਦ ਤੋਂ ਬਾਅਦ ਇਸਤਰੀ ਵਾਚਕ ਵਾਸਤੇ 'ਤਿ' ਪਿਛੇਤਰ ਜੋੜਿਆ ਜਾਂਦਾ ਹੈ। ਇਸ ਪਿਛੇਤਰ ਦੁਆਰਾ 'ਯੁਵਤੀ' ਰੂਪ ਦੀ ਸਿੱਧੀ ਹੁੰਦੀ ਹੈ, ਇਹ ਇਸਤਰੀ ਪ੍ਰਤਿਐ ਵੀ ਹੈ ਅਤੇ ਤਧਿੱਤ ਵੀ ਹੈ। ਤਧਿੱਤ ਪਿਛੇਤਰ ਵਿਕਾਰ ਆਦਿ ਅਨੇਕ ਅਰਥਾਂ ਵਿਚ ਵਰਤੇ ਜਾਂਦੇ ਹਨ।ਅਸ਼ਟਾਧਿਆਈ ਵਿਚ ਸੂਤਰ ਨੰ. (4-1-92, 4-3-134, 4-2-69, 4-2-70, 5-1-19, 5-1-52 ਅਤੇ 5-2-12) ਵਿਚ ਕਈ ਤਰ੍ਹਾਂ ਦੇ ਅਰਥ ਵਿਸ਼ੇਸ਼ ਬਾਰੇ ਵਿਚਾਰ ਕੀਤਾ ਗਿਆ ਹੈ।ਚੌਥੇ ਅਤੇ ਪੰਜਵੇਂ ਅਧਿਆਇਆਂ ਵਿਚ ਬੇਸ਼ੁਮਾਰ ਤਧਿੱਤ ਪਿਛੇਤਰਾਂ ਦਾ ਵਿਧਾਨ ਪੇਸ਼ ਕੀਤਾ ਗਿਆ ਹੈ।ਤਧਿੱਤ ਵਿਚ ਕਈਆਂ ਥਾਵਾਂ ਉਪਰ ਪਿਛੇਤਰਾਂ ਦੇ ਆਧਾਰ ਉਤੇ ਸ਼ਬਦ ਦਾ ਲਿੰਗ ਬਣਾਇਆ ਜਾ ਸਕਦਾ ਹੈ।ਭਾਵ ਵਾਚਕ ਪਿਛੇਤਰ ਦੋ ਕਿਸਮਾਂ ਦੇ ਦੱਸੇ ਗਏ ਹਨ-'ਤਣ' ਅਤੇ 'ਤਲ'।'ਤਣ' ਪਿਛੇਤਰ ਵਾਲੇ ਸ਼ਬਦ ਨਿਪੁੰਸਕ ਲਿੰਗ ਹੁੰਦੇ ਹਨ, ਜਿਵੇਂ; 'ਵਿਧੁਤਮ'। 'ਤਲ' ਪਿਛੇਤਰ ਵਾਲੇ ਸ਼ਬਦ ਇਸਤਰੀ ਲਿੰਗ ਦੀ ਸ਼੍ਰੇਣੀ ਵਿਚ ਆਉਂਦੇ ਹਨ, ਜਿਵੇਂ; ਮਾਨਵਤਾ, ਉਦਾਰਤਾ ਅਤੇ ਹੀਣਤਾ ਆਦਿ। ਤਧਿੱਤ ਪਿਛੇਤਰ ਹਮੇਸ਼ਾਂ ਪ੍ਰਾਤਿਪਦਿਕਾਂ ਨਾਲ ਅੰਕਿਤ ਹੁੰਦੇ ਹਨ। ਕਈ ਵਾਰ ਤਿਙੰਤ੍ ਸ਼ਬਦ ਵੀ ਤਧਿੱਤ ਅੰਤਕ ਹੋ ਕੇ ਪੂਰਨ ਰੂਪ ਵਿਚ ਪ੍ਰਾਤਿਪਦਿਕ ਬਣ ਜਾਂਦੇ ਹਨ।

ਭਾਵੇਂ ਕਿ 'ਤਿ' ਇਸਤਰੀ ਪ੍ਰਤਿਐ ਤੋਂ ਬਿਨਾ ਤਧਿੱਤ ਵੀ ਹੈ। ਪਰ ਬਾਕੀ ਇਸਤਰੀ ਪ੍ਰਤਿਐ ਤਧਿੱਤ ਅਧਿਕਾਰ ਸੂਤਰ ਤੋਂ ਪਹਿਲਾਂ ਹੋਣ ਕਰਕੇ ਤਧਿੱਤ ਦੀ ਸ਼੍ਰੇਣੀ ਵਿਚ ਨਹੀਂ ਆ ਸਕਦੇ।ਸੂਤਰ ਨੰ. (4-1-4 ਤੇ 4-1-5) ਅਨੁਸਾਰ 'ਟਾਪ' ਅਤੇ 'ਙੀਂਪ' ਇਸਤਰੀ ਪ੍ਰਤਿਆਂ ਨੂੰ ਤਧਿੱਤ ਸਵੀਕਾਰ ਨਹੀਂ ਕੀਤਾ ਗਿਆ।ਇਸ ਤਰ੍ਹਾਂ 'ਇਸਤਰੀ ਪ੍ਰਤਿਐ' ਨੂੰ 'ਤਧਿੱਤ' ਤੋਂ ਵੱਖਰੇ ਰੂਪ ਵਿਚ ਰੱਖ ਕੇ ਪੇਸ਼ ਕੀਤਾ ਗਿਆ ਹੈ।ਪਰ ਇਥੇ ਇਹ ਸੁਆਲ ਪੈਦਾ ਹੋ ਜਾਂਦਾ ਹੈ ਕਿ, ਜਿਵੇਂ; ਰਮਾ, ਗੌਰੀ ਆਦਿ ਇਸਤਰੀ ਪ੍ਰਤਿਐ ਸ਼ਬਦ ਤਾਂ ਹਨ ਪਰ ਕੀ ਇਹ ਪ੍ਰਾਤਿਪਦਿਕ ਹਨ ਜਾਂ ਨਹੀਂ? ਜੇਕਰ ਪਿਛੇਤਰੀ ਹੋਣ ਦੇ ਕਾਰਨ ਸ਼ਬਦ ਪ੍ਰਾਤਿਪਦਿਕ ਨਹੀਂ ਹਨ ਤਾਂ ਇਨ੍ਹਾਂ ਪਿਛੇ 'ਸੁਪ੍' ਪਿਛੇਤਰ ਦੇ ਪੱਧਰ ਉਪਰ ਹੀ ਵਿਆਕਰਨ ਆਪਣੀ ਵਿਵਸਥਾ ਪ੍ਰਦਾਨ ਕਰਦਾ ਹੈ।ਇਸ ਪ੍ਰਕਾਰ 'ਇਸਤਰੀ ਪ੍ਰਤਿਐ' ਅੰਤਕ ਸ਼ਬਦਾਂ ਨੂੰ 'ਸੁਬੰਤ' ਪਦ ਰੂਪ ਵਿਚ ਕੋਈ ਵੀ ਅਸਵੀਕਾਰ ਨਹੀਂ ਕਰ ਸਕਦਾ। ਜੇਕਰ ਪ੍ਰਾਤਿਪਦਿਕ ਨਾ ਹੋਵੇ ਤਾਂ 'ਸੁਪ' ਪਿਛੇਤਰ ਦੀ ਉਤਪਤੀ ਨਹੀਂ ਹੋ ਸਕਦੀ। ਸੂਤਰ ਨੰ. (4-2-45) ਅਨੁਸਾਰ ਇਸਤੀ ਪ੍ਰਤਿਐ ਅੰਤਕ ਸ਼ਬਦ ਪ੍ਰਾਤਿਪਦਿਕ ਨਹੀਂ ਬਣ ਸਕਦੇ ਪਰ ਇਸ ਸਮੱਸਿਆ ਨੂੰ ਧਿਆਨ ਵਿਚ ਰੱਖਦਿਆਂ ਇਹ ਵੀ ਦੱਸਿਆ ਗਿਆ ਹੈ ਕਿ 'ਸੁਪ' ਪਿਛੇਤਰ, ਪ੍ਰਾਤਿਪਦਿਕ ਤੋਂ ਬਾਅਦ ਜਿਵੇਂ ਜੁੜਦੇ ਹਨ, ਉਵੇਂ ਹੀ 'ਆਪ' ਅਤੇ 'ਙੀਂਪ' ਪਿਛੇਤਰ ਸ਼ਬਦਾਂ ਤੋਂ ਬਾਅਦ ਲੱਗਦੇ ਹਨ। ਸੁਪ ਪਿਛੇਤਰ ਦੀ ਉਤਪਤੀ ਵਾਸਤੇ ਪ੍ਰਾਤਿਪਦਿਕ ਹੋਣਾ ਜ਼ਰੂਰੀ ਨਹੀਂ ਹੈ। ਪ੍ਰਾਤਿਪਦਿਕ ਦੇ ਨਾ ਹੋਣ ਉਪਰ ਵੀ ਇਸਤਰੀ ਪ੍ਰਤਿਐ ਸ਼ਬਦਾਂ ਤੋਂ ਬਾਅਦ ਪਿਛੇਤਰ ਜੁੜ ਸਕਦੇ ਹਨ। ਧਾਤੂ ਅਤੇ ਪਿਛੇਤਰਾਂ ਨੂੰ

ਛੱਡ ਕੇ ਬਾਕੀ ਸਾਰਥਿਕ ਸ਼ਬਦਾਂ ਨੂੰ 'ਪ੍ਰਾਤਿਪਦਿਕ' ਦੀ ਸ਼੍ਰੇਣੀ ਵਿਚ ਰੱਖਿਆ ਗਿਆ ਹੈ।ਅਰਥਾਤ ਸ਼ਬਦ ਭੇਦ ਦੋ ਕਿਸਮ ਦੇ ਹਨ-1. ਪ੍ਰਾਤਿਪਦਿਕ, 2. ਧਾਤੂ।

ਅੱਵੈ, ਪੜਨਾਂਵ ਤੇ ਵਿਸ਼ੇਸ਼ਣ ਵੀ ਪ੍ਰਾਤਿਪਦਿਕ ਹੀ ਹਨ। ਕਿਰਦੰਤ ਅਤੇ ਤਧਿੱਤ ਆਦਿ ਸ਼ਬਦ ਵੀ ਪਿਛੇਤਰੀ ਹੀ ਹਨ,ਇਨ੍ਹਾਂ ਦੀ ਪ੍ਰਾਤਿਪਦਿਕ ਸੰਗਿਆ ਵਾਸਤੇ ਵੀ ਪਾਣਿਨੀ ਨੇ ਨਿਯਮਿਤ ਸੂਤਰਾਂ ਦੀ ਰਚਨਾ ਕੀਤੀ ਹੈ।ਸੂਤਰ ਨੰ. (2-2-46) ਅਨੁਸਾਰ ਇਸਤਰੀ ਪ੍ਰਤਿਐ ਅੰਤਕ ਸ਼ਬਦਾਂ ਨੂੰ ਵੀ ਪ੍ਰਾਤਿਪਦਿਕ ਸੰਗਿਆ ਵਿਚ ਹੀ ਲਿਆ ਗਿਆ ਹੈ।ਇਸਤਰੀ ਪ੍ਰਤਿਐ ਅੰਤਕ ਸ਼ਬਦਾਂ ਤੋਂ ਬਾਅਦ 'ਸੁਪ੍' ਪਿਛੇਤਰ ਲਗਦੇ ਹਨ ਤੇ ਉਨ੍ਹਾਂ ਦੁਆਰਾ 'ਸੁਬੰਤ' ਪਦਾਤਮਕ ਰੂਪਾਂ ਦੀ ਸਿਰਜਣਾ ਹੁੰਦੀ ਹੈ।ਇਨ੍ਹਾਂ ਤੋਂ ਮਗਰੋਂ ਤਧਿੱਤ ਪਿਛੇਤਰ ਵੀ ਅੰਕਿਤ ਹੁੰਦੇ ਹਨ।ਭੱਟ ਦੀਕਸ਼ਿਤ (2017:35) ਅਨੁਸਾਰ ਸਮਾਸ ਦੀ ਸਿਰਜਣਾ ਵਿਚ ਵੀ ਇਸਤਰੀ ਪ੍ਰਤਿਐ ਅੰਤਕ ਸ਼ਬਦ ਹੋਰ ਪ੍ਰਾਤਿਪਦਿਕਾਂ ਵਾਂਗ ਭਾਗ ਲੈਂਦੇ ਹਨ।ਵਿਦਿੱਆ ਅਲੰਕਾਰ ਮਿਸ਼ਰ (1990:48) ਅਨੁਸਾਰ, "ਇਸਤਰੀ ਪ੍ਰਤਿਐ ਅੰਤਕ ਸ਼ਬਦਾਂ ਨੂੰ ਪ੍ਰਾਤਿਪਦਿਕ ਮੰਨਣਾ ਉਚਿਤ ਹੈ"।

ਤੀਸਰੇ ਵਰਗ ਵਿਚ ਸਮਾਸ ਆਉਂਦਾ ਹੈ। ਦੂਜੇ ਪਾਠ ਦੇ ਪਹਿਲੇ ਅਤੇ ਦੂਸਰੇ ਪਾਦਾਂ ਵਿਚ ਸਮਾਸੀ ਸ਼ਬਦਾਂ ਦਾ ਵਿਧਾਨ ਪੇਸ਼ ਕੀਤਾ ਗਿਆ ਹੈ।ਇਥੇ ਸਮਾਸ ਦੀਆ ਪੰਜ ਕਿਸਮਾਂ ਦਾ ਵਰਨਣ ਮਿਲਦਾ ਹੈ।ਕਈਆਂ ਸਮਾਸਾਂ ਦੇ ਅਖੀਰ ਵਿਚ ਤਧਿੱਤ ਪਿਛੇਤਰ ਦਾ ਵਿਧਾਨ ਵੀ ਪੇਸ਼ ਕੀਤਾ ਗਿਆ ਹੈ।ਇਨ੍ਹਾਂ ਨੂੰ 'ਸਮਾਸ ਅੰਤ' ਕਿਹਾ ਗਿਆ ਹੈ।ਸੂਤਰ ਨੰ. (5-4-91) ਅਨੁਸਾਰ 'ਰਾਜ' ਅੰਤਕ ਜੋ ਤੱਤਪੁਰਸ਼ ਸਮਾਸ ਹੁੰਦਾ ਹੈ, ਉਸਦੇ ਅਖੀਰ ਵਿਚ 'ਟਚ' ਪਿਛੇਤਰ ਲਗਦਾ ਹੈ। ਇਸ ਵਿਚ ਸਿਰਫ਼ /ਅ/ ਬਾਕੀ ਬਚਦਾ ਹੈ।'ਰਾਜਨ' ਪ੍ਰਾਤਿਪਦਿਕ ਵਿਚ ਅੰਤਕ /ਨ/ ਹੈ ਪਰ ਤੱਤਪੁਰਸ਼ ਸਮਾਸ ਵਿਚ 'ਟਚ' ਪਿਛੇਤਰ ਦੇ ਜੋੜਨ ਦੁਆਰਾ ਇਹ /ਅ/ ਅੰਤਕ ਬਣ ਜਾਂਦਾ ਹੈ, ਜਿਵੇਂ; "ਮਹਾਨ ਰਾਜਾ ਮਹਾਂਰਾਜ"। ਇਹ ਪੂਰਵ ਪਦ 'ਮਹਤ' /ਤ/ ਅੰਤਕ ਹੈ। ਪਰ ਸੂਤਰ ਨੰ. (6-3-46) ਅਨੁਸਾਰ ਸਮਾਨਾਧਿਕਰਣ ਸਮਾਸ ਵਿਚ /ਅ/ ਅੰਤਕ ਬਣ ਜਾਂਦਾ ਹੈ।ਇਸ ਵਿਧੀ ਨੂੰ 'ਸਮਾਸਾਸ਼੍ਰਯ' ਵਿਧੀ ਆਖਿਆ ਜਾਂਦਾ ਹੈ ਤੇ ਛੇਵੇਂ ਪਾਠ ਦੇ ਤੀਜੇ ਪਾਦ ਵਿਚ ਇਸਦਾ ਨਿਰੂਪਣ ਕੀਤਾ ਗਿਆ ਹੈ।ਸਮਾਸ ਦੀ ਬਣਤਰ ਵਿਚ ਵਿਭਕਤੀ ਦਾ ਲੋਪ ਹੋ ਜਾਂਦਾ ਹੈ।ਪਰ ਕਈਆ ਸਮਾਸਾਂ ਵਿਚ ਇਹ ਲੋਪ ਨਹੀਂ ਹੁੰਦਾ, ਐਸੇ ਸਮਾਸਾਂ ਨੂੰ 'ਅਲੁਕ' ਸਮਾਸ ਆਖਿਆ ਜਾਂਦਾ ਹੈ।ਇੱਕ ਇਕਾਈ ਦੇ ਰੂਪ ਵਿਚ ਹੋਣ ਕਰਕੇ ਇਨ੍ਹਾਂ ਵਿਚ ਤਧਿੱਤ ਪਿਛੇਤਰ ਲਗ ਸਕਦਾ ਹੈ ਜਾਂ ਕਿਸੇ ਦੂਜੇ ਸਮਾਸ ਵਿਚ ਇੱਕ ਘਟਕ ਦੇ ਰੂਪ ਵਿਚ ਉਸ ਦਾ ਪ੍ਰਵੇਸ਼ ਹੋ ਸਕਦਾ ਹੈ; ਇਹੋ 'ਅਲੁਕ' ਸਮਾਸ ਦੀ ਸਵੀਕ੍ਰਿਤੀ ਦਾ ਮੁੱਖ ਕਾਰਨ ਹੈ।

ਕਿਰਦੰਤ, ਤਧਿੱਤ ਅਤੇ ਸਮਾਸ ਇਹ ਤਿੰਨੋ ਕਿਸਮ ਦੇ ਪ੍ਰਾਤਿਪਦਿਕ ਅੱਵੈ ਹੋ ਸਕਦੇ ਹਨ।ਹਰੇਕ ਕਿਸਮ ਦੇ ਅੱਵਿਆਂ ਨੂੰ ਪ੍ਰਾਤਿਪਦਿਕ ਸਵੀਕਾਰ ਕੀਤਾ ਗਿਆ ਹੈ।ਅੱਵਿਆਂ ਤੋਂ ਬਾਅਦ 'ਸੁਪ੍' ਪਿਛੇਤਰ ਲੱਗ ਸਕਦੇ ਹਨ ਪਰ 'ਅੱਵੈ' ਦਾ ਅਰਥ ਇਸ ਪ੍ਰਕਾਰ ਦਾ ਹੈ ਕਿ ਉਸ ਵਿਚ ਲਿੰਗ ਅਤੇ ਕਾਰਕ ਦਾ ਸੰਯੋਗ ਨਹੀਂ ਹੋ ਸਕਦਾ।ਵਚਨ ਅਤੇ ਦੂਜੀ ਵਿਭਕਤੀ ਦਾ ਜੋੜ ਵੀ ਅੱਵੈ ਵਿਚ ਸੰਭਵ ਨਹੀਂ ਹੈ।ਇਸ ਵਿਚ ਪ੍ਰਥਮ ਵਿਭਕਤੀ ਤੇ ਇਕ ਵਚਨ ਦਾ ਸੰਯੋਗ ਅਵੱਸ਼ ਹੁੰਦਾ ਹੈ।ਇਸ ਨੂੰ ਪਦ ਸਿੱਧੀ ਵਾਸਤੇ ਜ਼ਰੂਰੀ ਮੰਨਿਆ

ਗਿਆ ਹੈ।ਅੱਵਿਆ ਨੂੰ ਆਮ ਕਰਕੇ 'ਲੁਪਤ-ਵਿਭਕਤੀ' ਅਰਥ ਸਵੀਕਾਰ ਕੀਤਾ ਜਾਦਾ ਹੈ।ਇਸ ਤਰ੍ਹਾਂ ਪਾਣਿਨੀ ਵਿਆਕਰਨ ਵਿਚ ਦੋ ਕਿਸਮ ਦੇ ਸ਼ਬਦ ਭੇਦ ਹਨ-ਧਾਤੂ ਅਤੇ ਪ੍ਰਾਤਿਪਦਿਕ।

### 2.6.1.1 ਇਸਤਰੀ ਪ੍ਰਤਿਐ

ਪੁਰਸ਼-ਇਸਤਰੀ ਜੁੱਟ ਵਾਲੀਆਂ ਨਾਂਵ-ਸੰਗਿਆਵਾਂ ਵਿਚ ਪੁਲਿੰਗ ਤੋਂ ਇਸਤਰੀ ਲਿੰਗ ਬਣਾਉਣ ਵਾਲੇ ਪਿਛੇਤਰਾਂ ਨੂੰ ਇਸਤਰੀ ਪ੍ਰਤਿਐ ਕਿਹਾ ਗਿਆ ਹੈ।ਇਹਨਾਂ ਵਿਚ ਮੁੱਖ ਰੂਪ ਵਿਚ- 'ਟਾਪ'(ਆ), 'ਙੀਂਪ'(ਈ) ਅਤੇ ਙੀਂਸ਼(ਈ) ਹਨ।

**ਟਾਪ (ਆ):** ਸੂਤਰ ਨੰ. (4-4-4) ਅਨੁਸਾਰ /ਅ/ ਅੰਤਕ ਸ਼ਬਦਾਂ ਤੋਂ ਅੱਗੇ ਇਸਤਰੀ ਲਿੰਗ ਬਣਾਉਣ ਵਾਸਤੇ 'ਆ' ਨੂੰ ਜੋੜਿਆ ਜਾਂਦਾ ਹੈ; ਸੇਵਕ+ ਆ= ਸੇਵਕਾ, ਬਾਲ+ ਆ= ਬਾਲਾ, ਅਜ+ ਆ= ਅਜਾ (ਬੱਕਰੀ)

ਸੂਤਰ ਨੰ. (7-3-44) ਅਨੁਸਾਰ ਜੇਕਰ ਟਾਪ ਪਿਛੇਤਰ ਜੋੜਨ ਤੋਂ ਪਹਿਲਾਂ ਸ਼ਬਦ ਰੂਪ 'ਕ' ਅੰਤਕ ਹੋਵੇ ਅਤੇ ਉਸਤੋਂ ਪਹਿਲਾ ਵਰਨ /ਅ/ ਹੋਵੇ ਤਾਂ ਇਸ /ਅ/ ਦੇ ਥਾਂ ਤੇ /ਇ/ ਤਬਦੀਲ ਹੋ ਜਾਂਦਾ ਹੈ। ਪਰ ਵਿਧਾਨ ਤਾਂ ਹੀ ਕਾਰਗਰ ਸਾਬਿਤ ਹੋਵੇਗਾ ਕਿ /ਕ/ ਪਿਛੇਤਰ ਵਿਚ ਵਿਚਰਦਾ ਹੋਵੇ ਅਤੇ /ਆ/ ਤੋਂ ਪਹਿਲਾਂ 'ਸੁਪ੍' ਪਿਛੇਤਰ ਨਾ ਲੱਗਿਆ ਹੋਵੇ। ਜਿਵੇ: ਮੂਸ਼ਿਕ+ ਆ= ਮੂਸ਼ਿਕਾ, ਪਾਚਿਕ+ ਆ= ਪਾਚਿਕਾ

**ਙੀਂਪ (ਈ):** ਸੂਤਰ ਨੰ. (4-1-5) ਅਨੁਸਾਰ /ਰੀ/ ਅੰਤਕ ਅਤੇ /ਨ/ ਅੰਤਕ ਪੁਲਿੰਗ ਸ਼ਬਦਾਂ ਤੋਂ ਇਸਤਰੀ ਲਿੰਗ ਬਣਾਉਣ ਵਾਸਤੇ ਇਸ ਪਿਛੇਤਰ ਦੀ ਵਰਤੋਂ ਹੁੰਦੀ ਹੈ।ਜਿਵੇਂ:ਦਾਤ੍ਰ+ ਈ= ਦਾਤ੍ਰੀ। /ਨ/ ਅੰਤਕ ਸ਼ਬਦਾਂ ਵਿਚ ; ਮਨੋਹਰਨ+ ਈ= ਮਨੋਹਰਨੀ, ਕਰਨ+ ਈ =ਕਰਨੀ। ਸੂਤਰ ਨੰ. (4-1-20) ਅਨੁਸਾਰ ਇਹ ਵਿਧਾਨ ਪੇਸ਼ ਕੀਤਾ ਗਿਆ ਹੈ ਕਿ ਪਹਿਲੀ ਅਵਸਥਾ ਦਾ ਬੋਧ ਕਰਾਉਣ ਵਾਲੇ ਸ਼ਬਦਾਂ ਵਿਚ /ਈ/ ਪਿਛੇਤਰ ਲਗਦਾ ਹੈ।ਜਿਵੇਂ; ਕੁਮਾਰ+ਈ= ਕੁਮਾਰੀ,ਕਿਸ਼ੋਰ+ਈ= ਕਿਸ਼ੋਰੀ ਆਦਿ

**ਙੀਂਸ਼ (ਈ):** ਸੂਤਰ ਨੰ. (4-1-41) ਅਨੁਸਾਰ 'ਸ਼ਿਤ' (ਨਚਾਰ, ਰਾਹੀ ਆਦਿ) ਸ਼ਬਦਾਂ ਤੇ 'ਗੌਰਾਦਿ ਗਣ' (ਗੌਰ, ਮੱਛ, ਮਨੁੱਖ, ਹਿਰਣ, ਆਮਲਕ, ਵਦਰ, ਉਭੈ, ਨਟ, ਮੰਗਲ ਆਦਿ) ਨੂੰ ਇਸਤਰੀ ਲਿੰਗ ਬਣਾਉਣ ਵਾਸਤੇ ਇਸ ਪਿਛੇਤਰ ਦੀ ਵਰਤੋਂ ਹੁੰਦੀ ਹੈ।ਜਿਵੇਂ: ਸੁੰਦਰ+ ਈ= ਸੁੰਦਰੀ, ਪਿਤਾਮਾ+ ਈ = ਪਿਤਾਮਹੀ, ਨਟ+ਈ= ਨਟੀ ਆਦਿ।

ਪੁਲਿੰਗ ਸ਼ਬਦਾਂ ਤੋਂ ਇਸਤਰੀ ਲਿੰਗ ਬਣਾਉਣ ਵਾਸਤੇ ਙੀਂਸ਼ ਪਿਛੇਤਰ ਦੀ ਵਰਤੋਂ ਹੁੰਦੀ ਹੈ।ਪਰ ਜਿਹੜੇ ਸਬਦਾਂ ਦੇ ਅੰਤ ਵਿਚ 'ਪਾਲਕ' ਸ਼ਬਦ ਹੋਵੇ ਉਥੇ ਇਹ ਵਿਧਾਨ ਕਾਰਜ ਨਹੀਂ ਕਰਦਾ।[6] ਇਸ ਵਿਧਾਨ ਦੇ ਮੁਤਾਬਿਕ ਗੋਪ+ਈ ਜੋੜ ਕੇ 'ਗੋਪੀ' ਸ਼ਬਦ ਤਾਂ ਬਣ ਜਾਵੇਗਾ ਪਰੰਤੂ 'ਗੋਪਾਲਕ' ਤੋਂ 'ਈ' ਜੋੜ ਕੇ ਨਿਰਮਿਤ ਹੋਇਆ ਰੂਪ 'ਗੋਪਾਲਕੀ' ਅਸ਼ੁੱਧ ਹੀ ਹੋਵੇਗਾ।ਇਸ ਦਾ ਸ਼ੁੱਧ ਰੂਪ 'ਗੋਪਾਲਿਕਾ' ਹੀ ਸਿੱਧ ਹੋਵੇਗਾ। ਜਾਤੀ ਵਾਚਕ /ਅ/ ਅੰਤਕ ਸ਼ਬਦਾਂ, ਜਿੰਨ੍ਹਾਂ ਦੀ 'ਉਪਧਾ' /ਯ/ ਨਾ ਹੋਵੇ, ਨੂੰ ਇਸਤਰੀ ਲਿੰਗ ਬਣਾਉਣ ਵਾਸਤੇ ਵੀ ਙੀਂਸ਼ ਪਿਛੇਤਰ ਵਰਤਿਆ ਜਾਂਦਾ ਹੈ।ਜਿਵੇਂ; ਬ੍ਰਾਹਮਣ+ਈ = ਬ੍ਰਾਹਮਣੀ, ਸਿੰਘ+ਈ = ਸਿੰਘਣੀ।

---

[6] ਵਾਰਤਕ, 3-1

ਅਧਿਕਾਰ ਸੂਤਰ ਨੰ.(4-1-3) ਤੋਂ ਸੂਤਰ ਨੰ. (4-1-77) ਤੱਕ ਗੁਣਵਾਚੀ ਸ਼ਬਦਾਂ, ਲੋਪ ਦੇ ਸੰਦਰਭਗਤ,ਸਮਾਨ ਅਤੇ ਗਣਾਂ ਆਦਿ ਤੋਂ ਇਸਤਰੀ ਲਿੰਗ ਸ਼ਬਦਾਂ ਨੂੰ ਬਣਾਉਣ ਦੇ ਵਿਧਾਨ ਬਾਰੇ ਚਰਚਾ ਕੀਤੀ ਗਈ ਹੈ।

### 2.6.1.2 ਸਮਾਸ ਵਿਧਾਨ

ਅਸ਼ਟਾਧਿਆਈ ਦੇ ਦੂਸਰੇ ਪਾਠ ਦੇ ਪਹਿਲੇ, ਦੂਸਰੇ ਅਤੇ ਚੌਥੇ ਪਾਦਾਂ ਵਿਚ ਸਮਾਸ ਨੂੰ 'ਪ੍ਰਾਤਿਪਦਿਕਾਂ' ਦੀ ਸ਼੍ਰੇਣੀ ਵਿਚ ਰੱਖਕੇ ਵਿਚਾਰਿਆ ਗਿਆ ਹੈ।ਪਾਣਿਨੀ ਨੇ ਸਮਾਸ ਦੇ ਪੰਜ ਭੇਦਾਂ-ਕੇਵਲ ਸਮਾਸ, ਅੱਵੈਯਭਾਵੀ ਸਮਾਸ, ਤੱਤਪੁਰਸ਼ ਸਮਾਸ, ਬਹੁਵ੍ਰੀਹ ਸਮਾਸ ਅਤੇ ਦਵੰਦ ਸਮਾਸ ਦਾ ਵਰਨਣ ਕੀਤਾ ਹੈ।

#### 1.ਕੇਵਲ ਸਮਾਸ

ਸੂਤਰ ਨੰ. (2-4-40) ਅਨੁਸਾਰ ਇਸ ਸਮਾਸ ਵਿਚ ਸੁਬੰਤ ਪਦਾਂ ਦਾ ਆਪੋ ਵਿਚ ਮੇਲ ਹੁੰਦਾ ਹੈ ਅਤੇ ਇਥੇ ਵੱਖ-ਵੱਖ ਪਦਾਰਥਾਂ ਦੀ ਇੱਕ ਸਾਥ ਸ਼ਮੂਲੀਅਤ ਹੁੰਦੀ ਹੈ:

ਰਾਜ+ ਪੁਰਸ਼= ਰਾਜਪੁਰਸ਼

ਭੂਤ+ ਪੂਰਵ+ ਭੁਤਪੂਰਵ

#### 2. ਅੱਵੈਯਭਾਵੀ ਸਮਾਸ

ਅਧਿਕਾਰ ਸੂਤਰ ਨੰ.(2-1-5) ਅਨੁਸਾਰ ਉਹ ਸਾਰੇ ਅੱਵੈ ਜੋ ਇਸ ਸੂਤਰ ਦੇ ਅਧਿਕਾਰ ਵਿਚ ਆਉਂਦੇ ਹਨ, ਸਮਾਸ ਬਣ ਜਾਂਦੇ ਹਨ।ਪੇਸ਼ਲ ਦੇਵ(2002:05) ਅਨੁਸਾਰ, "ਇਸ ਸਮਾਸ ਵਿਚ ਅੱਵੈ ਸ਼ਬਦ ਪਹਿਲਾਂ ਆਉਂਦਾ ਹੈ ਤੇ ਸਮਾਸੀਕਰਨ ਦੀ ਪ੍ਰਕ੍ਰਿਆ ਤੋਂ ਬਾਅਦ ਪੂਰਾ ਘੜਿਆ ਸ਼ਬਦ ਸੁਤੰਤਰ ਅੱਵੈ ਬਣ ਜਾਂਦਾ ਹੈ"। ਸੂਤਰ ਨੰ. (2-1-3) ਅਨੁਸਾਰ ਵਿਭਕਤੀ ਨੇੜਤਾ, ਸਮ੍ਰਿਧੀ ਦਾ ਨਾਸ਼, ਅਰਥ ਭਾਵ, ਗ਼ਲਤ ਸ਼ਬਦ ਦੀ ਪੇਸ਼ਕਾਰੀ, ਕ੍ਰਮਵਾਰ ਇੱਕ ਸਾਥ, ਸਮਾਨਤਾ, ਸੰਪੂਰਨਤਾ ਅਤੇ ਅੰਤ, ਇਨ੍ਹਾਂ ਸਾਰਿਆਂ ਅਰਥਾਂ ਵਿਚ ਵਰਤਮਾਨ ਅੱਵੈ ਦਾ ਸੁਬੰਤ ਪਦ ਨਾਲ ਜੋ ਸਮਾਸ ਬਣਦਾ ਹੈ, ਉਸ ਨੂੰ 'ਅੱਵੈਯਭਾਵੀ' ਸਮਾਸ ਦੀ ਸ਼੍ਰੇਣੀ ਵਿਚ ਲਿਆ ਜਾਂਦਾ ਹੈ।ਜਿਵੇਂ:

ਉਪ+ਕ੍ਰਿਸ਼ਣਮ= ਉਪ ਕ੍ਰਿਸ਼ਣਮ

#### 3 ਤੱਤਪੁਰਸ਼ ਸਮਾਸ

ਇਸ ਸਮਾਸ ਵਿਚ ਪਹਿਲਾ ਸ਼ਬਦ ਵਿਸ਼ੇਸ਼ਣ ਹੁੰਦਾ ਹੈ ਅਤੇ ਦੂਸਰਾ ਵਿਸ਼ੇਸ਼ਯ। ਇਸ ਸਮਾਸ ਵਿਚ ਇਹੋ ਵਿਸ਼ੇਸ਼ਯ ਪਦ ਦੀ ਹੀ ਪ੍ਰਧਾਨਤਾ ਹੁੰਦੀ ਹੈ।ਜਿਵੇਂ: ਰਾਜ+ ਪੁਰਸ਼= ਰਾਜਪੁਰਸ਼। ਇਥੇ 'ਰਾਜ' ਸ਼ਬਦ 'ਪੁਰਸ਼' ਦਾ ਵਿਸ਼ੇਸ਼ਣ ਹੈ। ਵਿਭਿੰਨ ਅਤੇ ਸਮਾਨ ਵਿਭਕਤੀਆਂ ਦੇ ਆਧਾਰ ਉਪਰ ਇਸ ਦੀਆਂ ਹੇਠਾਂ ਲਿਖੀਆਂ ਕਿਸਮਾਂ ਹਨ:

**(ੳ) ਵਯਾਧਿਕਰਣ**

ਵੱਖ-ਵੱਖ ਵਿਭਕਤੀਆਂ ਦੇ ਆਧਾਰ ਉਤੇ ਇਸਦੇ ਛੇ ਭੇਦ-'ਦੁਵਿਤੀਆ ਤੱਤਪੁਰਸ਼', 'ਤ੍ਰਤੀਆ ਤੱਤਪੁਰਸ਼', 'ਚਤੁਰਥੀ ਤੱਤਪੁਰਸ਼', 'ਪੰਚਮੀ ਤੱਤਪੁਰਸ਼', 'ਸ਼ਸ਼ਠੀ ਤੱਤਪੁਰਸ਼' ਅਤੇ ਸਪਤਮੀ ਤੱਤਪੁਰਸ਼' ਹਨ।

**1. ਦੁਵਿਤੀਆ ਤੱਤਪੁਰਸ਼**

ਸੂਤਰ ਨੰ. *(2-1-24),(2-2-4),(2-1-28)* ਅਤੇ *(2-1-29)* ਅਨੁਸਾਰ ਜਦ ਸਮਾਸ ਦਾ ਪਹਿਲਾ ਪਦ ਦੂਸਰੀ ਵਿਭਕਤੀ ਵਾਲਾ ਹੁੰਦਾ ਹੈ ਤਾਂ ਉਸ ਨੂੰ 'ਦੁਵਿਤੀਆ ਤੱਤਪੁਰਸ਼' ਸਮਾਸ ਆਖਿਆ ਜਾਂਦਾ ਹੈ।

**2. ਤ੍ਰਤੀਆ ਤੱਤਪੁਰਸ਼**

*ਸੂਤਰ ਨੰ. (2-1-32),(2-1-31)* ਅਤੇ *(2-1-34)* ਅਨੁਸਾਰ ਜਿਸ ਸਮੇਂ ਤੱਤਪੁਰਸ਼ ਸਮਾਸ ਦਾ ਪਹਿਲਾ ਸ਼ਬਦ ਤੀਜੀ ਵਿਭਕਤੀ ਯੁਕਤ ਹੋਵੇ ਤਾਂ ਉਸ ਨੂੰ 'ਤ੍ਰਤੀਆ ਤੱਤਪੁਰਸ਼' ਸਮਾਸ ਆਖਿਆ ਜਾਂਦਾ ਹੈ।

**3. ਚਤੁਰਥੀ ਤੱਤਪੁਰਸ਼**

ਸੂਤਰ ਨੰ. (2-1-36) ਅਨੁਸਾਰ ਜਿਸ ਸਮੇਂ ਤੱਤਪੁਰਸ਼ ਸਮਾਸ ਦਾ ਪਹਿਲਾ ਸ਼ਬਦ ਚੌਥੀ ਵਿਭਕਤੀ ਯੁਕਤ ਹੋਵੇ ਤਾਂ ਉਸ ਨੂੰ 'ਚਤਰਥੀ ਤੱਤਪੁਰਸ਼ ' ਸਮਾਸ ਕਹਿੰਦੇ ਹਨ।

**4. ਪੰਚਮੀ ਤੱਤਪੁਰਸ਼**

ਸੂਤਰ ਨੰ. (2-1-37 ਤੇ 38) ਅਨੁਸਾਰ ਜਦੋਂ ਤੱਤਪੁਰਸ਼ ਸਮਾਸ ਦਾ ਪਹਿਲਾ ਸ਼ਬਦ ਪੰਜਵੀਂ ਵਿਭਕਤੀ ਯੁਕਤ ਹੁੰਦਾ ਹੈ ਤਾਂ ਇਸ ਸਮਾਸ ਦਾ ਵਿਧਾਨ ਹੁੰਦਾ ਹੈ।

**5. ਸ਼ਸ਼ਠੀ ਤੱਤਪੁਰਸ਼**

ਸੂਤਰ ਨੰ. *(2-2-15), (2-2-8), (2-2-9), (2-2-10), (2-2-11)* ਅਤੇ *(2-2-12)* ਅਨੁਸਾਰ ਜਿਸ ਸਮਾਸ ਦਾ ਪਹਿਲਾ ਸ਼ਬਦ ਛੇਵੀਂ ਵਿਭਕਤੀ ਯੁਕਤ ਹੋਵੇ ਉਸ ਨੂੰ 'ਸ਼ਸ਼ਠੀ ਤੱਤਪੁਰਸ਼' ਆਖਿਆ ਜਾਂਦਾ ਹੈ।

**6. ਸਪਤਮੀ ਤੱਤਪੁਰਸ਼:**

*(2-1-40), (2-1-41)* ਅਤੇ *(2-1-41)* ਅਨੁਸਾਰ ਜਿਸ ਸਮਾਸੀ ਸ਼ਬਦ ਦਾ ਪਹਿਲਾ ਸ਼ਬਦ ਸੱਤਵੀਂ ਵਿਭਕਤੀ ਵਾਲਾ ਹੋਵੇ ਉਸ ਨੂੰ 'ਸਪਤਮੀ ਤੱਤਪੁਰਸ਼' ਆਖਿਆ ਗਿਆ ਹੈ।

**(ਅ) ਸਮਾਨਾਧਿਕਰਣ (ਕਰਮਧਾਰਯ) ਤੱਤਪੁਰਸ਼ ਸਮਾਸ**

ਸੂਤਰ ਨੰ. (1-2-42) ਅਨੁਸਾਰ, ਐਸਾ ਤੱਤਪੁਰਸ਼ ਸਮਾਸ ਜਿਸ ਵਿਚ ਪਹਿਲਾ ਸ਼ਬਦ ਦੂਜੇ ਸ਼ਬਦ ਦਾ ਵਿਸ਼ੇਸ਼ਣ ਹੋਵੇ, ਨੂੰ 'ਸਮਾਨਾਧਿਕਰਣ' ਜਾਂ 'ਕਰਮਧਾਰਯ' ਸਮਾਸ ਆਖਿਆ ਗਿਆ ਹੈ, ਜਿਵੇਂ:- ਕਾਲਾ+ਸੱਪ=ਕਾਲਾਸੱਪ

ਸੂਤਰ ਨੰ. (2-1-57) ਅਨੁਸਾਰ ਜੇਕਰ ਪਹਿਲਾ ਪਦ ਵਿਸ਼ੇਸ਼ਣ ਅਤੇ ਦੂਜਾ ਵਿਸ਼ੇਸ਼ ਹੋਵੇ ਤਾਂ 'ਕਰਮਧਾਰਯ' ਸਮਾਸ ਨੂੰ 'ਵਿਸ਼ੇਸ਼ਣ ਪੂਰਵ ਪਦ ਕਰਮਧਾਰਯ' ਸਮਾਸ ਆਖਿਆ ਜਾਂਦਾ ਹੈ।ਇਸ ਤੋਂ ਅੱਗੇ ਸੂਤਰ (2-1-64) ਅਨੁਸਾਰ ਜਦ **ਕੁ** ਸ਼ਬਦ ਦੀ ਹੀਣ ਅਰਥਾਂ ਵਿਚ ਅਗੇਤਰ ਵਜੋਂ ਵਰਤੋਂ ਹੁੰਦੀ ਹੈ ਤੇ ਇਹ ਪਦ ਕਿਸੇ ਨਾਂਵ ਨਾਲ ਜੁੜਦਾ ਹੈ ਤਾਂ ਉਹ ਪੂਰਾ 'ਕਰਮਧਾਰਯ' ਸਮਾਸ ਬਣ ਜਾਂਦਾ ਹੈ,ਜਿਵੇਂ: ਕੁਮੱਤ, ਕੁਪੁੱਤ, ਕੁਪੱਤੀ, ਕੁਮਾਪੇ ਅਤੇ ਕੁਸੰਗਤ ਆਦਿ।

### 1 **ਦਿਗੁ ਸਮਾਸ**

ਸੂਤਰ ਨੰ.(2-1-32) ਅਨੁਸਾਰ ਇਸ ਵਿਚ ਪਹਿਲਾ ਸ਼ਬਦ ਸੰਖਿਆਵਾਚੀ ਅਤੇ ਦੂਸਰਾ ਨਾਂਵ ਹੁੰਦਾ ਹੈ।ਇਹ **ਕਰਮਧਾਰਯ** ਸਮਾਸ ਦਾ ਇੱਕ ਭੇਦ ਹੈ।ਇਸ ਦੀਆਂ ਉਦਾਹਰਨਾਂ ਇਸ ਪ੍ਰਕਾਰ ਹਨ:

**ਤ੍ਰਿਲੋਕ**-ਤਿੰਨ ਲੋਕ

**ਪੰਚਗਵੈ**-ਗਾਂ ਤੋਂ ਪ੍ਰਾਪਤ ਪੰਜ ਪਦਾਰਥ

**ਸ਼ਪਤਸ਼ਤੀ**-ਸੱਤ ਸ਼ਲੋਕ

ਸੂਤਰ ਨੰ. *(2-1-55), (2-1-56), (1-4-61), (3-1-82)* ਦੁਆਰਾ 'ਸਮਾਨਾਧਿਕਰਣ' ਦੇ ਹੋਰ ਭੇਦਾਂ-ਉਪਮਾਨ ਪੂਰਵ ਪਦ ਕਰਮਧਾਰਯ ,ਉਪਮਾਨ ਉੱਤਰ ਪਦ ਕਰਮਧਾਰਯ,ਵਿਸ਼ੇਸ਼ਣੋਭਯ ਪਦ ਕਰਮਧਾਰਯ ਬਾਰੇ ਚਰਚਾ ਕੀਤੀ ਹੈ।

### 4. **ਬਹੁਵ੍ਰੀਹ ਸਮਾਸ**

ਸੂਤਰ ਨੰ (2-2-24) ਅਨੁਸਾਰ ਇਸ ਸਮਾਸ ਵਿਚ ਪੂਰਵ ਅਤੇ ਉੱਤਰ ਦੋਵਾਂ ਪਦਾਂ ਵਿਚੋਂ ਕੋਈ ਵੀ ਅਰਥ ਪ੍ਰਧਾਨਤਾ ਨਹੀਂ ਰੱਖਦਾ। ਇਸ ਸਮਾਸ ਵਿਚ ਸਮਾਸੀ ਪਦ ਭਿੰਨ ਭਿੰਨ ਅਰਥ ਪ੍ਰਦਾਨ ਕਰਦੇ ਹਨ। ਕਿਸੇ ਹੋਰ ਪਦ ਦਾ ਅਰਥ ਪ੍ਰਧਾਨ ਹੋਣ ਕਰਕੇ ਇਸ ਸਮਾਸ ਦਾ ਵਚਨ ਅਤੇ ਲਿੰਗ ਵੀ ਉਹੀ ਹੁੰਦਾ ਹੈ,ਜਿਹੜਾ ਕਿ ਕਿਸੇ ਦੂਜੇ ਸੰਬੰਧਿਤ ਪਦ ਦਾ ਹੋਵੇ; ਜਿਵੇਂ: ਪੀਤਾਂਬਰ । ਸਮਾਸ ਹੋਣ ਦੇ ਬਾਵਜ਼ੂਦ ਵੀ ਇਥੇ 'ਪੀਲੇ' ਸ਼ਬਦ ਦੀ ਪ੍ਰਧਾਨਤਾ ਨਹੀਂ ਹੈ,ਪਰੰਤੂ ਹੋਰ ਪਦ 'ਕ੍ਰਿਸ਼ਨ' ਦਾ ਅਰਥ ਇਥੇ ਪ੍ਰਧਾਨਤਾ ਸਥਾਪਿਤ ਕਰ ਗਿਆ ਹੈ।

### 5. **ਦਵੰਦ ਸਮਾਸ**

ਸੂਤਰ ਨੰ. (2-2-21) ਅਨੁਸਾਰ,ਜਿਸ ਸਮਾਸ ਵਿਚ ਦੋਵੇਂ ਪਦਾਂ ਦੇ ਅਰਥ ਪ੍ਰਧਾਨ ਹੋਣ ਉਹ 'ਦਵੰਦ' ਸਮਾਸ ਹੁੰਦਾ ਹੈ।ਦਵੰਦ ਸਮਾਸ ਦੇ ਤਿੰਨ ਭੇਦ-ਇਤਰੇਤਰ ਦੁਵੰਦ,ਸਮਾਹਾਰ ਦਵੰਦ ਅਤੇ ਏਕਸ਼ੇਸ਼ ਦਵੰਦ ਹਨ।

1.**ਇਤਰੇਤਰ ਦਵੰਦ:** ਸੂਤਰ ਨੰ.(6-3-25 ਤੇ 2-4-26) ਅਨੁਸਾਰ ਦਵੰਦ ਸਮਾਸ ਵਿਚ ਵਰਤੇ ਦੋਵੇਂ ਨਾਂਵ ਸ਼ਬਦ ਆਪਣੀ ਆਪਣੀ ਸਾਰਥਿਕਤਾ ਕਾਇਮ ਰੱਖਦੇ ਹਨ।ਜਦੋਂ ਦੋ ਸ਼ਬਦ ਹੋਣ ਤਾਂ ਦੋ-ਵਚਨ ਵਿਚ ਅਤੇ ਜੇਕਰ ਜ਼ਿਆਦਾ ਸ਼ਬਦ ਹੋਣ ਤਾਂ ਬਹੁ-ਵਚਨੀ ਰੂਪ ਬਣਦਾ ਹੈ। ਜਿਵੇਂ; ਖੁਸ਼ੀ-ਗਮੀਂ ਆਦਿ।

2. **ਸਮਾਹਾਰ ਦਵੰਦ:**ਸੂਤਰ ਨੰ. (2-4-3,7,8,12) ਅਨੁਸਾਰ ਜੇਕਰ ਦਵੰਦ ਸਮਾਸ ਵਿਚ 'ਚ' ਨਾਲ ਜੁੜੇ ਅਜਿਹੇ ਨਾਂਵ ਸ਼ਬਦ ਆਉਣ ਅਤੇ ਇੱਕ ਸਮੂਹ ਦਾ ਬੋਧ ਕਰਵਾਉਂਦੇ ਹੋਣ ਤਾਂ ਉਹ 'ਸਮਾਹਾਰ'

ਦਵੰਦ ਹੁੰਦਾ ਹੈ।ਇਹ ਸਮਾਸ ਹਮੇਸ਼ਾ ਨਿਪੁੰਸਕ ਲਿੰਗ ਦੇ ਇੱਕ ਵਚਨ ਵਿਚ ਹੁੰਦਾ ਹੈ। ਜਿਵੇਂ: ਪਾਣੀਚ ਪਾਦੌ ਚ = ਪਾਣੀਪਾਦਮ।

**3. ਏਕਾਸ਼ੇਸ਼ ਦਵੰਦ:** ਸੂਤਰ ਨੰ.(2-4-14) ਅਨੁਸਾਰ ਜਦ ਦੋ ਜਾਂ ਜ਼ਿਆਦਾ ਸ਼ਬਦਾਂ ਦੇ ਦਵੰਦ ਸਮਾਸ ਵਿਚ ਇੱਕ ਸ਼ਬਦ ਹੀ ਬਾਕੀ ਰਹਿ ਕੇ ਓਪਣੀ ਸਾਰਥਿਕਤਾ ਕਾਇਮ ਕਰਦਾ ਹੈ ਤਾਂ ਉਸ ਨੂੰ 'ਏਕਾਸ਼ੇਸ ਦਵੰਦ ਆਖਿਆ ਜਾਦਾ ਹੈ। ਜਿਵੇਂ: ਮਾਤਾ ਚ ਪਿਤਰਾ ਚ=ਪਿਤਰੌ।

**2.6.1.3 ਤਧਿੱਤ**

ਸੂਤਰ ਨੰ. (4-1-82,84) ਅਨੁਸਾਰ ਇੱਕ ਅਜਿਹਾ ਪਿਛੇਤਰ ਹੈ ਜਿਸ ਨੂੰ ਨਾਂਵ ਸ਼ਬਦ ਦੇ ਅੰਤ ਵਿਚ ਲਗਾਕੇ ਭਾਵ ਵਾਚਕ ਨਾਂਵ ਜਾਂ ਵਿਸ਼ੇਸ਼ਣ ਬਣਾਇਆ ਜਾਂਦਾ ਹੈ। ਤ੍ਰਿਪਾਠੀ (ਉਹੀ:348) ਅਨੁਸਾਰ ਤਧਿੱਤ ਪਿਛੇਤਰਾਂ ਦਾ ਜੋੜ ਅਕਸਰ ਨਾਂਵ, ਪੜਨਾਂਵ ਜਾਂ ਵਿਸ਼ੇਸ਼ਣੀ ਸ਼ਬਦਾਂ ਨਾਲ ਹੁੰਦਾ ਹੈ। ਇਹ ਪੰਜ ਕਿਸਮ ਦੇ ਹੁੰਦੇ ਹਨ:

**ੳ ਅਪਤਿਆਵਾਚਕ:** ਇਸ ਤਧਿੱਤ ਦੁਆਰਾ ਨਾਂਵ ਸ਼ਬਦ ਤੋਂ ਪਹਿਲਾਂ ਆਏ ਸਵਰ ਵਿਚ ਵ੍ਰਿਧੀ ਕੀਤੀ ਜਾਂਦੀ ਹੈ ਅਤੇ ਅੰਤ ਵਿਚ 'ਈ' ਪਿਛੇਤਰ ਅੰਕਿਤ ਕੀਤਾ ਜਾਂਦਾ ਹੈ।ਜਿਵੇਂ; ਸ਼ਿਵ ਤੋਂ ਸ਼ੈਵ, ਵਿਸ਼ਨੂ ਤੋਂ ਵੈਸ਼ਨਵ ਅਤੇ ਰਾਮਾਨੰਦ ਤੋਂ ਰਾਮਾਨੰਦੀ ਆਦਿ ਸ਼ਬਦ ਰੂਪ ਬਣਦੇ ਹਨ।

**ਅ ਕਰਤਰੀਵਾਚਕ:** ਜਿਸ ਤੋਂ ਕਰਮ ਦੇ ਕਰਤਾ ਹੋਣ ਦਾ ਬੋਧ ਪ੍ਰਾਪਤ ਹੋਵੇ ਉਸ ਨੂੰ ਕਰਤੀ ਵਾਚਕ ਤਧਿੱਤ ਪਿਛੇਤਰ ਆਖਿਆ ਜਾਂਦਾ ਹੈ। ਇਸ ਵਿਚ 'ਵਾਲਾ' 'ਹਾਰਾ' ਜਾਂ ਫਿਰ ਇਨ੍ਹਾਂ ਦੇ ਸਮਾਨਾਰਥਕ ਕੋਈ ਹੋਰ ਪਿਛੇਤਰ ਜੋੜ ਦਿੱਤਾ ਜਾਂਦਾ ਹੈ।ਜਿਵੇਂ; ਕੱਪੜੇ ਤੋਂ ਕੱਪੜੇ ਵਾਲਾ, ਗੱਡੀ ਤੋਂ ਗੱਡੀਵਾਲਾ ਅਤੇ ਲੱਕੜ ਤੋਂ ਲੱਕੜਹਾਰਾ ਆਦਿ।

**ੲ ਭਾਵਵਾਚਕ:** ਇਸ ਤਧਿੱਤ ਤੋਂ ਕਿਸੇ ਭਾਵ ਦਾ ਬੋਧ ਹੁੰਦਾ ਹੈ।ਇਸ ਵਿਚ; ਆਈ, ਈ, ਤਵ, ਤਾ, ਪਣ, ਵਾ, ਵਟ ਅਤੇ ਹਟ ਆਦਿ ਪਿਛੇਤਰ ਜੁੜਦੇ ਹਨ। ਜਿਵੇਂ; ਉਚੇ ਤੋਂ ਉਚਾਈ, ਵਿਅਕਤੀ ਤੋਂ ਵਿਅਕਤਿਤਵ, ਬੁੱਢੇ ਤੋਂ ਬੁਢਾਪਾ, ਮਿਲਨ ਤੋਂ ਮਿਲਾਵਟ ਅਤੇ ਚਿਕਨੇ ਤੋਂ ਚਿਕਨਾਹਟ ਆਦਿ ਸ਼ਬਦ ਰੂਪ ਨਿਰਮਿਤ ਹੁੰਦੇ ਹਨ।

**ਸ ਗੁਣਵਾਚਕ:** ਇਸ ਦੁਆਰਾ ਕਿਸੇ ਵਸਤੂ ਦੇ ਗੁਣਧਰਮ ਦਾ ਬੋਧ ਕਰਵਾਇਆ ਜਾਂਦਾ ਹੈ। ਇਸ ਅਧੀਨ ਨਾਂਵ ਦੇ ਅੰਤ ਵਿਚ 'ਆ', 'ਇਕ', 'ਇਤ', 'ਈ', 'ਈਲਾ', 'ਲੂ', 'ਵੰਤ', 'ਵਾਨ', ਅਤੇ ਦਾਇਕ ਆਦਿ ਪਿਛੇਤਰ ਜੋੜੇ ਜਾਂਦੇ ਹਨ। ਜਿਵੇਂ; ਠੰਡ ਤੋਂ ਠੰਡਾ, ਮੈਲ ਤੋਂ ਮੈਲਾ, ਸਰੀਰ ਤੋਂ ਸਰੀਰਕ, ਆਨੰਦ ਤੋਂ ਆਨੰਦਿਤ, ਗੁਣ ਤੋਂ ਗੁਣੀ, ਰੰਗ ਤੋਂ ਰੰਗੀਲਾ, ਘਰ ਤੋਂ ਘਰੇਲੂ, ਦਯਾ ਤੋਂ ਦਯਾਵਾਨ ਤੇ ਸੁਖ ਤੋਂ ਸੁਖਦਾਇਕ ਰੂਪਾਂ ਦੀ ਸਿੱਧੀ ਹੁੰਦੀ ਹੈ।

**ਹ ਊਣਤਾਵਾਚਕ:** ਤਧਿੱਤ ਪਿਛੇਤਰ ਦੀ ਇਸ ਕਿਸਮ ਦੁਆਰਾ ਕਿਸੇ ਘਾਟ ਜਾਂ ਕਮੀਂ ਦਾ ਬੋਧ ਹੁੰਦਾ ਹੈ। ਜਿਵੇਂ; ਖੱਤਰੀ ਤੋਂ ਖਤਰੇਟਾ ਓਤੇ ਮੁਸਲਿਮ ਤੋਂ ਮੁਸਲਾ ਆਦਿ।

### 2.6.2 ਧਾਤੂ (ਕਿਰਿਆ)

ਕਿਰਿਆਂ ਦੇ ਮੂਲ ਰੂਪ ਨੂੰ 'ਧਾਤੂ' ਆਖਿਆ ਜਾਂਦਾ ਹੈ।ਧਾਤੂਆਂ ਨਾਲ ਉਪਸਰਗ ਅਤੇ ਪ੍ਰਤਿਐ ਲਗਾਕੇ ਨਵੇਂ ਸ਼ਬਦਾਂ ਦੀ ਸਿਰਜਣਾ ਕੀਤੀ ਜਾਂਦੀ ਹੈ।ਸੰਸਕ੍ਰਿਤ ਦਾ ਹਰੇਕ ਸ਼ਬਦ ਬੇਅੰਤ ਧਾਤੂਆਂ ਦੇ ਰੂਪ ਵਿਚ ਵਿਭਾਜਿਤ ਕੀਤਾ ਜਾ ਸਕਦਾ ਹੈ। 'ਕ੍ਰ', 'ਭੂ', 'ਸਥਾ', 'ਅਨ', 'ਗਯਾ', 'ਯੁਜ', 'ਗਮ', 'ਮਨ', ਜਨ', ਅਤੇ 'ਦ੍ਰਿਸ਼' ਆਦਿ ਪ੍ਰਮੁਖ ਧਾਤੂਆਂ ਹਨ। 'ਅਸ਼ਟਾਧਿਆਈ' ਵਿਚ 2012 ਧਾਤੂਆਂ ਦਾ ਉਲੇਖ਼ 'ਧਾਤੂਪਾਠ' ਦੇ ਅੰਤਰਗਤ ਕੀਤਾ ਗਿਆ ਹੈ। ਸੂਤਰ ਪਾਠ ਵਿਚ ਸੂਤਰ ਨੰ.(1-3-1) ਦੁਆਰਾ ਧਾਤੂਆਂ ਸੰਬੰਧੀ ਨਿਰਦੇਸ਼ ਕੀਤਾ ਗਿਆ ਹੈ। ਧਾਤੂਪਾਠ ਦੇ ਅੰਤਰਗਤ ਧਾਤੂਆਂ ਨੂੰ ਦਸ ਗਣਾਂ- ਭਵਾਦਿ, ਅਦਾਦਿ, ਜੁਹੋਤਾਆਦਿ, ਦਿਵਾਦਿ, ਸਵਾਦਿ, ਤੁਦਾਦਿ, ਰੁਧਾਦਿ, ਤਨਾਦਿ, ੜਯਾਦਿ ਅਤੇ ਚੁਰਾਦਿ ਆਦਿ ਵਿਚ ਵੰਡਿਆ ਹੈ।ਇਨ੍ਹਾਂ ਧਾਤੂਆਂ ਨਾਲ ਜਦ 'ਸਨ' ਆਦਿ ਪਿਛੇਤਰ ਲਗਦੇ ਹਨ ਤਾਂ ਉਹ ਪਿਛੇਤਰੀ ਧਾਤੂ ਬਣ ਜਾਦੇ ਹਨ।ਇਨ੍ਹਾਂ ਧਾਤੂਆਂ ਨੂੰ 'ਨਾਂਵਧਾਤੂ' ਆਖਿਆ ਜਾਂਦਾ ਹੈ।ਪ੍ਰਹਿਲਾਦ ਗਿਰੀ (2011:09) ਅਨੁਸਾਰ ਸਨਾਦਿ ਆਦਿ ਬਾਰਾਂ ਪਿਛੇਤਰ ਹੁੰਦੇ ਹਨ।

#### 2.6.2.1 ਧਾਤੂ ਕਰਮ

ਕਰਮ ਦੇ ਨਜ਼ਰੀਏ ਤੋਂ ਧਾਤੂ ਤਿੰਨ ਕਿਸਮ ਦੇ ਦੱਸੇ ਜਾਂਦੇ ਹਨ:

1. ਅਕਰਮਕ
2. ਸਕਰਮਕ
3. ਦੁ-ਕਰਮਕ

ਜਿਥੇ ਫਲ ਅਤੇ ਵਿਆਪਾਰ ਦੀ ਇੱਛਾ ਇੱਕ ਹੀ ਥਾਂ ਉਤੇ ਹੋਵੇ ਜਾਂ ਇੱਕ ਹੀ ਅਧਿਕਰਣ ਵਿਚ ਹੋਵੇ ਤਾਂ ਉਥੇ 'ਅਕਰਮਕ' ਧਾਤੂ ਹੁੰਦੀ ਹੈ। ਜਿਸ ਥਾਂ ਤੇ ਫਲ ਤੇ ਵਿਆਪਾਰ ਦੀ ਇੱਛਾ ਇੱਕ ਹੀ ਅਧਿਕਰਣ ਵਿਚ ਨਾ ਹੋਵੇ ਉਥੇ 'ਸਕਰਮਕ' ਧਾਤੂ ਹੁੰਦੀ ਹੈ।ਦੇਸ਼,ਕਾਲ ਅਤੇ ਭਾਵ ਆਦਿ ਨਾਲ ਸੰਬੰਧ ਹੋਣ ਉਪਰ ਸਾਰੀਆਂ ਧਾਤੂਆਂ ਸਕਰਮਕ ਹੁੰਦੀਆ ਹਨ।ਪਰ ਜਿਥੇ ਅਰਥ ਅੰਤਰ ਆ ਜਾਵੇ ਉਥੇ ਸਕਰਮਕ ਧਾਤੂ ਵੀ ਅਕਰਮਕ ਬਣ ਜਾਦੀ ਹੈ।

ਕਰਮ ਦੀ ਪ੍ਰਸਿੱਧੀ ਹੋਣ ਕਰਕੇ ਵੀ ਸਕਰਮਕ ਧਾਤੂ ਅਕਰਮਕ ਬਣ ਜਾਂਦੀ ਹੈ।ਜਿਵੇਂ; 'ਵਰਸ਼ਤਿ'। ਇਸ ਸ਼ਬਦ ਦੁਆਰਾ ਆਪਣੇ ਆਪ ਸਮਝ ਆ ਜਾਂਦੀ ਹੈ ਕਿ 'ਮੀਂਹ ਪੈ ਰਿਹਾ ਹੈ'।ਕਰਮ ਦੇ ਨਾਂਹਪੱਖੀ ਹੋਣ ਤੇ ਵੀ ਸਕਰਮਕ ਧਾਤੂ ਅਕਰਮਕ ਹੋ ਜਾਂਦੀ ਹੈ, ਜਿਵੇਂ; ਨੇਹ ਪਚਯਤਿ।ਇਥੇ ਕਰਮ ਦੀ ਅਵਿਵਸਥਾ ਹੈ,ਕਿਉਂਕਿ ਕਰਮ ਨੂੰ ਪ੍ਰਗਟ ਕਰਨ ਦੀ ਜ਼ਰੂਰਤ ਹੀ ਨਹੀਂ ਹੋਈ। ਸੂਤਰ ਨੰ. (1-4-51) ਵਿਚ ਦੁਹਿਰ, ਰੁਚਿ, ਪ੍ਰੱਛ, ਭਿਕਿਸ਼, ਚਿੰਞ, ਬ੍ਰਵਿ, ਸ਼ਾਸਿ, ਅਤੇ ਸਚਿ ਧਾਤੂਆਂ ਨੂੰ 'ਅਕਥਿਤਕੇ' ਦੇ ਅੰਤਰਗਤ ਪੇਸ਼ ਕੀਤਾ ਗਿਆ ਹੈ; ਅਤੇ ਨੀ, ਵਹਿ, ਹ੍ਰਞ ਅਤੇ ਗਤਿਅਰਥਕ ਧਾਤੂਆਂ ਨੂੰ 'ਦੁ-ਕਰਮ ਦੇ ਵਿਚ ਵਿਸ਼ਲੇਸ਼ਿਤ ਕੀਤਾ ਗਿਆ ਹੈ।

### 2.6.2.2 ਧਾਤੂ ਭੇਦ

ਧਾਤੂਆਂ ਦੇ ਮੁੱਖ ਰੂਪ ਵਿਚ ਤਿੰਨ ਭੇਦ- ਆਤਮਨੇਪਦੀ, ਪਰਸਮੈਪਦੀ ਅਤੇ ਉਭੈਪਦੀ ਮੰਨੇ ਗਏ ਹਨ।ਸੂਤਰ ਨੰ. (1-3-12) ਅਨੁਸਾਰ ਜਿਸ ਕਿਰਿਆ ਪਦ ਦੇ ਵਰਤਮਾਨਕਾਲੀ ਪ੍ਰਥਮਪੁਰਸ਼ ਇੱਕਵਚਨੀ ਦੇ ਰੂਪ ਵਿਚ ਅਖੀਰ ਤੇ 'ਤੇ' ਪਿਛੇਤਰ ਹੁੰਦਾ ਹੈ, ਉਸ ਨੂੰ 'ਆਤਮਨੇਪਦੀ' ਆਖਿਆ ਜਾਂਦਾ ਹੈ।ਜਿਵੇਂ: ਵਰਤਤੇ, ਕੰਪਤੇ ਆਦਿ। ਸੂਤਰ ਨੰ. (1-3-78) ਅਨੁਸਾਰ ਜਿਸ ਕਿਰਿਆ ਪਦ ਦੇ ਵਰਤਮਾਨਕਾਲੀ ਪ੍ਰਥਮਪੁਰਸ਼ ਇੱਕ ਵਚਨ ਰੂਪ ਦੇ ਅੰਤ ਵਿਚ 'ਤਿ' ਪਿਛੇਤਰ ਹੁੰਦਾ ਹੈ, ਉਸ ਦੀ ਮੂਲ ਧਾਤੂ ਪਰਸਮੈਪਦੀ ਹੁੰਦੀ ਹੈ; ਜਿਵੇਂ: ਗੱਛਤਿ ਪਠਤਿ ਆਦਿ। ਸੂਤਰ ਨੰ.(1-3-72) ਅਨੁਸਾਰ ਜੇਕਰ ਕਿਸੇ ਕਿਰਿਆ ਦੇ ਰੂਪ ਆਤਮਨੇਪਦੀ ਤੇ ਪਰਸਮੈਪਦੀ ਦੋਵਾਂ ਵਿਚ ਹੀ ਸੰਭਵ ਹੋਣ ਤਾਂ ਉਨ੍ਹਾਂ ਦੀ ਮੂਲ ਧਾਤੂ 'ਉਭੈਪਦੀ' ਹੁੰਦੀ ਹੈ। ਇਸ ਦੇ ਵਰਤਮਾਨ ਕਾਲ ਪ੍ਰਥਮਪੁਰਸ਼ ਦੇ ਰੂਪ ਦੇ ਅਖੀਰ ਵਿਚ 'ਤੇ' ਅਤੇ 'ਤਿ' ਦੋਵੇਂ ਹੋ ਸਕਦੇ ਹਨ। ਜਿਵੇਂ: ਪਚਤਿ/ਪਚਤੇ, ਯਾਚਤਿ/ਯਾਚਤੇ, ਕਰੋਤਿ/ਕੁਰੂਤੇ।

### 2.6.2.3 ਤਿੰਙ੍ ਪਿਛੇਤਰ

ਧਾਤੂਆਂ ਵਿਚ ਲਕਾਰ ਦੇ ਸਥਾਨ ਉਪਰ 'ਤਿੰਙ', 'ਤਿਪ', 'ਤਿਸ', 'ਝਿ', 'ਸਿਪ', 'ਥਸ', 'ਥ' 'ਨਿਪ', 'ਵਸ', 'ਮਸ', 'ਤ', 'ਅਤਾਮ, 'ਝ', 'ਥਾਮ', 'ਆਥਾਮ', 'ਧਵ੍ਮ', 'ਇੱਟ', 'ਵਹਿਗੰ' ਅਤੇ ਮਹਿਗੰ ਪਿਛੇਤਰ ਲੱਗਦੇ ਹਨ ਅਤੇ ਇਹ ਧਾਤੂ ਰੂਪ 'ਤਿਙੰਤ੍' ਅਖਵਾਉਂਦਾ ਹੈ। ਮੂਲ ਰੂਪ ਵਿਚ ਤਿਙੰਤ੍ ਪਦ ਹੁੰਦਾ ਹੈ।

**1 ਤਿੰਙ ਪਿਛੇਤਰ ਦੇ ਭੇਦ**

ਤਿੰਙ੍ ਦੇ 'ਪਰਸਮੈਪਦੀ' ਅਤੇ 'ਆਤਮਨੇਪਦੀ' ਰੂਪਾਂ ਨੂੰ ਦੋ ਭਾਗਾਂ ਵਿਚ ਵੰਡਿਆ ਜਾਂਦਾ ਹੈ।'ਤਿਸਤਿਪ ਤੋਂ ਮਸ' ਤੱਕ ਨੌ ਪਿਛੇਤਰ ਪਰਸਮੈਪਦੀ ਹੁੰਦੇ ਹਨ ਅਤੇ 'ਤ ਤੋਂ ਮਹਿਗੰ' ਤੱਕ ਨੌਂ ਪਿਛੇਤਰ ਆਤਮਨੇਪਦੀ ਹਨ। ਇਹ ਸਾਰੇ ਪੁਰਖ਼ ਅਤੇ ਵਚਨ ਦੇ ਕ੍ਰਮ ਅਨੁਸਾਰ ਵਰਤੇ ਜਾਂਦੇ ਹਨ।'ਵਾਚ' ਅਨੁਸਾਰ ਤਿਙੰਤ੍ ਦੇ ਦੋ ਭੇਦ ਹੁਦੇ ਹਨ-ਕਰਤਰੀ ਵਾਚ ਤੇ ਕਰਮਣੀ ਵਾਚ। 'ਕਰਤਾ' ਅਨੁਸਾਰ ਚੱਲਣ ਵਾਲੀ ਕਿਰਿਆ 'ਕਰਤਰੀ ਵਾਚਕ' ਕਿਰਿਆ ਹੁੰਦੀ ਹੈ। 'ਕਰਮ' ਅਨੁਸਾਰ ਚੱਲਣ ਵਾਲੀ ਕਿਰਿਆ ਨੂੰ 'ਕਰਮਵਾਚਕ' ਕਿਰਿਆ ਆਖਿਆ ਜਾਂਦਾ ਹੈ।

### 2.6.2.4 'ਵਿਕਰਣ' ਦੇ ਭੇਦ

ਜਦੋਂ ਧਾਤੂਆਂ ਨਾਲ 'ਤਿੰਙ੍' ਪਿਛੇਤਰ ਲੱਗਕੇ ਧਾਤੂ ਰੂਪ ਬਣਦਾ ਹੈ ਤਾਂ ਧਾਤੂ ਅਤੇ ਤਿੰਙ੍ ਪਿਛੇਤਰ ਦੇ ਵਿਚਕਾਰ ਇੱਕ 'ਵਿਕਰਣ' ਆਉਂਦਾ ਹੈ ਤੇ ਇਹ ਵਿਕਰਣ 'ਗਣ' ਦੇ ਭੇਦ ਅਨੁਸਾਰ ਬਦਲਦੇ ਰਹਿੰਦੇ ਹਨ। ਜਿਵੇਂ:

**ੳ ਭਵਾਦਿਭਿਆਹ ਸ਼ਪ:** ਭਵਾਦਿ ਗਣ ਦੀਆਂ ਧਾਤੂਆਂ ਨਾਲ 'ਸ਼ਪ' ਵਿਕਰਣ ਲਗਦਾ ਹੈ।ਅਨੁਬੰਧ ਲੋਪ ਤੋਂ ਬਾਅਦ 'ੳ' ਬਚਿਆ ਰਹਿੰਦਾ ਹੈ। ਜਿਵੇਂ: ਭੂ ਅ ਤਿ- ਭਵਤਿ

**ਅ ਅਦਾਦਿਭਿਆਹ ਸ਼ਪਹ ਲੁਕ:** ਅਦਾਦਿ ਗਣ ਦੀਆਂ ਧਾਤੂਆਂ ਵਿਚ 'ਸ਼ਪ' ਵਿਕਰਣ ਤੋਂ 'ਲੁਕ' ਹੋ ਜਾਂਦਾ ਹੈ। ਜਿਵੇਂ: ਅ ਦ ਤਿ- ਅਤਤਿ

**ੲ ਜੁਹੋਤਿਆਦਿਭਿਆਹ ਸ਼ਪਹ ਸਲੁਹ:** ਇਸ ਗਣ ਦੀਆਂ ਧਾਤੂਆਂ ਵਿਚ 'ਸ਼ਪ' ਤੋਂ 'ਸ਼ਲੁ' ਹੋ ਜਾਂਦਾ ਹੈ। ਜਿਵੇਂ: ਹ ਤਿ-ਜੁਹੋਤਿ

**ਸ ਦਿਵਾਦਿਭਿਆਹ ਸ਼ਯਨ:** ਦਿਵਾਦਿ ਗਣ ਦੀਆਂ ਧਾਤੂਆਂ ਵਿਚ 'ਸ਼ਯਨ' ਵਿਕਰਣ ਲਗਦਾ ਹੈ। ਅਨੁਬੰਧ ਲੋਪ ਤੋਂ ਬਾਅਦ 'ਯ' ਬਾਕੀ ਰਹਿੰਦਾ ਹੈ। ਜਿਵੇਂ: ਦਿਵ ਯ ਤਿ-ਦਿਵਿਆਤਿ

**ਹ ਸਵਾਦਿਭਿਆਹ ਸਨੁਹ:** ਸਵਾਦਿ ਗਣ ਦੀਆਂ ਧਾਤੂਆਂ ਵਿਚ 'ਸ਼ਨੁ' ਵਿਕਰਣ ਲਗਦਾ ਹੈ। ਅਨੁਬੰਧ ਲੋਪ ਦੇ ਬਾਅਦ 'ਨੁ' ਬਾਕੀ ਰਹਿੰਦਾ ਹੈ। ਜਿਵੇਂ: ਸੁ ਨੁ ਤਿ -ਸੁਨੋਤਿ

**ਕ ਤੁਦਾਦਿਭਿਆਹ ਸ਼ਹ:** ਇਸ ਗਣ ਦੀਆਂ ਧਾਤੂਆਂ ਵਿਚ 'ਸ਼' ਵਿਕਰਣ ਲਗਦਾ ਹੈ। ਅਨੁਬੰਧ ਲੋਪ ਤੋਂ ਬਾਅਦ 'ੳ' ਬਾਕੀ ਰਹਿੰਦਾ ਹੈ। ਜਿਵੇਂ: ਤੁਦ ਅ ਤਿ-ਤੁਦਤਿ

**ਖ ਰੂਧਾਦਿਭਿਆਹ ਸ਼ਨਮ:** ਰੂਧਾ ਗਣ ਧਾਤੂਆਂ ਵਿਚ 'ਸ਼ਨਮ' ਵਿਕਰਣ ਲਗਦਾ ਹੈ। ਅਨੁਬੰਧ ਲੋਪ ਤੋਂ ਬਾਅਦ 'ਨ' ਬਾਕੀ ਬਚਦਾ ਹੈ। ਜਿਵੇਂ: ਰੁਧ ਨ ਤਿ- ਰੁਣਧਿ।

**ਗ ਤਨਾਦਿਭਿਆਹ ਉਹ:** ਇਸ ਗਣ ਦੀਆਂ ਧਾਤੂਆਂ ਵਿਚ 'ਉ' ਵਿਕਰਣ ਲਗਦਾ ਹੈ। ਜਿਵੇਂ: ਤਨ ਉ ਤਿ-ਤਨੋਤਿ।

**ਘ ਕ੍ਰਿਚਾਦਿਭਿਆਹ ਸ਼ਨਾ:** ਇਸ ਗਣ ਦੀਆਂ ਧਾਤੂਆਂ ਵਿਚ 'ਸਨਾ' ਵਿਕਰਣ ਲਗਦਾ ਹੈ। ਅਨੁਬੰਧ ਲੋਪ ਤੋਂ ਬਾਅਦ 'ਨਾ' ਬਾਕੀ ਬਚਿਆ ਰਹਿੰਦਾ ਹੈ। ਜਿਵੇਂ: ਕ੍ਰੀ ਨਾ ਤਿ- ਕ੍ਰੀਣਾਤਿ।

**ਙ ਚੁਰਾਦਿਭਿਆਹ ਣਿਚ:** ਚੁਰਾਦਿ ਗਣ ਧਾਤੂ ਰੂਪਾਂ ਵਿਚ 'ਣਿਚ' ਵਿਕਰਣ ਹੁੰਦਾ ਹੈ। ਅਨੁਬੰਧ ਲੋਪ ਤੋਂ ਬਾਅਦ 'ਇ' ਬਾਕੀ ਰਹਿੰਦਾ ਹੈ ਅਤੇ ਬਾਅਦ ਵਿਚ 'ਸ਼ਪ' ਵਿਕਰਣ ਲਗਦਾ ਹੈ। ਜਿਵੇਂ: ਚੁਰ ਇ ਅ ਤਿ- ਚੋਰਯਤਿ।

### 2.6.2.5 ਸਾਰਵ ਤੇ ਆਰਧ ਧਾਤੁਕ ਪਿਛੇਤਰ

ਧਾਤੂ ਰੂਪ ਨਾਲ ਲੱਗਣ ਵਾਲੇ ਪਿਛੇਤਰ ਦੋ ਪ੍ਰਕਾਰ ਦੇ ਦੱਸੇ ਗਏ ਹਨ- ਸਾਰਵ ਧਾਤੁਕ ਅਤੇ ਅਰਧ ਧਾਤੁਕ ਪਿਛੇਤਰ।ਸੂਤਰ ਨੰ. (3-4-113) ਅਨੁਸਾਰ 'ਤਿੰਙ੍' (ਤਿਪ ਤੋਂ ਮਹਿਗੰ ਤੱਕ) ਅਤੇ 'ਸ਼ਿਥ' ਪਿਛੇਤਰ ਤੱਕ 'ਸਾਰਵ ਧਾਤੁਕ' ਹੁੰਦੇ ਹਨ। ਇਨ੍ਹਾਂ ਚਾਰਾਂ ਲਕਾਰਾਂ ਵਿਚ ਗਣ ਭੇਦ ਕਰਕੇ 'ਵਿਕਰਣ' ਭੇਦ ਵੀ ਪਾਇਆ ਜਾਂਦਾ ਹੈ। ਇਸ ਦੇ 'ਚਾਰਗਣੀਂ' ਅਤੇ 'ਛੇ ਗਣੀਂ' ਦੋ ਰੂਪ ਬਣਦੇ ਹਨ। 'ਚਾਰਗਣੀਂ' ਰੂਪ ਵਿਚ 'ਭਵਾਦਿ', 'ਦਿਵਾਦਿ', 'ਤਦਾਦਿ', ਅਤੇ 'ਚੁਰਾਦਿ' ਗਣ ਪੇਸ਼ ਹੁੰਦੇ ਹਨ। ਇਹ ਚਾਰੇ ਗਣ 'ੳ' ਅੰਤਕ ਵਿਕਰਣ ਵਾਲੇ ਹੁੰਦੇ ਹਨ। 'ਛੇ ਗਣੀਂ' ਰੂਪ ਵਿਚ 'ਅਦਾਦਿ', 'ਜੁਹੋਤਿਆਦਿ', 'ਸਵਾਦਿ', 'ਰੁਧਾਦਿ','ਤਨਾਦਿ' ਅਤੇ 'ਕ੍ਰਿਚਆਦਿ' ਗਣ ਆਉਂਦੇ ਹਨ।

ਸੂਤਰ ਨੰ. (3-4-114) ਅਨੁਸਾਰ 'ਤਿੰਙ੍' ਅਤੇ 'ਸ਼ਿਤ' ਪਿਛੇਤਰਾਂ ਨੂੰ ਛੱਡ ਕੇ ਬਾਕੀ ਸਾਰੇ ਆਰਧ ਧਾਤੁਕ ਪਿਛੇਤਰ ਹੁੰਦੇ ਹਨ।ਇਸ ਪਿਛੇਤਰ ਦੇ ਛੇ ਲਕਾਰ ਹਨ: 1. ਲਿਟ, 2. ਲੁਟ, 3. ਲ੍ਰਿਟ, 4. ਲਿੰਗ, 5. ਲੁੰਗ, 6. ਲ੍ਰਿੰਗ। ਇਨ੍ਹਾਂ ਵਿਚ ਕੋਈ 'ਗਣਭੇਦ' ਅਤੇ 'ਵਿਕਰਣ' ਭੇਦ ਨਹੀਂ ਹੁੰਦਾ।ਦਸ ਗਣਾਂ

ਦੇ ਪਿਛੇਤਰ ਵੀ ਇੱਕ ਸਮਾਨ ਹੁੰਦੇ ਹਨ।ਪਰ ਇਨ੍ਹਾਂ ਵਿਚ ਧਾਤੂਆਂ ਦੀ ਪ੍ਰਧਾਨਤਾ ਇਨ੍ਹਾਂ ਦੇ ਭੇਦ ਅਨੁਸਾਰ ਹੁੰਦੀ ਹੈ।ਦਸ ਗਣੀਂ ਪਿਛੇਤਰੀ ਰੂਪਾਂ ਤੋਂ ਪਹਿਲਾਂ 'ਸੇਟ' ਅਤੇ 'ਅਨਿਟ' ਧਾਤੂ ਰੂਪਾਂ ਦੀ ਜਾਣਕਾਰੀ ਹੋਣਾ ਵੀ ਜ਼ਰੂਰੀ ਹੈ।'ਸੇਟ' ਧਾਤੂਆਂ ਨਾਲ 'ਇਟ' ਪਿਛੇਤਰ ਹੁੰਦਾ ਹੈ ਅਤੇ ਇਹ ਸਾਰੀਆਂ ਵਿਅੰਜਨ ਅੰਤਕ ਹੁੰਦੀਆਂ ਹਨ।'ਅਨਿਟ' ਧਾਤੂਆਂ ਨਾਲ 'ਇਟ' ਪਿਛੇਤਰ ਨਹੀਂ ਹੁੰਦਾ ਅਤੇ ਇਹ ਸਾਰੀਆਂ ਸਵਰ ਅੰਤਕ ਹੁੰਦੀਆਂ ਹਨ।'ਅਸ਼ਟਾਧਿਆਈ' ਵਿਚ ਧਾਤੂਆਂ ਦੀ ਉਪਦੇਸ਼ਾਤਮਕ ਅਵਸਥਾ ਅਧੀਨ ਅਨੁਬੰਧਾਂ ਸੰਬੰਧੀ ਸੂਤਰ ਨਿਰਮਾਣ ਕੀਤਾ ਗਿਆ ਹੈ।

**2.6.2.6 ਕਿਰਦੰਤ**

ਸੂਤਰ ਨੰ (1-1-91) ਅਨੁਸਾਰ 'ਕ੍ਰਿਤ' ਪਿਛੇਤਰ ਜੋੜਨ ਤੋਂ ਬਾਅਦ ਜੋ ਸ਼ਬਦ ਰੂਪ ਬਣਦਾ ਹੈ, ਉਸਨੂੰ 'ਕਿਰਦੰਤ' ਆਖਿਆ ਜਾਂਦਾ ਹੈ।ਕ੍ਰਿਤ ਪਿਛੇਤਰੀ ਸ਼ਬਦ 'ਤਿਙੰਤ' ਨਹੀਂ ਹੁੰਦੇ। 'ਤਿਙੰਤ੍' ਅਤੇ ਇਨ੍ਹਾਂ ਵਿਚਕਾਰ ਬੁਨਿਆਦੀ ਅੰਤਰ ਇਹ ਹੈ ਕਿ 'ਤਿਙੰਤ੍' ਹਮੇਸ਼ਾਂ ਕਿਰਿਆਵੀ ਹੁੰਦੇ ਹਨ ਅਤੇ 'ਕ੍ਰਿਤ' ਨਾਂਵ, ਵਿਸ਼ੇਸ਼ਣ ਅਤੇ ਅੱਵੈ ਹੁੰਦੇ ਹਨ। ਸੂਤਰ ਨੰ. (3-1-93) ਅਨੁਸਾਰ 'ਤਧਿੱਤ' ਅਤੇ 'ਕ੍ਰਿਤ' ਵਿਚਕਾਰ ਇਹ ਅੰਤਰ ਹੈ ਕਿ 'ਕ੍ਰਿਤ' ਕੇਵਲ ਧਾਤੂਆਂ ਨਾਲ ਹੀ ਜੁੜਦੇ ਹਨ ਜਦਕਿ 'ਤਧਿੱਤ' ਪ੍ਰਾਤਿਪਦਿਕਾਂ ਨਾਲ ਲਗਾਏ ਜਾਂਦੇ ਅਤੇ ਨਾਂਵ, ਵਿਸ਼ੇਸ਼ਣ ਜਾਂ ਅੱਵੈ ਅਤੇ ਕਿਰਿਆ ਰੂਪਾਂ ਦਾ ਨਿਰਮਾਣ ਕਰਦੇ ਹਨ।ਕਈਆਂ ਥਾਂਵਾਂ ਉਤੇ ਕਿਰਦੰਤ ਕਿਰਿਆ ਦਾ ਕਾਰਜ ਵੀ ਕਰਦੇ ਹਨ, ਜਿਵੇਂ; "ਸਹ ਗਤਹ"(ਉਹ ਗਿਆ)। ਇਥੇ 'ਗਤ' ਸ਼ਬਦ ਕਿਰਿਆ ਦੀ ਭੂਮਿਕਾ ਅਦਾ ਕਰਦਾ ਹੈ। 'ਕ੍ਰਿਤ' ਪਿਛੇਤਰਾਂ ਦੇ ਤਿੰਨ ਭੇਦ- 'ਕ੍ਰਿਤਯ', 'ਕ੍ਰਿਤ' ਅਤੇ 'ਉਣਾਦਿ ਹਨ।

**1 ਕ੍ਰਿਤਯ ਪਿਛੇਤਰ**

ਸੂਤਰ ਨੰ. (3-1-95) ਵਿਚ ਕ੍ਰਿਤਯ ਪਿਛੇਤਰ ਦੇ ਸੱਤ ਰੂਪਾਂ-ਤਵਯਤ, ਤਵਯ, ਅਨੀਅਰ, ਯਤ, ਕਯਪ, ਣਯਤ, ਅਤੇ ਕੇਲਿਮਰ ਬਾਰੇ ਵਿਧਾਨ ਪੇਸ਼ ਕੀਤਾ ਗਿਆ ਹੈ।ਇਨ੍ਹਾਂ ਦੀ ਵਰਤੋਂ 'ਕਰਮਣੀ ਵਾਚ' ਅਤੇ 'ਭਾਵ ਵਾਚ' ਵਿਚ ਕੀਤੀ ਜਾਂਦੀ ਹੈ ਪਰ 'ਕਰਤਰੀ ਵਾਚ' ਵਿਚ ਇਨ੍ਹਾਂ ਦੀ ਵਰਤੋਂ ਨਹੀਂ ਹੁੰਦੀ।ਇਹ ਨਾਂਵ ਸ਼ਬਦਾਂ ਦੇ ਵਿਸ਼ੇਸ਼ਣੀ ਰੂਪ ਵਿਚ ਵੀ ਵਰਤੇ ਜਾਂਦੇ ਹਨ:

ਦਾਨੀਯੋ ਬ੍ਰਾਹਮਣਾਂ- ਉਹ ਬ੍ਰਾਹਮਣ ਜਿਸ ਨੂੰ ਦਾਨ ਕਰਨਾ ਚਾਹੀਦਾ ਹੈ।

ਗੰਤਵਯਾ ਨਗਰੀ- ਉਹ ਨਗਰ ਜਿਥੇ ਜਾਣਾ ਚਾਹੀਦਾ ਹੈ।

ਕਰਤਵਯੰ ਕਰਮ- ਉਹ ਕੰਮ ਜੋ ਕੀਤਾ ਜਾਣਾ ਚਾਹੀਦਾ ਹੈ।

ਪਕਤੱਵਿਆਹ ਮਾਸ਼ਾਹ- ਉਹ ਮੂੰਗੀ ਜੋ ਰਿੰਨੀ ਜਾਣੀ ਚਾਹੀਦੀ ਹੈ।

ਇਉਂ ਸਪੱਸ਼ਟ ਹੈ ਕਿ ਜੋ ਭਾਵ ਪੰਜਾਬੀ ਭਾਸ਼ਾ ਵਿਚ 'ਚਾਹੀਦਾ' ਜਾਂ 'ਯੋਗ' ਸ਼ਬਦਾਂ ਦੁਆਰਾ ਪੇਸ਼ ਹੁੰਦਾ ਹੈ, ਉਹੀ ਅਰਥ ਸੰਸਕ੍ਰਿਤ ਵਿਚ 'ਕ੍ਰਿਤਯ' ਪਿਛੇਤਰੀ ਸ਼ਬਦਾਂ ਤੋਂ ਪ੍ਰਗਟ ਹੁੰਦਾ ਹੈ।ਕ੍ਰਿਤਯ ਪਿਛੇਤਰਾਂ ਸੰਬੰਧੀ ਸਾਰੇ ਭੇਦਾਂ ਦਾ ਵਿਧਾਨ ਸੂਤਰ ਨੰ. *(3-1-13), (3-1-92), (3-1-97), (3-1-98), (3-1-*103), (3-1-105), (3-1-109), (3-1-112), (3-1-120), (3-1-124), (3-4-68), (6-

*4-65), (7-1-65), (7-1-66), (7-3-52), (7-3-59), (7-3-66), (7-3-67) ਅਤੇ (7-3-69)* ਵਿਚ ਪੇਸ਼ ਕੀਤਾ ਗਿਆ ਹੈ।

**2 ਕ੍ਰਿਤ ਪਿਛੇਤਰ**

ਅਸ਼ਟਾਧਿਆਈ ਵਿਚ ਕ੍ਰਿਤ ਪਿਛੇਤਰਾਂ ਨੂੰ 'ਭੂਤਕਾਲੀ ਕਿਰਦੰਤ', ਵਰਤਮਾਨਕਾਲੀ ਕਿਰਦੰਤ' ਅਤੇ 'ਭਵਿੱਖਕਾਲੀ ਕਿਰਦੰਤ' ਵਿਚ ਵੰਡਿਆ ਗਿਆ ਹੈ।

**ੳ ਭੂਤਕਾਲੀ ਕਿਰਦੰਤ**

ਸੂਤਰ ਨੰ. (1-2-26 ਅਤੇ 3-2-84) ਅਨੁਸਾਰ ਭੂਤਕਾਲੀ ਕ੍ਰਿਤ ਪਿਛੇਤਰ ਮੁੱਖ ਰੂਪ ਵਿਚ ਦੋ ਕਿਸਮ ਦੇ ਹਨ-1. ਤੱਕ (ਤ) ਅਤੇ 2. ਤੱਕਵਤੂ (ਤਵਤ)। ਇਨ੍ਹਾਂ ਦੋਵਾਂ ਪਿਛੇਤਰਾਂ ਨੂੰ 'ਨਿਸ਼ਠਾ' ਵੀ ਆਖਿਆ ਜਾਂਦਾ ਹੈ। ਇਸ 'ਨਿਸ਼ਠਾ' ਦਾ ਅਰਥ ਸਮਾਪਤੀ ਹੁੰਦਾ ਹੈ। ਇਹ ਦੋਵੇਂ ਪਿਛੇਤਰ ਕਿਸੇ ਕਾਰਜ ਦੀ ਸਮਾਪਤੀ ਦੇ ਸੂਚਕ ਹਨ।

'ਤੱਕ' ਅਤੇ 'ਤੱਕਵਤੂ' ਵਿਚ 'ਕ' ਅਤੇ 'ਊ' ਦਾ ਲੋਪ ਹੋ ਜਾਂਦਾ ਹੈ ਅਤੇ 'ਤ' ਤੇ 'ਤਵਤ' ਰੂਪ ਬਾਕੀ ਬਚਦਾ ਹੈ।ਇਨ੍ਹਾਂ ਦੋਵਾਂ ਪਿਛੇਤਰਾਂ ਵਾਲੇ ਸ਼ਬਦਾਂ ਦੇ ਰੂਪ ਤਿੰਨ ਲਿੰਗਾਂ ਅਤੇ ਸੱਤਾਂ ਵਿਭਕਤੀਆਂ ਅਨੁਸਾਰ ਹੁੰਦੇ ਹਨ। 'ਤ' ਪਿਛੇਤਰੀ ਸ਼ਬਦ ਪੁਲਿੰਗ ਅਤੇ ਨਿਪੁੰਸਕ ਲਿੰਗ ਵਿਚ 'ਅ' ਅੰਤਕ ਅਤੇ ਇਸਤਰੀ ਲਿੰਗ ਵਿਚ 'ਆ' ਅੰਤਕ ਹੁੰਦੇ ਹਨ।'ਤਵਤ' ਪਿਛੇਤਰ ਵਾਲੇ ਸ਼ਬਦ ਪੁਲਿੰਗ ਅਤੇ ਨਿਪੁੰਸਕ ਲਿੰਗ ਵਿਚ 'ਤ' ਅੰਤਕ ਅਤੇ ਇਸਤਰੀ ਲਿੰਗ ਵਿਚ 'ਈ' ਅੰਤਕ ਹੁੰਦੇ ਹਨ:

**'ਤ' ਪਿਛੇਤਰੀ ਸ਼ਬਦ**

| ਧਾਤੂ | ਪੁਲਿੰਗ | ਨਿਪੁੰਸਕ ਲਿੰਗ | ਇਸਤਰੀ ਲਿੰਗ |
|---|---|---|---|
| ਗਮ | ਗਤਾਹ | ਗਤਮ | ਗਤਾ |
| ਸ਼ਮ | ਸ਼ਾਂਤਹ | ਸ਼ਾਂਤਮ | ਸ਼ਾਂਤਾ |

**'ਤਵਤ' ਪਿਛੇਤਰੀ ਸ਼ਬਦ**

| ਧਾਤੂ | ਪੁਲਿੰਗ | ਨਿਪੁੰਸਕ ਲਿੰਗ | ਇਸਤਰੀ ਲਿੰਗ |
|---|---|---|---|
| ਪਠ | ਪਠਿਤਵਾਨ | ਪਠਿਤਵਤ | ਪਠਿਤਵਤੀ |
| ਸ਼ਮ | ਸ਼ਾਂਤਵਾਨ | ਸ਼ਾਂਤਵਤ | ਸ਼ਾਂਤਵਤੀ |

ਸੂਤਰ ਨੰ. *(1-1-45), (3-2-106), (3-2-107), (3-3-114), (3-4-67), (3-4-70), (3-4-72), (8-2-42)* ਅਤੇ *(8-2-43)* ਭੂਤਕਾਲੀ ਕਿਰਦੰਤ ਵਿਧਾਨ ਦਾ ਵਿਵੇਚਨ ਕੀਤਾ ਗਿਆ ਹੈ।

**ਅ ਵਰਤਮਾਨਕਾਲੀ ਕਿਰਦੰਤ**

ਸੂਤਰ ਨੰ. (3-2-124 ਅਤੇ 127) ਵਿਚ ਵਰਤਮਾਨ ਅਰਥਾਂ ਨੂੰ ਪ੍ਰਗਟ ਕਰਨ ਵਾਸਤੇ 'ਸ਼ਤ' ਅਤੇ 'ਸ਼ਾਨਚ' ਪਿਛੇਤਰਾਂ ਦਾ ਵਿਧਾਨ ਕੀਤਾ ਗਿਆ ਹੈ।ਇਨ੍ਹਾਂ ਨੂੰ 'ਸਤ' ਵੀ ਆਖਿਆ ਗਿਆ ਹੈ, ਕਿਉਂਕਿ 'ਸਤ' ਦਾ ਅਰਥ ਵਰਤਮਾਨ ਹੈ।ਪਰਸਮੈਪਦੀ ਧਾਤੂਆਂ ਵਿਚ 'ਸਤ' (ਅਤੁ) ਅਤੇ ਆਤਮਨੇਪਦੀ ਧਾਤੂਆਂ ਵਿਚ 'ਸ਼ਾਨਚ' (ਆਨ, ਮਾਨ) ਪਿਛੇਤਰ ਜੋੜੇ ਜਾਂਦੇ ਹਨ।ਧਾਤੂਆਂ ਦੇ ਵਰਤਮਾਨ ਕਾਲ ਦੇ ਪ੍ਰਥਮ ਪੁਰਸ਼ ਦੇ ਬਹੁ-ਵਚਨ ਵਿਚ , ਪਿਛੇਤਰ ਜੁੜਨ ਤੋਂ ਪਹਿਲਾਂ ਜੋ ਰੂਪ ਹੁੰਦਾ ਹੈ, ਉਸ ਨਾਲ 'ਸਤ' ਅਤੇ 'ਸ਼ਾਨਚ' ਪਿਛੇਤਰ ਜੁੜਦੇ ਹਨ।ਜੇਕਰ ਧਾਤੂ ਰੂਪ ਦੇ ਅੰਤ ਵਿਚ 'ਅ' ਹੋਵੇ ਤਾਂ 'ਅਤ' ਜੋੜਨ ਤੋਂ ਪਹਿਲਾਂ ਉਸਦਾ ਲੋਪ ਹੋ ਜਾਂਦਾ ਹੈ। ਸੂਤਰ ਨੰ. (7-2-82) ਅਨੁਸਾਰ ਜੇਕਰ ਸ਼ਾਨਚ 'ਅ' ਅੰਤਕ ਧਾਤੂ ਰੂਪ ਹੋਵੇ ਤਾਂ 'ਆਨ' ਦੇ ਥਾਂ ਉਤੇ 'ਮਾਨ' ਜੁੜਦਾ ਹੈ।

ਸੂਤਰ ਨੰ.(3-2-128, 129), (7-1-136), (7-2-83) ਆਦਿ ਵਿਚ ਇਸ ਵਰਤਮਾਨੀ ਕਿਰਦੰਤ ਰੂਪ ਬਾਰੇ ਵਿਸਤ੍ਰਿਤ ਵਿਵੇਚਨ ਕੀਤਾ ਗਿਆ ਹੈ।

**ੲ ਭਵਿੱਖਕਾਲੀ ਕਿਰਦੰਤ**

ਸੂਤਰ ਨੰ. (3-3-14) ਅਨੁਸਾਰ 'ਵਾਲਾ' ਭਵਿੱਖਕਾਲੀ ਅਰਥਾਂ ਵਿਚ 'ਸ਼ਤ' ਅਤੇ 'ਸ਼ਾਨਚ' ਪਿਛੇਤਰੀ ਸ਼ਬਦਾਂ ਦੇ ਸੰਦਰਭ ਵਿਚ ਪੇਸ਼ ਹੁੰਦਾ ਹੈ। ਉਕਤ ਸੂਤਰ ਅਨੁਸਾਰ ਭਵਿੱਖ (ਲ੍ਰਿਟ) ਦੇ ਪ੍ਰਥਮ ਪੁਰਸ਼ ਦੇ ਬਹੁ-ਵਚਨੀ ਰੂਪ ਵਿਚ ਇਹ ਪਿਛੇਤਰ ਜੋੜੇ ਜਾਂਦੇ ਹਨ।ਜਿਵੇਂ; 'ਭਵਿਸ਼ਯੰਤਿ'। ਇਸ ਪਦ ਵਿਚ ਜੋ 'ਭਵਿਸ਼' ਹੈ, ਇਸ ਵਿਚ 'ਅਤ' ਅਤੇ 'ਮਾਨ' ਪਿਛੇਤਰ ਜੋੜ ਕੇ ਕ੍ਰਮਵਾਰ 'ਭਵਿਸ਼ਤ' ਅਤੇ ਭਵਿਸ਼ਮਾਣ' ਰੂਪਾਂ ਦੀ ਸਿੱਧੀ ਹੁੰਦੀ ਹੈ। ਕਰਮਵਾਚ ਵਿਚ 'ਭਵਿੱਖਤ' ਅਰਥ ਵਿਚ ਧਾਤੂ ਰੂਪਾਂ ਨਾਲ 'ਸਯਮਾਨ' ਪਿਛੇਤਰ ਜੁੜਦਾ ਹੈ ਅਤੇ ਇਸ ਪਿਛੇਤਰ ਵਾਲੇ ਪਦ ਵਿਸ਼ੇਸ਼ਣ ਬਣ ਜਾਂਦੇ ਹਨ

ਇਸ ਤੋਂ ਅੱਗੇ 'ਕਤਵਾ', 'ਲਯਪ' ਅਤੇ 'ਣਾਮੁਲ' ਪਿਛੇਤਰੀ ਰੂਪ 'ਤੁਮੁਨ' ਪਿਛੇਤਰ, 'ਭਾਵਾਰਥ ਕ੍ਰਿਤ' ਪਿਛੇਤਰ ਅਤੇ 'ਤ੍ਰਿਚ' ਪਿਛੇਤਰਾਂ ਦਾ ਵਿਧਾਨ ਕੀਤਾ ਗਿਆ ਹੈ।

**3 ਉਣਾਦਿ ਪਿਛੇਤਰ**

'ਅਸ਼ਟਾਧਿਆਈ' ਵਿਚ ਉਕਤ ਦੋਵੇਂ ਕਿਸਮ ਦੇ ਪਿਛੇਤਰਾਂ ਤੋਂ ਬਾਅਦ 'ਉਣਾਦਿ' ਪਿਛੇਤਰਾਂ ਦਾ ਵਿਧਾਨ 'ਕਿਰਦੰਤਾਂ' ਅਧੀਨ ਪੇਸ਼ ਕੀਤਾ ਗਿਆ ਹੈ।ਚਕਰਧਰ ਸ਼ਾਸਤਰੀ (2016: 449) ਅਨੁਸਾਰ, "ਇਹ ਪਿਛੇਤਰ ਦੂਜੇ ਦੋਵਾਂ ਪਿਛੇਤਰਾਂ ਤੋਂ ਜ਼ਿਆਦਾ ਜਟਿਲ ਹਨ ਅਤੇ ਇਨ੍ਹਾਂ ਦੀ ਵਰਤੋਂ ਬਹੁਤ ਧਿਆਨ ਪੂਰਵਕ ਕੀਤੀ ਜਾਣੀ ਚਾਹੀਦੀ ਹੈ"। ਸੂਤਰ ਨੰ. (3-3-1) ਅਨੁਸਾਰ ਉਣਾਦਿ ਪਿਛੇਤਰ ਗਿਣਤੀ ਵਿਚ ਬਹੁਤ ਜ਼ਿਆਦਾ ਹਨ ਅਤੇ ਇਨ੍ਹਾਂ ਦੀ ਵਰਤੋਂ ਭਿੰਨ-ਭਿੰਨ ਅਰਥਾਂ ਵਿਚ ਹੁੰਦੀ ਹੈ। ਇਨ੍ਹਾਂ ਪਿਛੇਤਰਾਂ ਦੁਆਰਾ ਐਸੇ ਸ਼ਬਦਾਂ ਦਾ ਨਿਰਮਾਣ ਕੀਤਾ ਗਿਆ ਹੈ, ਜੋ ਹੋਰ ਕਿਸੇ ਪ੍ਰਕਾਰ ਨਹੀਂ ਬਣ ਸਕਦੇ:

ਕ੍ਰਿ+ ਉਣ= ਕਾਰੂਹ

ਵਾ+ ਉਣ= ਵਾਯੂਹ

ਜਿ+ ਉਣ= ਜਾਯੂਹ

ਮਾ+ ਉਣ= ਮਾਯੂਹ

ਸੂਤਰ ਨੰ. (3-3-2) ਅਨੁਸਾਰ ਦੂਸਰਾ ਵਿਧਾਨ 'ਉਸੁਤ' ਪਿਛੇਤਰ ਦਾ ਵੀ ਕੀਤਾ ਗਿਆ ਹੈ:

ਪ੍ਰਿ+ ਉਸ਼ਮ= ਪਰੁਸ਼ਮ

ਨਹ+ ਉਸ਼ਮ= ਨਹੁਸ਼ਮ

ਕਲ+ ਉਸ਼ਮ= ਕਲੁਸ਼ਮ

**2.6.2.7 ਲਕਾਰ ਵਿਧਾਨ**

'ਲਕਾਰ' ਕਿਰਿਆ ਦੀ ਅਵਸਥਾ ਨੂੰ ਆਖਿਆ ਜਾਂਦਾ ਹੈ। ਨਿਮਨਲਿਖਤ ਅਨੁਸਾਰ ਇਸ ਦਾ ਵਿਸਤ੍ਰਿਤ ਵਿਵੇਚਨ ਕੀਤਾ ਗਿਆ ਹੈ:

**1 ਵਰਤਮਾਨ ਕਾਲ (ਲਟ ਲਕਾਰ)**

ਸੂਤਰ ਨੰ. (3-3-131) ਅਨੁਸਾਰ ਵਰਤਮਾਨ ਕਾਲ ਦੇ ਨਜਦੀਕ ਭੂਤ ਅਤੇ ਭਵਿੱਖ ਕਾਲ ਦਾ ਬੋਧ ਕਰਾਉਣ ਵਾਲੀ ਕਿਰਿਆ ਜੋ ਛੇਤੀ ਨਾਲ ਸਮਾਪਤ ਹੋ ਜਾਂਦੀ ਹੈ, ਵਾਸਤੇ 'ਲਟ'ਲਕਾਰ ਦੀ ਵਰਤੋਂ ਹੁੰਦੀ ਹੈ। ਜਿਵੇਂ:

ਕਦਾ ਸੁਰਜੀਤ ਗਮਿਛਯਸਿ?- ਐਸ਼ ਗੱਛਾਮਿ।(ਸੁਰਜੀਤ ਜਦੋਂ ਜਾਵੇਂਗਾ? ਹੁਣੇ ਜਾਂਦਾ ਹਾਂ)।

ਕਦਾ ਰਾਮਹ ਆਗੰਤੋਅਸਿ?-ਅਯਮਾ ਗੱਛਾਮਿ।(ਰਾਮ ਕਦੋਂ ਆਇਆ? ਹੁਣੇ ਆਇਆ ਹਾਂ)

ਸੂਤਰ ਨੰ.(3-2-118 ਤੇ 119) ਅਨੁਸਾਰ ਲਟ ਲਕਾਰ ਨਾਲ ਜੇਕਰ 'ਸਮ' ਅੱਵੈ ਨੂੰ ਜੋੜ ਦਿੱਤਾ ਜਾਵੇ ਤਾਂ ਇਹ ਭੂਤਕਾਲੀ ਅਰਥ ਪ੍ਰਦਾਨ ਕਰਦਾ ਹੈ। ਪਰ 'ਸਮ' ਦਾ ਲਟ ਲਕਾਰ ਦੇ ਪਿਛੇ ਲੱਗਣਾ ਜ਼ਰੂਰੀ ਵੀ ਨਹੀਂ, ਇਹ ਵਾਕ ਵਿਚ ਕਿਧਰੇ ਵੀ ਆ ਸਕਦਾ ਹੈ:

ਕਸ਼ਿੰਮਸ੍ਰਿਵਦੇਸੇ ਧਰਮੱਮਬੁਧਿਹ ਪਾਪੀਬੁਧੀਸ਼ਰਵ ਭਿਤ੍ਰੋ ਪ੍ਰਤਿਵਸਤਹ ਸਮ।

ਤਵੰ ਸਮ ਵੇਥ ਮਹਾਰਾਜ, ਯਤ ਸਮਾਹ ਨ ਵਿਭੀਸ਼ਣਹ।

ਉਪਰੋਕਤ ਵਾਕਾਂ ਵਿਚ ਪਹਿਲੇ ਵਾਕ ਵਿਚ 'ਸਮ' ਅੰਤ ਵਿਚ ਲੱਗਿਆ ਹੈ ਅਤੇ ਦੂਸਰੇ ਦੇ ਵਿਚਕਾਰ ਅੰਕਿਤ ਹੈ।

ਸੂਤਰ ਨੰ. (3-3-4) ਅਨੁਸਾਰ ਪਹਿਲੇ ਸ਼ਬਦ ਨਾਲ 'ਲੁੰਗ' ਨੂੰ ਛੱਡ ਕੇ ਭੂਤਕਾਲ ਅਰਥ ਵਿਚ, ਲੇਖਕ ਦੀ ਮਰਜੀ ਅਨੁਸਾਰ 'ਲਟ' ਲਕਾਰ ਦੀ ਵਰਤੋਂ ਹੁੰਦੀ ਹੈ। ਪਰ ਇਹ ਸ਼ਰਤ 'ਸਮ' ਯੁਕਤ ਸ਼ਬਦ ਉਪਰ ਲਾਗੂ ਨਹੀਂ ਹੁੰਦੀ, ਜਿਵੇਂ;

ਵਸੰਤੀਹ ਪੁਰਾਛਾਤ੍ਰਾਹ।( ਪਹਿਲਾਂ ਇਥੇ ਵਿਦਿਆਰਥੀ ਰਹਿੰਦੇ ਸਨ।)

ਸੂਤਰ ਨੰ. (3-3-7) ਅਨੁਸਾਰ, "ਐਸਾ ਕਰਨ ਤੇ ਅਜਿਹਾ ਹੋਵੇਗਾ" ਅਜਿਹੀ ਸ਼ਰਤ ਦਾ ਬੋਧ ਕਰਵਾਉਣ ਵਾਸਤੇ ਭਵਿੱਖ ਦੇ ਅਰਥਾਂ ਵਿਚ ਵਿਕਲਪ ਦੁਆਰਾ 'ਲਟ' ਲਕਾਰ ਨੂੰ ਵਰਤਿਆ ਜਾਂਦਾ ਹੈ:

ਯੋ ਅੱਨੰ ਦਦਾਤਿ ਸ ਸਵਰਗ ਯਾਤਿ। (ਜੋ ਅੰਨਦਾਨ ਕਰੇਗਾ,ਉਹ ਸਵਰਗ ਜਾਵੇਗਾ)

ਸੂਤਰ ਨੰ. (3-3-5) ਅਨੁਸਾਰ 'ਕਦਾ' ਤੇ 'ਕਰਿਹ' ਸ਼ਬਦਾਂ ਦੇ ਜੋੜ ਵਿਚ ਭਵਿੱਖ ਦੇ ਅਰਥਾਂ ਦਾ ਬੋਧ ਕਰਵਾਉਣ ਵਾਸਤੇ ਵਿਕਲਪ ਦੁਆਰਾ 'ਲਟ' ਲਕਾਰ ਦੀ ਵਰਤੋਂ ਹੁੰਦੀ ਹੈ:

ਕਦਾ ਕਰਿਹ ਵਾ ਭੋਕਸ਼ਯਤੇ? ( ਰੋਟੀ ਕਦੋਂ ਕਾਵੇਗਾ?)

ਸੂਤਰ ਨੰ. (3-3-8) ਅਨੁਸਾਰ ਭਵਿੱਖ ਵਿਚ 'ਲੋਟ' ਦੇ ਅਰਥ ਨੂੰ ਪ੍ਰਾਪਤ ਕਰਨ ਦੇ ਬਾਵਜੂਦ ਵੀ 'ਲਟ' ਲਕਾਰ ਦੀ ਵਰਤੋਂ ਹੁੰਦੀ ਹੈ:

ਕ੍ਰਿਸ਼ਨ ਯੇਦਿ ਭੋਕਸ਼ਯਤੇ ਤਵੰ ਗਾਚਾਰਿਯ। (ਜਦ ਕ੍ਰਿਸ਼ਨ ਰੋਟੀ ਖਾਵੇ ਤਾਂ ਤੂੰ ਗਾਂਵਾਂ ਚਾਰ ਲਿਆਵੀਂ)

ਸੂਤਰ ਨੰ. (3-3-6) ਅਨੁਸਾਰ ਪ੍ਰਸ਼ਨ ਸੂਚਕ ਭਵਿੱਖਕਾਲੀ ਅਰਥ ਵਿਚ ਵਿਕਲਪ ਅਨੁਸਾਰ 'ਲਟ' ਲਕਾਰ ਦੀ ਵਰਤੋਂ ਹੁੰਦੀ ਹੈ:

ਅਸਮਾਂਸੁ ਕੰ ਭੋਜਯਸਿ? (ਸਾਡੇ ਵਿਚੋਂ ਕਿਸਨੂੰ ਖੁਆਊਂਗੇ)

**2 ਭੂਤਕਾਲ (ਲੰਙ, ਲਿਟ ਅਤੇ ਲੁੰਙ ਲਕਾਰ)**

ਭੂਤਕਾਲੀ ਕਿਰਿਆ ਨੂੰ ਪ੍ਰਗਟ ਕਰਨ ਵਾਸਤੇ ਲੰਙ, ਲਿਟ ਅਤੇ ਲੁੰਙ ਲਕਾਰ ਰੂਪਾਂ ਦੀ ਵਰਤੋਂ ਹੁੰਦੀ ਹੈ। ਅਰਥਾਤ 'ਸੀ', 'ਹੋਇਆ ਸੀ', 'ਰਿਹਾ ਸੀ' ਅਤੇ 'ਕੀਤਾ ਜਾਂ ਕਰਿਆ ਸੀ' ਆਦਿ ਇਸ ਸ਼੍ਰੇਣੀ ਵਿਚ ਆਉਣ ਵਾਲੇ ਕਿਰਿਆ ਰੂਪ ਹਨ। ਸੂਤਰ ਨੰ. (3-3-15) ਅਨੁਸਾਰ 'ਜੋ ਕੰਮ ਅੱਜ ਤੋਂ ਪਹਿਲਾਂ ਹੋਇਆ ਹੋਵੇ' ਉਸ ਦਾ ਬੋਧ ਕਰਾਉਣ ਵਾਸਤੇ 'ਲੁਟ' ਲਕਾਰ ਦੀ ਵਰਤੋਂ ਹੁੰਦੀ ਹੈ। ਜਿਵੇਂ:

ਰਾਮਹ ਹੋਚਵਮ ਅਬ੍ਰਵੀਤ।( ਰਾਮ ਨੇ ਐਸਾ ਕਿਹਾ ਸੀ)

ਸੂਤਰ ਨੰ. (3-2-117) ਅਨੁਸਾਰ ਪ੍ਰਸ਼ਨ ਬੋਧਕ ਵਾਕ ਵਿਚ 'ਲੁੰਙ' ਲਕਾਰ ਤੋਂ ਵੱਖਰੇ ਰੂਪ ਵਿਚ ਭੂਤਕਾਲ ਦਾ ਬੋਧ ਕਰਾਉਣ ਵਾਸਤੇ 'ਲੰਙ ਤੇ ਲਿਟ' ਲਕਾਰਾਂ ਦੀ ਵਰਤੋਂ ਹੁੰਦੀ ਹੈ। ਜਿਵੇਂ:

ਅਭਾਸ਼ਿਤ ਕਿਮ? (ਕੌਣ ਬੋਲਿਆ)

ਜੋ ਬਹੁਤ ਸਮਾਂ ਪਹਿਲਾਂ ਬੀਤ ਚੁਕਿਆ ਹੈ, ਉਸ ਦਾ ਬੋਧ ਕਰਾਉਣ ਵਾਸਤੇ 'ਲੰਙ' ਲਕਾਰ ਨੂੰ ਨਹੀਂ ਬਲਕਿ 'ਲਿਟ' ਲਕਾਰ ਨੂੰ ਵਰਤਿਆ ਜਾਂਦਾ ਹੈ:

ਰਾਵਣ ਜਘਾਨ ਕਿਮ? (ਰਾਵਣ ਨੂੰ ਕਿਸਨੇ ਮਾਰਿਆ)

**3 ਲ੍ਰਿਟ ਅਤੇ ਲੁਟ ਲਕਾਰ**

ਸੂਤਰ ਨੰ. (3-3-13 ਤੇ 15) ਅਨੁਸਾਰ ਭਵਿੱਖ ਕਾਲ ਦਾ ਬੋਧ 'ਲ੍ਰਿਟ' ਅਤੇ 'ਲੁਟ' ਲਕਾਰ ਰੂਪਾਂ ਦੁਆਰਾ ਕਰਵਾਇਆ ਜਾਂਦਾ ਹੈ।ਇਨ੍ਹਾਂ ਦੋਵਾਂ ਵਿਚ ਬੁਨਿਆਦੀ ਅੰਤਰ ਇਹ ਹੈ ਕਿ ਦੂਰਵਰਤੀ ਭਵਿੱਖ ਦੇ ਬੋਧ ਵਾਸਤੇ 'ਲੁਟ' ਅਤੇ ਨਿਕਟ ਵਰਤੀ ਭਵਿੱਖਤ ਵਾਸਤੇ 'ਲ੍ਰਿਟ' ਲਕਾਰ ਵਰਤਿਆ ਜਾਂਦਾ ਹੈ।ਜਿਵੇਂ:

ਪੰਚਸ਼ੈਹੋਭਿਹ ਵਯਮੇਵ ਤਤਰਾਗੰਤਾਰਹ-(ਪੰਜ ਛੇ ਦਿਨਾਂ ਵਿਚ ਅਸੀਂ ਉਥੇ ਜਾਵਾਂਗੇ।)

ਨ ਜਾਨੇ ਕ੍ਰਧਿਹ ਪਿਤਾਮਹ ਕਿੰ ਵਿਧਾਸਯਤਿ-(ਗੁਸੇ ਵਿਚ ਪਿਤਾ ਜੀ ਪਤਾ ਨੀਂ ਕੀ ਕਰ ਬੈਠਣਗੇ)

ਅਯੋਧਿਆ ਸ਼ਹਵਪ੍ਰਯਾਤਸਿ ਕਪੇ ਭਰਤਪਾਲਿਤਾਮ-( ਹੇ ਬਾਂਦਰ ਤੂੰ ਕੱਲ ਨੂੰ ਭਰਤ ਦੀ ਅਯੋਧਿਆ ਵਿਚ ਜਾਵੀਂ)

ਸੂਤਰ ਨੰ. (3-3-132) ਅਨੁਸਾਰ ਆਸ ਕਰਨ ਦੇ ਸੰਦਰਭ ਵਿਚ 'ਲ੍ਰਿਟ' ਲਕਾਰ ਨੂੰ ਵਰਤਿਆ ਜਾਂਦਾ ਹੈ।ਜਿਵੇਂ:

ਦੇਵਸ਼੍ਰੇਧ ਵਰਸ਼ਿਯਾਤਿ ਧਾਨਿਅੰ ਵਪਸਿਯਮਹ-(ਜੇਕਰ ਮੀਂਹ ਪਿਆ ਤਾਂ ਝੋਨਾ ਲਾਵਾਂਗੇ।)

ਸੂਤਰ ਨੰ. (3-3-133) ਅਨੁਸਾਰ ਵਾਕ ਵਿਚ ਜਦੋਂ ਕਾਰਜ ਨੂੰ ਛੇਤੀ ਕਰਨ ਦੀ ਇੱਛਾ ਹੋਵੇ ਤਾਂ ਉਥੇ 'ਲ੍ਰਿਟ' ਲਕਾਰ ਵਰਤਿਆ ਜਾਂਦਾ ਹੈ:

ਵਰਸ਼ਿਯਤਿ ਸ਼ੀਘਰੰ ਆਯਾਸਯਾਤ ਕਸ਼ਿਪ੍ਰੰ ਵਪਸਿਯਮਹ-(ਜੇ ਮੀਂਹ ਪਵੇ ਤਾਂ ਫਸਲ ਬੀਜੀਏ।)

ਸੂਤਰ ਨੰ. (3-2-112) ਅਨੁਸਾਰ ਵਾਕ ਵਿਚ ਯਾਦ ਰੱਖਣ ਯੋਗ ਸਬਦਾਂ ਵਿਚ ਵੀ 'ਲ੍ਰਿਟ' ਲਕਾਰ ਦੀ ਵਰਤੋਂ ਹੁੰਦੀ ਹੈ:

ਸਮਰਸਿ ਸ਼ਾਮ ਗਾਂਵਹ ਵੱਤਿਯਾਸਾਮ-(ਸ਼ਾਮ ਤੈਨੂੰ ਯਾਦ ਹੈ, ਅਸੀਂ ਪਿੰਡ ਵਿਚ ਸਾਂ)

ਅਸਚਰਜ ਜਾਂ ਵਿਸਮਾਦ ਦੀ ਅਵਸਥਾ ਵਿਚ ਵੀ 'ਲ੍ਰਿਟ' ਲਕਾਰ ਦੀ ਵਰਤੋਂ ਕੀਤੀ ਜਾਂਦੀ ਹੈ:

ਆਸਚਰਿਯਾਮ ਅੰਧੋ ਨਾਮ ਰਾਮੰ ਦਰੱਦਯਤਿ-(ਹੈਰਾਨੀ ਹੈ,ਅੰਨ੍ਹਾ ਰਾਮ ਨੂੰ ਵੇਖੇਗਾ!)

**4 ਲ੍ਰਿੰਙ ਲਕਾਰ**

ਸੂਤਰ ਨੰ. (3-3-138) ਅਨੁਸਾਰ ਭਵਿੱਖ ਦੇ ਅਰਥ ਵਿਚ ਇਸ ਲਕਾਰ ਰੂਪ ਦੀ ਵਰਤੋਂ ਹੁੰਦੀ ਹੈ: ਸੁਵਿਰਿਸ਼ਟਸ਼ੇਦਮਵਿਸ਼ਯਤਿ ਸੁਭਿਕਸ਼ਭਵਿਸ਼ਯਤਿ-(ਜੇ ਮੀਂਹ ਠੀਕ ਪਿਆ ਤਾਂ ਅੰਨ ਦੀ ਪੈਦਾਵਾਰ ਠੀਕ ਹੋਵੇਗੀ।)

**5 ਲੋਟ ਲਕਾਰ**

ਸੂਤਰ ਨੰ. (3-3-161, 162 ਤੇ 173) ਅਨੁਸਾਰ ਅਨੁਮਤੀ, ਸੱਦਾ, ਬੁਲਾਵਾ, ਬੇਨਤੀ, ਜਗਿਆਸਾ ਤੇ ਸਮਰੱਥ ਦੇ ਅਰਥ ਵਿਚ 'ਲੋਟ' ਲਕਾਰ ਦੀ ਵਰਤੋਂ ਹੁੰਦੀ ਹੈ:

ਆਗਿਆ- ਅਧ ਭਵਾਨ ਅਤ੍ਰ ਆਗੱਛਤੁ-(ਅੱਜ ਤੁਸੀਂ ਇਥੇ ਆਓ।)

ਸੱਦਾ- ਅਧ ਭਵਾਨ ਇਹ ਭੁੰਕ੍ਤਾਮ-(ਅੱਜ ਤੁਸੀਂ ਰੋਟੀ ਇਥੇ ਖਾਓ।)

ਸਲਾਹ-ਵਨੇਅਸਿਮਨ ਯਥੇਚੱਛੰ ਵਸ-( ਮਰਜੀ ਨਾਲ ਜੰਗਲ ਵਿਚ ਰਹੋ)

ਬੇਨਤੀ-ਭਵਾਨ ਮਮ ਗ੍ਰਹਿਮ ਆਗੱਛੇਤੁ-( ਤੁਸੀਂ ਸਾਡੇ ਘਰ ਆਓ)

ਬ੍ਰਹਮਾਨੰਦ ਤ੍ਰਿਪਾਠੀ (ਉਹੀ: 136) ਅਨੁਸਾਰ, "ਜਦ ਲੋਟ ਲਕਾਰ ਦੀ ਵਰਤੋਂ 'ਅਸ਼ੀਰਲਿੰਙ' ਵਿਚ ਕੀਤੀ ਜਾਂਦੀ ਹੈ ਤਾਂ ਪ੍ਰਥਮ ਪੁਰਸ਼ ਅਤੇ ਮਧਯ ਪੁਰਸ਼ ਦੇ ਇੱਕ ਵਚਨ ਵਿਚ ਵਿਕਲਪ ਅਨੁਸਾਰ 'ਤਾਤ' ਦੀ ਵਰਤੋਂ ਹੁੰਦੀ ਹੈ:

" ਚਿਰੰ ਜੀਵਤੁ ਬਾਲਕਹ" ਅਤੇ "ਚਿਰੰ ਜੀਵਤਾਤ ਬਾਲਕਹ"

**2.6.3 ਅੱਵੈ**

ਤਿਰਭਵਨ ਮਿਸ਼ਰ(2001:157) ਅਨੁਸਾਰ, "ਜੋ ਕਦੇ ਵੀ ਕਿਸੇ ਅਵਸਥਾ ਵਿਚ ਵਿਕਾਰੀ ਨਹੀਂ ਹੁੰਦਾ ਉਸਨੂੰ 'ਅੱਵੈ' ਕਹਿੰਦੇ ਹਨ"।ਭੱਟ ਦੀਕਸਿਤ ਨੇ ਅੱਵੈ ਦੇ ਲੱਛਣ ਨੂੰ ਇਸ ਪ੍ਰਕਾਰ ਦਿੱਤਾ ਹੈ;

*ਸਦ੍ਰਿਸ਼ੰ ਤ੍ਰਿਸ਼ੰ ਲਿੰਗੇਸ਼ੁ ਸਰਵਾਸੁ ਚ ਵਿਭਕਤੀਸ਼*

*ਵਚਨੇਸ਼ੁ ਵ ਸਰਵੇਸ਼ੁ ਯਨਵੇਯਤਿ ਤਦਵੱਯਮ॥*

ਭਾਵ ਜੋ ਤਿੰਨਾਂ ਲਿੰਗਾਂ, ਸਾਰੀਆ ਵਿਭਕਤੀਆਂ ਅਤੇ ਸਾਰੇ ਵਚਨਾਂ ਵਿਚ ਬਿਨਾ ਵਿਕਾਰ ਦੇ ਇੱਕ ਸਮਾਨ ਰੂਪ ਰਹਿੰਦਾ ਹੈ, ਉਸ ਨੂੰ 'ਅੱਵੈ' ਜਾਂ 'ਅਵਿਕਾਰੀ' ਆਖਿਆ ਜਾਂਦਾ ਹੈ। ਤ੍ਰਿਪਾਠੀ (ਉਹੀ:42) ਅਨੁਸਾਰ, "ਅੱਵੈ ਕਿਰਿਆ ਵਿਸ਼ੇਸ਼ਣ, ਪੜਨਾਂਵ, ਸੰਖਿਆ ਵਾਚੀ ਸ਼ਬਦ ਅਤੇ ਤਧਿੱਤ ਪ੍ਰਤਿਐ ਦੇ ਜੋੜ ਅਨੁਸਾਰ ਬਣਦੇ ਹਨ"। ਪਾਣਿਨੀ ਨੇ 'ਸਵਰਾਦਿ ਗਣ' ਵਿਚ ਅੱਵੈ ਸ਼ਬਦ ਵਰਤੇ ਹਨ।

### 2.6.3.1 ਨਿਪਾਤ

ਸੂਤਰ ਨੰ. (1-1-37) ਅਨੁਸਾਰ ਸਵਰ ਆਦਿ ਸ਼ਬਦ ਅਤੇ ਨਿਪਾਤ ਸ਼ਬਦ ਅੱਵੈ ਹੁੰਦੇ ਹਨ। 'ਅਸ਼ਟਾਧਿਆਈ' ਵਿਚ ਸ਼ੁਤਰਪਾਠ, ਧਾਤੂਪਾਠ ਤੋਂ ਬਿਨਾ ਗਣਪਾਠ ਵੀ ਹੈ ਜੋ ਸੂਤਰ ਵਿਚ ਆਦਿ ਤੇ ਅੰਤਕ ਸ਼ਬਦਾਂ ਦੁਆਰਾ ਸਮਝਿਆ ਜਾਦਾ ਹੈ,ਜਿਵੇਂ; ਸਵਰਾਦਿ, ਸਰਵਾਦਿ ਅਤੇ ਚਾਦਿ ਆਦਿ। ਉਕਤ ਸੂਤਰ ਵਿਚ ਵੀ ਸਵਰ+ ਆਦਿ+ ਸਵਰਾਦਿ ਗਣਪਾਠ ਹੈ। ਇਸ ਸਵਰਾਦਿਗਣ ਦੇ ਸ਼ਬਦ ਅਤੇ 'ਨਿਪਾਤ' ਸਬਦਾਂ ਦੀ ਅੱਵੈ ਸੰਗਿਆ ਦਾ ਵਿਧਾਨ ਇਹ ਸੂਤਰ ਕਰਦਾ ਹੈ।ਸਵਰਾਦਿਗਣ ਪਾਠ ਵਿਚ ਜਿੰਨੇ ਸ਼ਬਦ ਦਿਖਾਏ ਗਏ ਹਨ, ਉਨੇ ਸਵਰਾਦਿ ਨਹੀਂ, ਇਹ ਸਿਰਫ਼ ਕੁਝ ਮਿਸਾਲਾਂ ਹਨ।ਇਸ ਤੋਂ ਬਿਨਾ ਵੀ ਅਨੇਕਾਂ ਸ਼ਬਦ 'ਸਵਰਾਦਿਗਣ' ਅਧੀਨ ਆਉਂਦੇ ਹਨ।ਇਸ ਤਰ੍ਹਾਂ ਗਣਪਾਠ ਵਿਚ ਇਸ ਨੂੰ 'ਅਕ੍ਰਿਤੀ ਗਣੋਯਹਮ' ਆਖਿਆ ਗਿਆ ਹੈ, ਅਰਥਾਤ ਜੋ ਗਣਪਾਠ ਵਿਚ ਨਹੀਂ ਦਰਸਾਏ ਜਾ ਸਕਦੇ ਪਰ ਅਕ੍ਰਿਤੀ ਤੇ ਵਿਹਾਰ ਵਿਚ ਉਹ 'ਗਣ' ਵਰਗੇ ਲਗਦੇ ਹਨ,ਉਨ੍ਹਾਂ ਨੂੰ ਵੀ 'ਗਣ' ਹੀ ਮੰਨਿਆ ਜਾਵੇ।

ਸੂਤਰ ਨੰ. (1-1-37) ਅਨੁਸਾਰ ਜਿਸ ਦੁਆਰਾ ਸਾਰੀਆਂ ਵਿਭਕਤੀਆ ਨਹੀਂ ਆ ਸਕਦੀਆਂ ਅਜਿਹੇ ਤਧਿੱਤ ਅੰਤਕ ਸ਼ਬਦ ਅੱਵੈ ਹੁੰਦੇ ਹਨ। ਕੁਝ ਸ਼ਬਦ ਅਜਿਹੇ ਹੁੰਦੇ ਹਨ ਜੋ ਤਧਿੱਤ ਪਿਛੇਤਰ ਲਗਾਉਣ ਨਾਲ ਨਿਰਮਿਤ ਹੁੰਦੇ ਹਨ ਪਰ ਉਨ੍ਹਾਂ ਦੁਆਰਾ ਵੀ ਸਾਰੀਆਂ ਵਿਭਕਤੀਆਂ ਪੇਸ਼ ਨਹੀਂ ਕੀਤੀਆਂ ਜਾ ਸਕਦੀਆਂ, ਐਸੇ ਸ਼ਬਦਾਂ ਨੂੰ ਵੀ 'ਅੱਵੈ' ਹੀ ਆਖਿਆ ਜਾਂਦਾ ਹੈ।

ਸੂਤਰ ਨੰ.(1-1-39) ਅਨੁਸਾਰ 'ਕ੍ਰਿਤ' ਪਿਛੇਤਰ 'ਮ' ਅਤੇ 'ਐ' ਵੀ ਅੱਵਿਆਂ ਦੀ ਸ਼੍ਰੇਣੀ ਵਿਚ ਵਿਚਾਰੇ ਜਾਂਦੇ ਹਨ।'ਮ' ਅੰਤਕ ਪਿਛੇਤਰਾਂ ਦੀ ਗਿਣਤੀ ਚਾਰ ਹੈ ਅਤੇ 'ਐ' ਪਿਛੇਤਰਾਂ ਦੀ ਕੁੱਲ ਗਿਣਤੀ ਵੀਹ ਦੱਸੀ ਗਈ ਹੈ।

ਸੂਤਰ ਨੰ. (1-1-40) ਅਨੁਸਾਰ ਕਤਵਾ, ਤੋਸੁਨ ਤੇ ਕਸੁਨ ਪਿਛੇਤਰੀ ਸ਼ਬਦ ਵੀ ਅੱਵੈ ਹੁੰਦੇ ਹਨ।ਇਹ ਸਾਰੇ 'ਕ੍ਰਿਤ' ਪਿਛੇਤਰ ਹਨ। ਇਨ੍ਹਾਂ ਵਿਚ ਲੋਪ ਹੋਣ ਕਰਕੇ 'ਤਵਾ', 'ਤੋਸ' ਅਤੇ 'ਅਸੁ' ਹੀ ਬਾਕੀ ਰਹਿੰਦਾ ਹੈ। ਇਨ੍ਹਾਂ ਪਿਛੇਤਰਾਂ ਤੋਂ ਬਣੇ ਸ਼ਬਦ ਵੀ ਅੱਵੈ ਹੀ ਹੁੰਦੇ ਹਨ। ਇਸ ਸੰਦਰਭ ਵਿਚ ਕਤਵਾ, ਕ੍ਰਤਵਾ, ਪਠਿਤਵਾ ਅਤੇ ਭੂਤਵਾ ਆਦਿ ਸ਼ਬਦਾਂ ਨੂੰ ਵੇਖਿਆ ਜਾ ਸਕਦਾ ਹੈ।ਇਨ੍ਹਾਂ ਵਿਚੋਂ 'ਕਤਵਾ' ਪਿਛੇਤਰ ਲੌਕਿਕ ਅਤੇ ਵੈਦਿਕ ਦੋਵਾਂ ਵਿਚ ਜਦਕਿ 'ਤੋਸੁਨ' ਤੇ 'ਕਸੁਨ' ਕੇਵਲ ਵੈਦਿਕ ਭਾਸ਼ਾ ਵਿਚ ਹੀ ਪ੍ਰਾਪਤ ਹੁੰਦੇ ਹਨ।

ਸੂਤਰ ਨੰ. (1-1-41) ਅਨੁਸਾਰ 'ਅੱਵੈਈਭਾਵ ਸਮਾਸ' ਵੀ ਅੱਵੈ ਹੀ ਹੈ। ਜੋ ਸ਼ਬਦ ਰੂਪ ਇਸ ਸਮਾਸ ਦੁਆਰਾ ਨਿਰਮਿਤ ਹੁੰਦੇ ਹਨ,ਉਹ ਅੱਵਿਆ ਦੀ ਸ਼੍ਰੇਣੀ ਵਿਚ ਵਿਚਾਰੇ ਜਾਂਦੇ ਹਨ।

ਸੂਤਰ ਨੰ. (2-4-82) ਅਨੁਸਾਰ ਅੱਵੈ ਵਿਚ 'ਆਪ' ਅਤੇ 'ਸੁਪ' ਆਦਿ ਪਿਛੇਤਰਾਂ ਦਾ ਲੋਪ ਹੋ ਜਾਂਦਾ ਹੈ।

### 2.6.3.2 ਉਪਸਰਗ

ਪਾਣਿਨੀ ਨੇ ਉਪਸਰਗ ਨੂੰ ਵੀ ਅਵਿਕਾਰੀ ਸ਼ਬਦਾਂ ਦੀ ਸ਼੍ਰੇਣੀ ਵਿਚ ਸਾਮਿਲ ਕੀਤਾ ਹੈ।ਉਪਸਰਗਾਂ ਦੀ ਵਰਤੋਂ ਧਾਤੂ ਰੂਪਾਂ ਦੇ ਆਰੰਭ ਵਿਚ ਕੀਤੀ ਜਾਂਦੀ ਹੈ।ਇਸ ਦੇ ਸੰਬੰਧ ਵਿਚ ਭੱਟ ਦੀਕਸ਼ਤ ਲਿਖਦਾ ਹੈ:

*ਧਾਤਵਰਥ ਬਾਧਤੇ ਕਚਿਤ ਕਚਿਤ ਤਮਨੁ ਵਰਤਤੇ।*

*ਵਿਸ਼ਿਨਸ਼ਿਟ ਤਮੇਵਾ ਅਰਥ ਮੁਪ ਸਰਗ ਗਤੀ ਸਿਤ੍ਰਧਾ॥*

ਇਸ ਸ਼ਲੋਕ ਮੁਤਾਬਿਕ ਉਪਸਰਗ ਦਾ ਪ੍ਰਭਾਵ ਧਾਤੂ ਰੂਪਾਂ ਉਪਰ ਤਿੰਨ ਪ੍ਰਕਾਰ ਪੈਂਦਾ ਹੈ।(ੳ) 'ਧਾਤਵਰਥ ਬਾਧਤੇ ਕਚਿਤ'-ਅਰਥਾਤ ਕੋਈ ਉਪਸਰਗ ਧਾਤੂ ਦੇ ਅਰਥ ਵਿਚ ਹਮੇਸ਼ਾਂ ਪਰਿਵਰਤਨ ਕਰ ਦਿੰਦਾ ਹੈ।(ਅ) 'ਕਚਿਤ ਤੁਮ੍ ਅਨੁਵਰਤਿਤੇ'-ਅਰਥਾਤ ਕੋਈ ਉਪਸਰਗ ਧਾਤੂ ਅਰਥ ਦਾ ਉਪਕਾਰਕ ਹੁੰਦਾ ਹੋਇਆ ਉਸ ਦੇ ਅਨੁਕੂਲ ਚਲਦਾ ਹੈ।(ੲ) 'ਵਿਸ਼ਨਿਸ਼ਿਟ ਤਮ੍ ਏਵ ਅਰਥਮ੍'- ਅਰਥਾਤ ਕੋਈ ਉਪਸਰਗ ਧਾਤੂ ਦੇ ਮੂਲ ਅਰਥ ਵਿਚ ਵਿਸ਼ੇਸ਼ਤਾ ਲਿਆ ਦਿੰਦਾ ਹੈ।ਬ੍ਰਹਮਾਨੰਦ ਤ੍ਰਿਪਾਠੀ (ਉਹੀ:34) ਅਨੁਸਾਰ ਕਈ ਵਾਰੀ ਧਾਤੂਆਂ ਦੇ ਅੱਗੇ ਇੱਕਾ ਦੁਕਾ ਉਪਸਰਗ ਦੀ ਵਰਤੋਂ ਵਿਸ਼ਿਸ਼ਟ ਅਰਥਾਂ ਦਾ ਬੋਧ ਕਰਵਾਉਣ ਵਾਸਤੇ ਕੀਤੀ ਜਾਂਦੀ ਹੈ। ਇਸ ਪ੍ਰਕਾਰ ਉਪਸਰਗ ਇਕ ਅਵਿਕਾਰੀ ਸ਼ਬਦ ਹੈ ਜੋ ਧਾਤੂ ਰੂਪਾਂ ਨਾਲ ਅੰਕਿਤ ਹੁੰਦਾ ਹੈ।ਇਸਦੇ ਜੁੜਨ ਨਾਲ ਬਣੇ ਸ਼ਬਦਾਂ ਵਿਚ ਵਿਕਾਰ ਜਰੂਰ ਆਉਂਦਾ ਹੈ ਪਰ ਮੂਲ ਉਪਸਰਗ ਵਿਕਾਰ ਤੋਂ ਰਹਿਤ ਹਨ।

### 2.7 ਵਾਚ ਵਿਧਾਨ

ਸੂਤਰ ਨੰ. (1-3-13) ਵਿਚ 'ਭਾਵਕਰਮ' ਦਾ ਅਰਥ ਭਾਵ ਵਾਚ ਤੇ ਕਰਮ ਵਾਚ ਵਜੋਂ ਪੇਸ਼ ਕੀਤਾ ਗਿਆ ਹੈ।'ਭਾਵ' ਅਤੇ 'ਕਰਮ' ਵਿਚ ਹੋਏ ਲਕਾਰ ਦੇ ਸਥਾਨ ਉਤੇ ਆਤਮਨੇਪਦੀ ਪਿਛੇਤਰ ਲਗਦਾ ਹੈ।ਪੰਜਾਬੀ ਭਾਸ਼ਾ ਵਿਚ ਧਾਤੂ ਨਾਲ 'ਣਾ' ਪਿਛੇਤਰ ਜੋੜਨ ਉਪਰੰਤ ਭਾਵ ਵਾਚਕ ਲਕਾਰ ਦੀ ਉਤਪਤੀ ਹੁੰਦੀ ਹੈ,ਜਿਵੇਂ; ਬੋਲਣਾ, ਚੱਲਣਾ ਅਤੇ ਨੱਚਣਾ ਆਦਿ। ਸੂਤਰ ਨੰ.(3-4-69) ਵਿਚ ਲਕਾਰਾਂ ਦੇ ਤਿੰਨ ਅਰਥ -ਕਰਤਰੀ, ਕਰਮਣੀ ਤੇ ਭਾਵ ਨੂੰ ਬਿਆਨ ਕੀਤਾ ਗਿਆ ਹੈ।

ਪਾਣਿਨੀ ਦਾ ਵਿਚਾਰ ਹੈ ਕਿ ਸਕਰਮਕ ਧਾਤੂਆ ਦੁਆਰਾ ਲਕਾਰ ਕਰਮ ਤੇ ਕਰਤਾ ਦੇ ਅਰਥ ਵਿਚ ਅਕਰਮਕ ਧਾਤੂਆਂ ਦੁਆਰਾ ਲਕਾਰ ਭਾਵ ਵਾਚੀ ਅਤੇ ਕਰਤਾ ਅਰਥ ਵਾਲੇ ਹੁੰਦੇ ਹਨ।ਜਿਸ ਥਾਂ ਧਾਤੂ ਦਾ ਕਰਮ ਹੁੰਦਾ ਹੈ ਉਸ ਨੂੰ 'ਸਕਰਮਕ' ਅਤੇ ਜਿਥੇ ਕਰਮ ਦੀ ਪ੍ਰਧਾਨਤਾ ਨਹੀਂ ਹੁੰਦੀ ਉਸ ਨੂੰ 'ਅਕਰਮਕ' ਧਾਤੂ ਕਹਿੰਦੇ ਹਨ।ਇਸ ਸੰਬੰਧ ਵਿਚ ਸ਼੍ਰੀਮਦ ਭੱਟ ਦੀਕਸ਼ਤ ਨੇ ਲਿਖਿਆ ਹੈ:

*ਕ੍ਰਿਯਾਪਦੰ ਕਰਤਰੀ ਪਦੇਨ ਯੁਕਤੰ,*

*ਸਪੇਕਸ਼ਤੇ ਯਤ੍ਰ ਕਿਮਿਤਯਪੇਕਸ਼ਾਮ੍।*

*ਸਕਰਮਕੰ ਤੰ ਸੁਧਿਯੋ ਵੰਦਤਿ,*

*ਸ਼ੇਸ਼ਸਤਤੀ ਧਾਤੂ ਅਕਰਮਕਹ ਸਯਾਤ੍॥*

ਭਾਵ ਜਿਸ ਸਥਾਨ ਤੇ ਕਿਰਿਆ ਪਦ, ਕਰਤਰੀ ਪਦ ਨਾਲ ਮਿਲ ਕੇ 'ਕਿਮ' ਸ਼ਬਦ ਦੀ ਮੰਗ ਕਰਦਾ ਹੈ, ਉਸ ਨੂੰ 'ਸਕਰਮਕ' ਕਿਹਾ ਜਾਂਦਾ ਹੈ।ਪਰ ਜਿਥੇ ਕਿਰਿਆ ਪਦ, ਕਰਤਰੀ ਪਦ ਯੁਕਤ ਹੋ ਕੇ ਇਸ ਦੀ ਮੰਗ ਨਹੀਂ ਕਰਦਾ, ਉਸ ਨੂੰ 'ਅਕਰਮਕ' ਕਹਿੰਦੇ ਹਨ।

ਜਦੋਂ ਕਿਰਿਆ ਤੇ ਕਰਤਾ ਦਾ ਅਧਿਕਰਣ ਪਰਸਪਰ ਸਮਾਨ ਹੁੰਦਾ ਹੈ ਤਾਂ ਕਿਰਿਆ ਕਰਤਰੀ ਵਾਚਕ ਹੁੰਦੀ ਹੈ।ਇਥੇ ਕਿਰਿਆ ਕਰਤਾ ਦੇ ਸੰਦਰਭ ਵਿਚ ਹੁੰਦੀ ਹੈ ਅਤੇ ਇਹ ਕਿਰਿਆ ਕਰਮ ਨੂੰ ਦਰਸਾਉਂਦੀ ਹੈ।'ਭਾਵ ਵਾਚੀ' ਕਿਰਿਆ ਵਿਚ ਭਾਵ ਮਾਤਰ ਨੂੰ ਬਿਆਨ ਕੀਤਾ ਜਾਂਦਾ ਹੈ।ਸੂਤਰ ਨੰ.(3-1-13) ਇਸ ਪ੍ਰਕਿਰਿਆ ਦੀ ਪੇਸ਼ਕਾਰੀ ਕਰਦਾ ਹੈ।ਇਸ ਤੋਂ ਅੱਗੇ ਸੂਤਰ ਨੰ.(1-3-14) ਵਿਚ ਕਰਮ ਨੂੰ ਕਿਰਿਆ ਦੇ ਸੰਦਰਭ ਵਿਚ ਵਿਖਿਆਤ ਕੀਤਾ ਗਿਆ ਹੈ।ਇਸ ਸੂਤਰ ਵਿਚ 'ਵਿਆਤਿਹਾਰ' ਦਾ ਅਰਥ ਅਦਲ ਬਦਲ ਹੈ।ਇਥੇ ਇਹ ਪੇਸ਼ ਕੀਤਾ ਗਿਆ ਹੈ ਕਿ ਕਿਰਿਆ ਦੇ ਅਦਲ ਬਦਲ ਕਰਨ ਦੇ ਸੰਬੰਧ ਵਿਚ ਜਾਂ ਅਰਥ ਵਿਚ ਕਰਤਰੀ ਵਾਚ ਆਤਮਨੇਪਦੀ ਰੂਪ ਨੂੰ ਪੇਸ਼ ਕਰਦਾ ਹੈ।ਜੇਕਰ ਕਿਸੇ ਹੋਰ ਦੇ ਕਿੱਤੇ ਨੂੰ ਕੋਈ ਹੋਰ ਕਰੇ ਤਾਂ ਇਸ ਨੂੰ 'ਕਰਮ ਵਿਆਤਿਹਾਰ' ਕਿਹਾ ਜਾਂਦਾ ਹੈ। ਜਿਵੇਂ:

ਮੰਤਰੀ ਮਜ਼ਦੂਰੀ ਕਰਦੇ ਹਨ।

ਡਾਕਟਰ ਫ਼ਸਲਾਂ ਬੀਜ਼ਦੇ ਹਨ।

ਸੂਤਰ ਨੰ. *(1-3-13), (1-3-14), (3-1-66), (3-1-67), (3-1-68), (3-1-69), (3-1-70), (3-1-71), (3-1-72), (3-1-73), (3-1-74), (3-1-75), (3-1-87), (3-1-88), (3-1-89), (3-1-90)* ਵਿਚ ਇਸ ਸੰਕਲਪ ਨੂੰ ਵਿਸਤ੍ਰਿਤ ਰੂਪ ਵਿਚ ਨਿਰੂਪਤ ਕੀਤਾ ਗਿਆ ਹੈ। ਸੂਤਰ ਨੰ. (3-1-67) ਦੀ ਵਿਆਖਿਆ ਕਰਦਿਆਂ ਹੋਇਆ ਵਰਦਰਾਜ ਨੇ ਲਿਖਿਆ ਹੈ:

*ਧਾਤੋਰਯਕ੍ ਭਾਵਕਰਮਵਾਚਿਨਿ ਸਾਰਵਧਾਤੁਕੇ।*

*ਭਾਵਹ ਕ੍ਰਿਯਾ। ਸਾ ਚ ਭਾਵਾਰਥਕਲਕਾਰੇਣਾਨੂਧਤੇ।*

ਅਰਥਾਤ ਜੇਕਰ ਧਾਤੂ ਨਾਲ 'ਯਕ' ਪਿਛੇਤਰ ਲੱਗਿਆ ਹੋਵੇ ਤਾਂ ਭਾਵ ਵਾਚੀ ਅਤੇ ਕਰਮ ਵਾਚ ਸਾਰੇ ਧਾਤੂ ਰੂਪਾਂ ਪਿਛੇ ਜੁੜਦੇ ਹਨ।'ਭਾਵ' ਕਿਰਿਆ ਨੂੰ ਆਖਿਆ ਗਿਆ ਹੈ ਅਤੇ ਅਜਿਹੀ ਕਿਰਿਆ ਦਾ ਭਾਵ ਅਰਥ 'ਲਕਾਰ' ਤੋਂ ਹੈ।ਕਹਿਣ ਤੋਂ ਭਾਵ ਹੈ ਕਿ 'ਭਾਵ ਵਾਚ' ਵਿਚ 'ਲਕਾਰ' ਭਾਵ ਵਿਚ ਪੇਸ਼ ਹੁੰਦਾ ਹੈ।ਉਹੀ ਕਿਰਿਆ ਧਾਤੂ ਦਾ ਅਰਥ ਵੀ ਪ੍ਰਦਾਨ ਕਰਦੀ ਹੈ,ਜਿਸ ਸਮੇਂ ਧਾਤੂ ਦੁਆਰਾ ਹੀ ਕਿਰਿਆ ਦਾ ਬੋਧ ਹੋ ਜਾਂਦਾ ਹੈ ਤਾਂ ਲਕਾਰ ਦੁਆਰਾ ਉਸ ਦੀ ਦੁਬਾਰਾ ਪੇਸ਼ਕਾਰੀ ਕਰਨੀ ਬਹੁਤੀ ਜ਼ਰੂਰੀ ਨਹੀਂ ਰਹਿ ਜਾਂਦੀ। ਭਾਵ ਜਿਸ ਸਮੇਂ ਲਕਾਰ ਹੁੰਦਾ ਹੈ ਤਾਂ ਉਹ ਲਕਾਰ ਧਾਤੂ ਦਾ ਹੀ ਅਨੁਸਾਰੀ ਹੁੰਦਾ ਹੈ। ਵਰਦਰਾਜ (2007:405) ਨੇ ਇਹ ਮੰਨਿਆ ਹੈ ਕਿ ਜਦੋਂ ਧਾਤੂ ਰੂਪ ਨਾਲ 'ਤਿੰਙ' ਪਿਛੇਤਰ ਜੁੜਦਾ ਹੈ ਤਾਂ 'ਭਾਵਵਾਚ' ਦੀ ਪੇਸ਼ਕਾਰੀ ਹੁੰਦੀ ਹੈ।

ਪਾਨਿਨੀ ਅਨੁਸਾਰ ਭਾਵਵਾਚ ਵਿਚ ਲਕਾਰ ਨੂੰ ਭਾਵ ਦੇ ਅਰਥ ਵਿਚ ਵਰਤਿਆ ਜਾਂਦਾ ਹੈ। ਉਸ ਦੀ ਪ੍ਰਥਮ ਪੁਰਸ਼ ਅਤੇ ਮਧਯ ਪੁਰਸ਼ ਦੁਆਰਾ ਸਮਾਨਾਰਥਿਕਤਾ ਨਹੀਂ ਹੋ ਸਕਦੀ। ਇਸ ਲਈ 'ਭਾਵ ਵਾਚ' ਵਿਚ ਪ੍ਰਥਮ ਅਤੇ ਮਧਯ ਪੁਰਸ਼ ਨਹੀਂ ਆਉਂਦੇ, ਪ੍ਰਥਮ ਪੁਰਸ਼ ਵਾਸਤੇ ਲਕਾਰ ਨਾਲ ਸਮਾਨ

ਅਧਿਕਰਣ ਇੱਛਿਤ ਹੈ। ਉਹ ਪਹਿਲੇ ਨੂੰ ਛੱਡ ਕੇ ਹਮੇਸ਼ਾਂ ਸਮਾਨ ਰੂਪ ਵਿਚ ਹੋ ਜਾਂਦਾ ਹੈ। ਦੂਸਰਾ 'ਤਿੰਙਵਾਚੀ' ਕਿਰਿਆ ਦੇ ਜੜ੍ਹ ਰੂਪ ਹੋਣ ਕਰਕੇ 'ਭਾਵਵਾਚ' ਵਿਚ ਦੋ-ਵਚਨ ਅਤੇ ਬਹੁ-ਵਚਨ ਨਹੀਂ ਆਉਂਦੇ। ਹਮੇਸ਼ਾ ਇੱਕ ਵਚਨ ਹੀ ਆਉਂਦਾ ਹੈ; ਕਿਉਕਿ ਇੱਕ ਵਚਨ ਸੰਖਿਆ ਦੀ ਇੱਛਾ ਨਹੀਂ ਰੱਖਦਾ।ਇਸ ਤੋਂ ਸਪੱਸ਼ਟ ਹੈ ਕਿ 'ਭਾਵਵਾਚ' ਵਿਚ ਧਾਤੂ ਰੂਪ ਇੱਕ ਲਕਾਰ ਵਿਚ ਹੀ ਬਣਿਆ ਕਰਦਾ ਹੈ, ਤੇ ਉਹ ਵੀ ਪ੍ਰਥਮ ਪੁਰਸ਼ ਇੱਕ ਵਚਨੀ ਰੂਪ ਵਿਚ।

ਇਸ ਤੋਂ ਅੱਗੇ 'ਕਰਮਣੀ' ਤੇ 'ਕਰਤਰੀ' ਵਾਚ ਦੇ ਸੰਬੰਧ ਵਿਚ ਚਰਚਾ ਕੀਤੀ ਗਈ ਹੈ।ਜਦੋਂ ਕਿਰਿਆ ਬੜੀ ਸਰਲਤਾ ਨਾਲ ਹੋ ਰਹੀ ਹੋਵੇ, ਇਸ ਭਾਵ ਨੂੰ ਪੇਸ਼ ਕਰਨ ਵਾਸਤੇ ਹੋਰ ਕਾਰਕ ਵੀ ਕਾਰਨ ਬਣ ਜਾਂਦੇ ਹਨ, ਕਿਉਂਕਿ ਉਸ ਸਮੇਂ ਉਹ ਆਪਣੇ ਵਿਆਪਾਰ ਵਿਚ ਸੁਤੰਤਰ ਹੁੰਦੇ ਹਨ।ਜਿਵੇਂ: "ਅੱਗ ਰੋਟੀ ਪਕਾ ਰਹੀ ਹੈ" ਇਸ ਵਾਕ ਵਿਚ 'ਕਰਨ' ਅੱਗ ' ਕਰਤਾ' ਵਜੋਂ ਪੇਸ਼ ਹੋਈ ਹੈ।ਜਿਸ ਸਮੇਂ 'ਕਰਨ' ਨੂੰ 'ਕਰਤਾ' ਬਣਾਇਆ ਜਾਂਦਾ ਹੈ,ਤਾਂ ਸਕਰਮਕ ਧਾਤੂ ਅਕਰਮਕ ਹੋ ਜਾਂਦੀ ਹੈ, ਉਸ ਸਮੇਂ ਧਾਤੂ ਦਾ ਕਰਤਾ ਅਤੇ ਲਕਾਰ ਭਾਵਵਾਚੀ ਹੋਵੇਗਾ। 'ਭਾਵ' ਵਿਚ ਸਮੁੱਚੇ ਰੂਪ ਭਾਵਵਾਚੀ ਬਣਦੇ ਹਨ।ਸੂਤਰ ਨੰ. (3-1-87) ਦੀ ਵਿਆਖਿਆ ਕਰਦਿਆਂ ਹੋਇਆਂ ਧਰਾਨੰਦ ਸ਼ਾਸਤ੍ਰੀ (2015:731) ਨੇ ਲਿਖਿਆ ਹੈ ਕਿ ਜਿਥੇ ਕਿਰਿਆ ਦੁਆਰਾ ਹੋਣ ਵਾਲਾ ਵਿਸ਼ੇਸ਼ ਕਰਮ ਹੋਵੇ,ਉਥੇ ਕਿਰਿਆ 'ਕਰਮਣੀ' ਹੁੰਦੀ ਹੈ, ਜਿਵੇਂ; 'ਰਿੰਨਣ' ਦੁਆਰਾ ਹੋਣ ਵਾਲਾ ਵਿਸ਼ੇਸ਼ ਕਰਮ 'ਗਲਣਾ' ਹੁੰਦਾ ਹੈ ਅਤੇ ਇਥੇ ਕਿਰਿਆ ਹੀ ਕਰਮ ਦੀ ਲਖਾਇਕ ਬਣਦੀ ਹੈ।ਜਿਸ ਸਮੇਂ 'ਕਰਮ' ਨੂੰ 'ਕਰਤਾ' ਬਣਾਇਆ ਜਾਂਦਾ ਹੈ ਤਾਂ ਕਿਰਿਆ ਉਸ ਕਰਮਣੀ ਅਤੇ ਕਰਤਰੀ ਦੋਵਾਂ ਅਵਸਥਾਵਾਂ ਵਿਚ ਮੌਜੂਦ ਹੁੰਦੀ ਹੈ।

ਸੂਤਰ ਨੰ. (3-4-69) ਅਨੁਸਾਰ ਲਕਾਰਾਂ ਦੀ ਵਰਤੋਂ ਕਰਤਾ, ਕਰਮ ਅਤੇ ਭਾਵ ਤਿੰਨਾਂ ਰੂਪਾਂ ਵਿਚ ਕੀਤੀ ਜਾਂਦੀ ਹੈ।ਜਿਸ ਸਮੇਂ ਕਰਤਾ ਪਦ ਵਿਚ ਕਿਰਿਆਪਦ ਯੁਕਤ 'ਕਿਮ' ਪਿਛੇਤਰ ਜੁੜਦਾ ਹੈ ਤਾਂ ਉਹ ਸਕਰਮਕ ਕਿਰਿਆ ਹੁੰਦੀ ਹੈ। ਪਰ ਜਦੋਂ ਇਹ 'ਕਿਮ' ਪਿਛੇਤਰ ਨਾਲ ਨਹੀਂ ਲੱਗਾ ਹੁੰਦਾ ਤਾਂ ਕਿਰਿਆ ਅਕਰਮਕ ਹੁੰਦੀ ਹੈ।ਇਸ ਤਰ੍ਹਾਂ ਹੀ ਲਕਾਰਾਂ ਦੀ ਵਰਤੋਂ ਕਰਤਰੀ, ਕਰਮਣੀ ਅਤੇ ਭਾਵਵਾਚ ਵਿਚ ਕੀਤੀ ਜਾਦੀ ਹੈ। 'ਕਰਤਰੀ ਵਾਚ' ਲਕਾਰ ਦੇ ਪੁਰਸ਼ ਅਤੇ ਵਚਨ, ਕਰਤਾ ਦੇ ਪੁਰਸ਼ ਤੇ ਵਚਨ ਅਨੁਸਾਰ ਹੁੰਦੇ ਹਨ। 'ਕਰਮਣੀ ਵਾਚ' ਵਿਚ ਲਕਾਰ ਕਰਮ ਅਨੁਸਾਰ ਹੁੰਦੇ ਹਨ। 'ਭਾਵਵਾਚ' ਵਿਚ ਕਿਰਿਆ ਦਾ ਕੇਵਲ ਹੋਣਾ ਮਾਤਰ ਹੀ ਦਿਖਾਇਆ ਜਾਂਦਾ ਹੈ।ਇਹ ਹਮੇਸ਼ਾਂ ਇੱਕ ਵਚਨੀ ਅੰਤਿਕ ਪ੍ਰਥਮ ਪੁਰਸ਼ ਵਿਚ ਹੁੰਦੀ ਹੈ।ਇਥੇ ਲਕਾਰ ਕਰਤਾ ਅਤੇ ਕਰਮ ਦੋਵਾਂ ਤੋਂ ਸੁਤੰਤਰ ਹੁੰਦੇ ਹਨ। ਜਿਵੇ:

1. ਮੁੰਡਾ ਕਿਤਾਬ ਪੜ੍ਹਦਾ ਹੈ-ਕਰਤਰੀ ਵਾਚ
2. ਕਹਾਣੀ ਲੇਖਕ ਦੁਆਰਾ ਲਿਖੀ ਗਈ।-ਕਰਮਣੀ ਵਾਚ
3. ਮੇਰੇ ਕੋਲੋਂ ਖੜ੍ਹਿਆ ਨਹੀਂ ਜਾਂਦਾ।-ਭਾਵਵਾਚ

ਪਾਣਿਨੀ ਅਨੁਸਾਰ ਸਕਰਮਕ ਧਾਤੂਆਂ ਦੇ ਰੂਪ ਦੋ ਕਿਸਮ ਦੇ ਹਨ- 'ਕਰਤਰੀਵਾਚ' ਤੇ 'ਕਰਮਣੀਵਾਚ'। ਅਕਰਮਕ ਧਾਤੂਆਂ ਦੇ ਵੀ ਦੋ ਰੂਪ-'ਭਾਵਵਾਚ' ਅਤੇ 'ਕਰਤਰੀਵਾਚ' ਬਿਆਨ ਕੀਤੇ

ਗਏ ਹਨ। 'ਅਸ਼ਟਾਧਿਆਈ' ਵਿਚ 'ਵਾਚ' ਦੇ ਸੰਦਰਭ ਵਿਚ ਕੁਝ ਧਾਰਨਾਵਾਂ ਇਸ ਪ੍ਰਕਾਰ ਸਪੱਸ਼ਟ ਹੁੰਦੀਆਂ ਹਨ:

1. 'ਕਰਤਰੀ ਵਾਚ' ਕਰਤਾ ਮੁੱਖ ਹੁੰਦਾ ਹੈ ਅਤੇ ਕਿਰਿਆ ਕਰਤਾ ਦੇ ਅਨੁਸਾਰ ਚਲਦੀ ਹੈ। ਕਰਤਾ ਵਿਚ ਪ੍ਰਥਮ ਤੇ ਕਰਮ ਵਿਚ ਦੂਸਰੀ ਵਿਭਕਤੀ ਲਗਦੀ ਹੈ।
2. 'ਕਰਮਣੀ ਵਾਚ' ਵਿਚ ਕਰਮ ਦੀ ਪ੍ਰਧਾਨਤਾ ਹੁੰਦੀ ਹੈ ਅਤੇ ਕਰਮ ਦੇ ਅਨੁਸਾਰ ਹੀ ਕਿਰਿਆ ਦਾ ਪੁਰਸ਼, ਵਚਨ ਅਤੇ ਲਿੰਗ ਹੁੰਦਾ ਹੈ।ਕਰਮਣੀ ਵਾਚ ਦੇ ਕਰਮ ਵਿਚ ਪ੍ਰਥਮ ਅਤੇ ਕਰਤਾ ਵਿਚ ਤੀਸਰੀ ਵਿਭਕਤੀ ਲਗਦੀ ਹੈ। ਕਿਰਿਆ, ਕਰਮ ਅਨੁਸਾਰ ਹੁੰਦੀ ਹੈ।
3. 'ਭਾਵ ਵਾਚ' ਵਿਚ ਕਿਰਿਆ, ਕਰਤਾ ਅਤੇ ਕਰਮ ਦੋਹਾਂ ਤੋਂ ਸੁਤੰਤਰ ਹੁੰਦੀ ਹੈ। ਉਸ ਦੇ ਰੂਪ ਵਿਚ ਨਾ ਤਾਂ ਕਰਤਾ ਅਤੇ ਨਾ ਹੀ ਕਰਮ ਅਨੁਸਾਰ ਪਰਿਵਰਤਨ ਹੁੰਦਾ ਹੈ। ਇਸ ਵਿਚ ਕਰਤਾ ਤੀਸਰੀ ਵਿਭਕਤੀ ਦਾ ਧਾਰਨੀ ਹੁੰਦਾ ਹੈ,ਇਥੇ ਕਰਮ ਦੀ ਅਣਹੋਂਦ ਹੁੰਦੀ ਹੈ ਅਤੇ ਕਿਰਿਆ ਵਿਚ ਪ੍ਰਥਮ ਪੁਰਸ਼ ਇੱਕ ਵਚਨੀ ਰੂਪ ਵਿਚ ਹੀ ਵਿਚਰਦਾ ਹੈ।

### 2.8 ਕਾਰਕ ਅਤੇ ਵਿਭਕਤੀ

'ਅਸ਼ਟਾਧਿਆਈ' ਵਿਚ ਛੇ ਕਾਰਕ ਅਤੇ ਉਨ੍ਹਾਂ ਨੂੰ ਵਿਅਕਤ ਕਰਦੇ ਸੱਤ ਵਿਆਕਰਨਿਕ ਚਿੰਨ੍ਹ 'ਵਿਭਕਤੀਆਂ' ਦਾ ਵਿਧਾਨ ਨਿਮਨਲਿਖਤ ਅਨੁਸਾਰ ਕੀਤਾ ਗਿਆ ਹੈ।

#### 2.8.1 ਕਾਰਕ

ਕਾਰਕ ਦੀ ਪ੍ਰਕ੍ਰਿਤੀ ਬਾਰੇ ਪਤੰਜਲੀ ਨੇ ਲਿਖਿਆ ਹੈ ਕਿ "ਕਰੋਤਿ ਇਤਿ ਕਾਰਕਮ੍" ਅਰਥਾਤ ਜੋ ਵਸਤੂ ਕਿਰਿਆ ਦੀ ਨਿਵਰਤੀ ਵਾਸਤੇ ਸਿੱਧੇ ਅਤੇ ਸਪੱਸ਼ਟ ਰੂਪ ਵਿਚ ਸਹਾਈ ਹੋਵੇ, ਉਸ ਨੂੰ 'ਕਾਰਕ' ਕਹਿੰਦੇ ਹਨ।ਪਾਣਿਨੀ ਦਾ ਕਾਰਕ ਸਿਧਾਂਤ ਨਾਂਵਪਦ ਅਤੇ ਕਿਰਿਆਪਦ ਦੇ ਆਪਸੀ ਵਾਕਾਰਥਿਕ ਸੰਬੰਧਾਂ ਉਪਰ ਆਸ਼ਰਿਤ ਹੈ। ਪਾਣਿਨੀ ਨੇ 1-4-23 ਤੋਂ 1-4-55 ਤੱਕ ਤੇਤੀ ਸੂਤਰਾਂ ਵਿਚ ਕਾਰਕ ਵਿਵਸਥਾ ਦਾ ਨਿਰੂਪਣ ਕੀਤਾ ਹੈ। ਉਸ ਨੇ *ਕਾਰਕੇ ਪਦ (1-4-23)* ਸੂਤਰ ਨੂੰ ਆਪਣੇ ਵਿਆਕਰਨ ਵਿਚ ਅਧਿਕਾਰ ਸੂਤਰ ਵਜੋਂ ਵਰਤਿਆ ਹੈ।ਇਸ ਸੂਤਰ ਦਾ ਅਧਿਕਾਰ *ਤੱਤ ਪ੍ਰਯੋਜਕੇ ਹੇਤੁ ਚ (1-4-55)* ਸੂਤਰ ਤੱਕ ਹੈ।ਪਾਣਿਨੀ ਮੁਤਾਬਿਕ 'ਹੇਤੁ' ਸੁਤੰਤਰ ਕਾਰਕ ਨਹੀਂ ਬਲਕਿ ਕਰਤਾ ਕਾਰਕ ਦਾ ਹੀ ਇਕ ਭੇਦ ਹੈ।ਉਸ ਦਾ ਮੱਤ ਹੈ ਕਿ ਕਰਤਾ ਕਾਰਕ ਕਿਰਿਆ ਦੇ ਪ੍ਰਤੀਪਾਦਨ ਵਿਚ ਕੇਂਦਰੀ ਤੱਤ ਵਜੋਂ ਭੂਮਿਕਾ ਨਿਭਾਉਂਦਾ ਹੈ।ਵਾਕ ਵਿਚ ਜੋ ਕਾਰਜ ਕਿਰਿਆਵੀ ਪਦ ਦੁਆਰਾ ਪ੍ਰਗਟ ਕੀਤਾ ਜਾਂਦਾ ਹੈ, ਕਰਤਾ ਕਾਰਕ ਉਸ ਵਿਚ ਕੇਂਦਰੀ ਤੱਤ ਹੁੰਦਾ ਹੈ ਅਤੇ ਕਾਰਜ ਦੀ ਪੂਰਤੀ ਵਾਸਤੇ ਦੂਜੇ ਤੱਤ ਕਰਤਾ ਕਾਰਕ ਦੇ ਅਧੀਨ ਹੁੰਦੇ ਹਨ।ਰਾਮ ਨਾਥ ਸ਼ਰਮਾ (2002:147) ਅਨੁਸਾਰ ਪਾਣਿਨੀ ਦੇ ਕਾਰਕ ਸਿਧਾਂਤ ਸੰਬੰਧੀ ਨਿਯਮਾਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ-**ਸਮਾਨਯ ਨਿਯਮ, ਵਿਸ਼ੇਸ਼ ਨਿਯਮ** ਅਤੇ **ਸ਼ੇਸ਼ ਨਿਯਮ**। ਪਾਣਿਨੀ ਨੇ ਕਾਰਕਾਂ ਦੀਆਂ ਕਿਸਮਾਂ ਬਾਰੇ ਉਹ **ਸਮਾਨਯ ਨਿਯਮਾਂ** ਵਿਚ ਨਿਰਦੇਸ਼ ਕੀਤਾ ਹੈ।ਇਹਨਾਂ ਤੋਂ ਇਲਾਵਾ ਵਿਸ਼ੇਸ਼ ਭਾਸ਼ਾਈ ਪ੍ਰਯੋਗਾਂ ਨੂੰ **ਵਿਸ਼ੇਸ਼ ਨਿਯਮਾਂ** ਦੁਆਰਾ ਕਾਰਕ ਸ਼੍ਰੇਣੀਆਂ ਨਾਲ ਸੰਬੰਧਿਤ ਕੀਤਾ ਗਿਆ ਹੈ। ਜਿਹੜੇ ਵਾਕਾਰਥਿਕ ਸੰਬੰਧ ਇਨ੍ਹਾਂ ਨਿਯਮਾਂ ਵਿਚ ਨਹੀਂ ਆਉਂਦੇ ਉਨ੍ਹਾਂ ਨੂੰ **ਸ਼ੇਸ਼ ਨਿਯਮਾਂ** ਵਿਚ ਰੱਖਿਆ ਗਿਆ ਹੈ।

ਹਰਵਿੰਦਰਪਾਲ ਕੌਰ (2007:23-24) ਨੇ ਪਾਣਿਨੀ ਵਿਆਕਰਨ ਅਤੇ ਸਮੁੱਚੇ ਭਾਰਤੀ ਕਾਰਕ ਸਿਧਾਂਤ ਦਾ ਡੂੰਘਾ ਅਧਿਐਨ ਕਰਕੇ ਇਹ ਨਿਸ਼ਕਰਸ਼ ਪ੍ਰਾਪਤ ਕੀਤਾ ਹੈ ਕਿ ਕਿਸੇ ਵਾਕਾਤਮਿਕ ਕਾਰਜ ਵਿਚ ਭਾਗ ਲੈਣ ਵਾਲਾ ਭਾਗੀਦਾਰ ਕਾਰਕ ਵਜੋਂ ਸਥਾਪਿਤ ਹੁੰਦਾ ਹੈ।ਇਸ ਕਾਰਜ ਨੂੰ ਕਿਸ ਕਾਰਕ ਦੀ ਸ਼੍ਰੇਣੀ ਵਿਚ ਵਿਚਾਰਿਆ ਜਾਵੇ ਇਹ ਤਿੰਨਾਂ ਸ਼ਰਤਾਂ ਉਤੇ ਆਸ਼ਰਿਤ ਹੈ- ਪਹਿਲਾ; ਵਾਕਗਤ ਕਿਰਿਆ ਦੇ ਸੁਭਾਅ ਉਪਰ, ਦੂਜਾ;ਵਾਕ ਕਾਰਜ ਵਿਚ ਭਾਗੀਦਾਰ ਦੀ ਭੂਮਿਕਾ ਉਤੇ, ਤੀਸਰਾ; ਉਸ ਭੂਮਿਕਾ ਬਾਰੇ ਬੁਲਾਰੇ ਦੀ ਇੱਛਾ ਉਪਰ।ਹਰਵਿੰਦਰਪਾਲ ਕੌਰ(ਉਹੀ) ਨੇ ਰਾਮ ਨਾਥ ਸਰਮਾ(1987) ਅਤੇ ਬ੍ਰਜੇਸ਼ਵਰ ਵਰਮਾ (1973) ਆਦਿ ਦੇ ਹਵਾਲਿਆਂ ਨਾਲ ਇਹ ਨਿਸ਼ਕਰਸ਼ ਕੱਢਿਆ ਹੈ ਕਿ ਇੱਕ ਵਾਕ ਵਿਚ ਕਿੰਨੇ ਨਾਂਵਪਦ ਆ ਸਕਦੇ ਨੇ,ਇਹ ਕਿਰਿਆ ਦੇ ਮਿਜ਼ਾਜ਼ ਉਪਰ ਨਿਰਭਰ ਕਰਦਾ ਹੈ ਅਤੇ ਵਾਕ ਵਿਚ ਨਾਂਵਪਦ ਤੇ ਕਿਰਿਆਪਦ ਜਿਸ ਸੰਬੰਧ ਵਿਚ ਬੱਝਿਆ ਹੁੰਦਾ ਹੈ ਉਹ ਉਸੇ ਕਾਰਕ ਵਰਗ ਵਿਚ ਆਉਂਦਾ ਹੈ।ਇਸ ਪ੍ਰਕਾਰ ਹੀ ਬੁਲਾਰੇ ਦੀ ਭਾਵਨਾ ਜਾਂ ਕਾਰਜ ਪ੍ਰਤੀ ਨਜ਼ਰੀਏ ਅਨੁਸਾਰ ਵੀ ਕਾਰਕ ਦੀ ਸ਼੍ਰੇਣੀ ਨਿਰਧਾਰਤ ਹੁੰਦੀ ਹੈ। ਇਸ ਤਰ੍ਹਾਂ ਅਸ਼ਟਾਧਿਆਈ ਵਿਚ ਕੁੱਲ ਛੇ ਕਾਰਕਾਂ ਸੰਬੰਧੀ ਨਿਰਦੇਸ਼ ਕੀਤਾ ਹੈ :

**ਅਪਾਦਾਨ ਕਾਰਕ-** ***ਧਰੁਵਮਪਾਯੇਅਪਾਦਾਨਮ੍ (1-4-24)***

**ਸੰਪਰਦਾਨ ਕਾਰਕ-** ***ਕਰਮਣਾ ਯਮਪ੍ਰੈਤਿ ਸ ਸੰਪਰਦਾਨਮ੍ (1-4-32)***

**ਕਰਣ ਕਾਰਕ-** ***ਸਾਧਕਤਮੰ ਕਰਣਮ੍ (1-4-42)***

**ਅਧਿਕਰਣ ਕਾਰਕ-** ***ਆਧਾਰੋਅਧਿਕਰਣਮ੍ (1-4-45)***

**ਕਰਮ ਕਾਰਕ-** ***ਕਰਤੁਰੀਪਿਸਤਤਮੰ ਕਰਮ (1-4-49)***

**ਕਰਤਾ ਕਾਰਕ-** ***ਸਵਤੰਤਰਹ ਕਰਤਾ (1-4-54)***

**1. ਅਪਾਦਾਨ ਕਾਰਕ:**

ਸੂਤਰ *ਧਰੁਵ ਮਪਾਯੇ ਅਪਾਦਾਨਮ੍ (1-4-24)* ਅਨੁਸਾਰ ਜੋ ਵਸਤੂ ਸਥਿਰ ਹੈ, ਅਚਲ ਹੈ, ਉਸ ਨੂੰ ਅਪਾਦਾਨ ਕਾਰਕ ਕਹਿੰਦੇ ਹਨ। ਜਿਵੇਂ-"ਮਾਂ ਬਗੀਚੇ ਵਿਚੋਂ ਬੱਚੇ ਵਾਸਤੇ ਫੁੱਲ ਤੋੜ ਰਹੀ ਹੈ"। ਇਸ ਵਾਕ ਵਿਚ 'ਬਗੀਚਾ' ਅਪਾਦਾਨ ਕਾਰਕ ਹੈ,ਕਿਉਂਕਿ ਇਹ ਅਚਲ ਵਸਤੂ ਹੈ।

**2. ਸੰਪਰਦਾਨ ਕਾਰਕ:**

*ਕਰਮਣਾ ਯਮਭਿਪ੍ਰੈਤਿ ਸ ਸੰਪਰਦਾਨਮ੍ (1-4-32)* ਸੂਤਰ ਦੁਆਰਾ ਸੰਪਰਦਾਨ ਕਾਰਕ ਨੂੰ ਪਰਿਭਾਸ਼ਿਤ ਕੀਤਾ ਗਿਆ ਹੈ।ਕਿਰਿਆ ਦੁਆਰਾ ਕਰਤਾ ਜਿਸ ਨੂੰ ਕੋਈ ਵਸਤੂ ਪ੍ਰਦਾਨ ਕਰਦਾ ਹੈ, ਉਹ ਸੰਪਰਦਾਨ ਕਾਰਕ ਅਧੀਨ ਆਉਂਦਾ ਹੈ।ਜਿਵੇਂ-" ਰਾਜਾ ਬ੍ਰਾਹਮਣ ਨੂੰ ਗਊ ਦਾਨ ਕਰਦਾ ਹੈ" ਇਸ ਵਾਕ ਵਿਚ 'ਬ੍ਰਾਹਮਣ' ਸੰਪਰਦਾਨ ਕਾਰਕ ਹੈ।

**3. ਕਰਣ ਕਾਰਕ:**

*ਸਾਧਕਤਮੰ ਕਰਣਮ੍ (1-4-42)* ਸੂਤਰ ਅਨੁਸਾਰ ਕਿਰਿਆ ਨੂੰ ਕਰਨ ਵਿਚ ਜੋ ਸਭ ਤੋਂ ਵੱਧ ਸਹਾਇਕ ਹੁੰਦਾ ਹੈ,ਉਸ ਨੂੰ ਕਰਣ ਕਾਰਕ ਆਖਿਆ ਜਾਂਦਾ ਹੈ।ਜਿਵੇਂ-" ਰਾਮ ਨੇ ਪੈੱਨ ਨਾਲ ਚਿੱਠੀ ਲਿਖੀ"

ਇਸ ਵਾਕ ਵਿਚ ਕਿਰਿਆ ਦੀ ਸਿੱਧੀ ਵਾਸਤੇ 'ਪੈੱਨ' ਅਤਿਅੰਤ ਸਹਾਇਕ ਹੈ ਇਸ ਕਰਕੇ ਇਹ ਕਰਣ ਕਾਰਕ ਦੀ ਸ਼੍ਰੇਣੀ ਵਿਚ ਆਵੇਗਾ।

**4. ਅਧਿਕਰਣ ਕਾਰਕ:**

ਸੂਤਰ *ਅਧਾਰੋਅਧਿਕਰਣਮ੍ (1-4-45)* ਅਨੁਸਾਰ ਜਿਹੜੇ ਥਾਂ ਉਪਰ ਕਰਤਾ ਜਾਂ ਕਰਮ ਨਾਲ ਸੰਬੰਧ ਰੱਖਦੀ ਕਿਰਿਆ ਵਾਪਰਦੀ ਹੈ,ਉਹ ਉਸ ਕਿਰਿਆ ਦਾ ਆਧਾਰ ਹੁੰਦਾ ਹੈ ਅਤੇ ਕਿਰਿਆ ਦਾ ਇਹੋ ਆਧਾਰ ਅਧਿਕਰਣ ਕਾਰਕ ਵਜੋਂ ਪੇਸ਼ ਕੀਤਾ ਗਿਆ ਹੈ।

**5. ਕਰਮ ਕਾਰਕ:**

*ਕਰਤੁਰੀਪਿਸਤਤਮੰ ਕਰਮ (1-4-49)* ਸੂਤਰ ਅਨੁਸਾਰ ਜਿਹੜੀ ਕਿਰਿਆ ਦੁਆਰਾ ਕਰਤਾ ਨੂੰ ਮਨਭਾਉਂਦੇ ਫਲ ਦੀ ਪ੍ਰਾਪਤੀ ਹੋਵੇ ਉਸ ਨੂੰ ਕਰਮ ਕਿਹਾ ਜਾਂਦਾ ਹੈ।ਦੂਸਰੇ ਸੂਤਰ *ਤਥਾਯੁਕਤੰ ਚਾਨੀਪਿਸਤਮ੍ (1-4-50)* ਵਿਚ ਇਹ ਵਿਧਾਨ ਵੀ ਪੇਸ਼ ਕੀਤਾ ਹੈ ਕਿ ਅਜਿਹੀ ਵਸਤੂ ਜੋ ਕਰਤਾ ਨੂੰ ਇੱਛਤ ਨਾ ਹੋਵੇ ਪਰ ਕਿਰਿਆ ਨਾਲ ਉਸ ਦਾ ਰਿਸਤਾ ਮਨੋਇੱਛਤ ਪਦਾਰਥ ਵਰਗਾ ਹੋਵੇ ਤਾਂ ਵੀ ਐਸਾ ਪਦਾਰਥ ਜਾਂ ਵਸਤੂ ਕਰਮ ਦੀ ਹੈਸੀਅਤ ਹੀ ਰੱਖਦਾ ਹੈ। ਜਿਵੇਂ- " ਉਹ ਦਾਲ਼ ਖਾਂਦਾ ਹੋਇਆ ਕੋਕੜੂ ਖਾ ਗਿਆ" ਇਸ ਵਾਕ ਵਿਚ 'ਕੋਕੜੂ ਖਾਣਾ' ਭਾਵੇਂ ਅਣਇੱਛਤ ਕਿਰਿਆ ਹੈ ਪਰ ਫਿਰ ਵੀ ਇਸ ਦੀ ਕਰਮ ਸੰਗਿਆ ਹੀ ਹੋਵੇਗੀ।

**6. ਕਰਤਾ ਕਾਰਕ:**

*ਸਵਤੰਤਰ ਕਰਤਾ (1-4-54)* ਸੂਤਰ ਅਨੁਸਾਰ ਕਿਰਿਆ ਕਰਨ ਵਿਚ ਜੋ ਸੁਤੰਤਰ ਹੁੰਦਾ ਹੈ,ਉਸ ਨੂੰ 'ਕਰਤਾ' ਕਾਰਕ ਕਹਿੰਦੇ ਹਨ।ਜਿਵੇਂ-"ਕੁੜੀ ਚੁੱਲ੍ਹੇ ਉਤੇ ਰੋਟੀ ਪਕਾਉਂਦੀ ਹੈ।" ਇਸ ਵਾਕ ਵਿਚ 'ਕੁੜੀ', 'ਚੁੱਲ੍ਹਾ' ਅਤੇ 'ਰੋਟੀ' ਤਿੰਨੇ ਤੱਤ ਤਿੰਨ ਤਰ੍ਹਾਂ ਦੀਆਂ ਕਿਰਿਆਵਾਂ ਕਰ ਰਹੇ ਹਨ।ਪਰ 'ਚੁੱਲ੍ਹੇ' ਉਤੇ 'ਰੋਟੀ' ਦੁਆਰਾ ਜੋ ਕਿਰਿਆ ਵਾਪਰ ਰਹੀ ਹੈ,ਉਹ ਸੁਤੰਤਰ ਤੌਰ ਤੇ ਨਹੀਂ ਸਗੋਂ 'ਕੁੜੀ' ਦੇ ਨਿਯੰਤਰਣ ਅਧੀਨ ਹੋ ਰਹੀ ਹੈ।ਇਉਂ ਇਸ ਵਾਕ ਵਿਚ 'ਕੁੜੀ' ਕਿਸੇ ਦੇ ਅਧੀਨ ਨਹੀਂ ਬਲਕਿ ਮੁੱਖ ਕਿਰਿਆ 'ਪਕਾਉਂਣਾ' ਦੀ ਸੁਤੰਤਰ ਕਰਤਾ ਹੋਣ ਕਾਰਨ ਕਰਤਾ ਕਾਰਕ ਦੀ ਭੂਮਿਕਾ ਵਿਚ ਹੈ।

**2.8.2 ਵਿਭਕਤੀ**

'ਅਸ਼ਟਾਧਿਆਈ' ਵਿਚ ਪ੍ਰਾਤਿਪਦਿਕਾਂ ਨਾਲ ਜੁੜਨ ਵਾਲੀਆਂ ਸੱਤ ਵਿਭਕਤੀਆਂ ਦਾ ਵਰਨਣ ਤਿਹੱਤਰ ਸੂਤਰਾਂ ਵਿਚ ਕੀਤਾ ਹੈ।(ਇਥੇ ਸਗਲੇ ਸੂਤਰਾਂ ਨੂੰ ਵਿਖਿਆਤ ਨਹੀਂ ਕੀਤਾ ਗਿਆ ਕਿਉਂਕਿ ਸਾਡਾ ਸਰੋਕਾਰ ਪਾਣਿਨੀ ਦੇ ਵਿਭਕਤੀ ਵਿਧਾਨ ਨੂੰ ਸੰਖ਼ੇਪ ਵਿਚ ਪ੍ਰਸਤੁਤ ਕਰਨ ਨਾਲ ਹੈ) ਸੂਤਰ ਨੰ. (8-1-2) ਅਨੁਸਾਰ ਨਾਂਵ ਅਤੇ ਵਚਨੀ ਰੂਪਾਂ ਨਾਲ ਸੰਯੁਕਤ ਹੋਣ ਵਾਲੀਆਂ ਵਿਭਕਤੀਆਂ ਦੇ ਇੱਕੀ ਰੂਪਾਂ ਬਾਰੇ ਵੇਰਵਾ ਪੇਸ਼ ਕੀਤਾ ਗਿਆ ਹੈ। ਇਨ੍ਹਾਂ ਵਿਭਕਤੀਆਂ ਵਿਚੋਂ ਦੂਜੀ, ਚੌਥੀ ਅਤੇ ਪੰਜਵੀਂ ਦੀ ਰੂਪ ਦੇ ਪੱਖ ਤੋਂ ਸਮਾਨਤਾ ਹੈ ਪਰ ਇਹ ਸੁਆਲ ਪੈਦਾ ਹੁੰਦਾ ਹੈ ਕਿ ਇਨ੍ਹਾਂ ਨੂੰ ਵੱਖ-ਵੱਖ ਵਿਭਕਤੀਆਂ ਦੇ ਅੰਤਰਗਤ ਕਿਉਂ ਰੱਖਿਆ ਗਿਆ ਹੈ? ਅਸਲ ਵਿਚ ਇਨ੍ਹਾਂ ਦਾ ਕਾਰਜ ਵੱਖੋ-ਵੱਖਰਾ ਹੈ।ਇਸ ਤੋਂ ਸਪੱਸ਼ਟ ਹੈ ਕਿ ਪਾਣਿਨੀ ਦੁਆਰਾ ਨਿਰਮਿਤ 'ਸੁਪ੍' ਵਿਭਕਤੀਆਂ ਦਾ ਵਰਗ ਰੂਪ ਦੇ ਆਧਾਰ ਉਤੇ ਨਹੀਂ ਬਲਕਿ ਕਾਰਜ ਦੇ ਆਧਾਰ ਉਪਰ ਬਣਾਇਆ ਗਿਆ ਹੈ।ਹਰੇਕ ਵਰਗ ਵਿਚ ਨਾਂਵ ਸ਼ਬਦ ਦੇ ਤਿੰਨ ਵਚਨਾਂ(ਇੱਕ ਵਚਨ,ਦੋ ਵਚਨ ਅਤੇ ਬਹੁ-

ਵਚਨ) ਮੁਤਾਬਿਕ ਭਿੰਨ-ਭਿੰਨ 'ਸੁਪ੍' ਵਿਭਕਤੀਆ ਵਿਚਰਦੀਆਂ ਹਨ।ਜਿਹੜੇ ਸ਼ਬਦਾਂ ਦੇ ਅੰਤ ਵਿਚ ਇਹ ਵਿਭਕਤੀਆਂ ਜੁੜਦੀਆਂ ਹਨ; ਉਨ੍ਹਾਂ ਨੂੰ 'ਸੁਬੰਤ ਪਦ' ਆਖਿਆ ਜਾਂਦਾ ਹੈ।

**ਪਹਿਲੀ ਵਿਭਕਤੀ (ਪ੍ਰਥਮਾ):**

ਸੂਤਰ ਨੰ. (2-3-46) ਅਨੁਸਾਰ ਪ੍ਰਾਤਿਪਦਿਕ ਅਰਥ,ਲਿੰਗ, ਪਰਿਮਾਣ ਅਤੇ ਵਚਨ ਨਿਰਦੇਸ਼ ਵਿਚ ਪ੍ਰਥਮ ਵਿਭਕਤੀ ਦੀ ਵਰਤੋਂ ਹੁੰਦੀ ਹੈ:

ਪ੍ਰਾਤਿਪਦਿਕ ਅਰਥ- ***ਗਿਆਨਮ੍***[7]

ਲਿੰਗ- ***ਨਰ-ਨਾਰੀ, ਪੁਸਤਕਮ***

ਪਰਿਮਾਣ-***ਦ੍ਰੋਣ ਵ੍ਰੀਹਿ***

ਵਚਨ- ***ਏਕਹ, ਦੌਂਵ, ਬਹਵਹ***

ਜਿਸ ਸਮੇਂ ਤੱਕ ਸ਼ਬਦ ਵਿਚ ਪ੍ਰਥਮ ਵਿਭਕਤੀ ਦੀ ਵਰਤੋਂ ਨਹੀਂ ਹੁੰਦੀ,ਉਸ ਵੇਲੇ ਤੱਕ ਉਸ ਦਾ ਅਰਥ ਗ੍ਰਹਿਣ ਨਹੀਂ ਕੀਤਾ ਜਾ ਸਕਦਾ, ਇਥੋਂ ਤੱਕ ਕਿ ਅੱਵੈ ਵਿਚ ਵੀ ਪ੍ਰਥਮ ਵਿਭਕਤੀ ਇੱਕ ਵਚਨ ਦੀ ਵਰਤੋਂ ਹੁੰਦੀ ਹੈ।ਸੂਤਰ ਨੰ.(2-4-47) ਅਨੁਸਾਰ ਸੰਬੋਧਨ ਵਿਚ ਪ੍ਰਥਮ ਵਿਭਕਤੀ ਵਿਚਰਦੀ ਹੈ:

***ਭੋ ਛਾਤ੍ਰਾਹ***! ਉੱਤਸ਼ਿਠ।( ਐ ਵਿਦਿਆਰਥੀਓ! ਖੜ੍ਹੇ ਹੋ ਜਾਓ)

***ਹੇ ਕ੍ਰਿਸ਼ਨ!*** ਆਗੱਛ। (ਹੇ ਕ੍ਰਿਸ਼ਨ! ਆ ਜਾਓ)

**ਦੂਜੀ ਵਿਭਕਤੀ(ਦੁਵਿਤੀਆ):**

ਸੂਤਰ ਨੰ. (2-3-2) ਅਨੁਸਾਰ ਕਰਮ ਕਾਰਕ ਨੂੰ ਪ੍ਰਗਟ ਕਰਨ ਵਾਸਤੇ ਦੂਸਰੀ ਵਿਭਕਤੀ ਵਰਤੀ ਜਾਂਦੀ ਹੈ।ਜਿਵੇਂ:

ਰਾਮਹ ***ਗ੍ਰਹਿੰ*** ਗੱਛਤਿ। ( ਰਾਮ ਘਰ ਜਾਂਦਾ ਹੈ)

ਇਸ ਵਾਕ ਵਿਚ 'ਗ੍ਰਹਿੰ' ਜੋ ਕਰਮ ਕਾਰਕ ਸੰਬੰਧ ਨੂੰ ਪ੍ਰਗਟ ਕਰ ਰਿਹਾ ਹੈ, ਦੂਸਰੀ ਵਿਭਕਤੀ ਦੁਆਰਾ ਪ੍ਰਗਟ ਹੁੰਦਾ ਹੈ।

ਸੂਤਰ ਨੰ. (2-3-31) ਅਨੁਸਾਰ 'ਐਨਪ' ਪਿਛੇਤਰ ਦੁਆਰਾ ਵੀ ਦੂਸਰੀ ਵਿਭਕਤੀ ਨੂੰ ਪੇਸ਼ ਕੀਤਾ ਜਾਂਦਾ ਹੈ।ਇਹ ਨਿਕਟਵਰਤੀ ਅਰਥਾਂ ਦਾ ਬੋਧ ਕਰਵਾਉਂਦਾ ਹੈ:

ਰਾਮਹ ਨਗਰੰ ਨਗਰਸਯ ਵਾ ***ਉਤਰੇਣ*** ਨਿਵਸਤਿ।(ਰਾਮ ਪਿੰਡ ਦੀ ਉਤਰੀ ਦਿਸ਼ਾਂ ਵਿਚ ਰਹਿੰਦਾ ਹੈ)

ਸੂਤਰ ਨੰ. (2-3-5) ਅਨੁਸਾਰ ਸਮਾਂ ਤੇ ਮਾਰਗ ਵਾਚਕ ਸ਼ਬਦਾਂ ਦੇ ਅੰਤਲੇ ਸੰਯੋਗ ਵਿਚ ਦੂਸਰੀ ਵਿਭਕਤੀ ਹੁੰਦੀ ਹੈ:

ਰਾਣੀ ***ਮਾਸੰ*** ਕਲਿਆਣੀ ਅਸਤਿ। (ਰਾਣੀ ਇੱਕ ਮਹੀਨੇ ਤੱਕ ਠੀਕ ਹੋ ਜਾਵੇਗੀ)

ਇਯੰ ***ਕ੍ਰੋਸ਼ੰ*** ਕੁਟਿਲਾ ਨਦੀ। (ਇਹ ਨਦੀ ਇੱਕ ਮੀਲ ਤੱਕ ਟੇਢੀ ਹੈ।)

---

[7] ਮਿਸਾਲਾਂ ਵਿਚ ਜੋ ਸ਼ਬਦ ਰੂਪ ਐਟਾਲਿਕ ਤੇ ਗੂੜ੍ਹੇ ਹਨ, ਉਨ੍ਹਾਂ ਵਿਚ ਵਿਭਕਤੀ ਚਿੰਨ੍ਹ ਲੱਗੇ ਹਨ।

ਸੂਤਰ ਨੰ. (1-4-48) ਅਨੁਸਾਰ ਉਪ, ਅਨ, ਅਧ, ਅਤੇ ਆ ਵਿਚੋਂ ਕੋਈ ਅਗੇਤਰ 'ਵਸ' ਧਾਤੂ ਤੋਂ ਪਹਿਲਾਂ ਲੱਗਿਆ ਹੋਵੇ ਤਾਂ ਧਾਤੂ ਦੇ ਆਧਾਰ ਉਤੇ ਦੂਸਰੀ ਵਿਭਕਤੀ ਦੀ ਵਰਤੋਂ ਹੁੰਦੀ ਹੈ। ਕੇਵਲ 'ਵਸ' ਧਾਤੂ ਦੇ ਜੋੜ ਦੇ ਆਧਾਰ ਉਪਰ ਹੀ ਸੱਤਵੀਂ ਵਿਭਕਤੀ ਲਗਦੀ ਹੈ। ਜਿਵੇਂ:

ਹਰਿਹ ਬੈਕੁੰਠਮ ***ਉਪਵਸਤਿ***। (ਹਰੀ ਬੈਕੁੰਠ ਵਿਚ ਰਹਿੰਦੇ ਹਨ।)

ਜਦੋਂ 'ਉਪਵਸਤਿ' ਦਾ ਅਰਥ 'ਉਪਵਾਸ' ਭਾਵ ਵਰਤ ਰੱਖਣ ਵਿਚ ਬਦਲ ਜਾਂਦਾ ਹੈ ਤਾਂ ਉਸ ਸਮੇਂ ਉਕਤ ਨਿਯਮ ਲਾਗੂ ਨਹੀਂ ਹੁੰਦਾ।

ਸੂਤਰ ਨੰ.(2-3-4) ਅਨੁਸਾਰ ਅੰਤਰਾ (ਵਿਚਕਾਰ) ਅਤੇ ਅੰਤਰੇਣ (ਬਿਨਾ) ਆਦਿ ਸ਼ਬਦਾਂ ਵਿਚ ਦੂਸਰੀ ਵਿਭਕਤੀ ਹੁੰਦੀ ਹੈ। ਜਿਵੇਂ:

ਗੰਗਾ ਜਮਨਾ ਚਾ ***ਅੰਤਰਾ*** ਪ੍ਰਯਾਗਰਾਜ ਅਸਤਿ।(ਪ੍ਰਯਾਗ ਗੰਗਾ ਤੇ ਜਮਨਾ ਦੇ ਵਿਚਕਾਰ ਹੈ।)

ਗਿਆਨਮ ***ਅੰਤਰੇਣ*** ਨੈਵ ਸੁਖਮ। (ਗਿਆਨ ਤੋਂ ਬਿਨਾ ਸੁਖ ਨਹੀਂ ਮਿਲਦਾ।)

**ਤੀਸਰੀ ਵਿਭਕਤੀ (ਤ੍ਰਤੀਯਾ)**

ਸੂਤਰ ਨੰ. (2-3-18) ਅਨੁਸਾਰ 'ਅਨੁਕਤ' ਕਰਤਾ ਅਤੇ ਕਰਨ ਕਾਰਕ ਵਿਚ ਤੀਸਰੀ ਵਿਭਕਤੀ ਹੁੰਦੀ ਹੈ।ਕਰਤਰੀ ਵਾਚ ਵਿਚ ਕਰਤਾ 'ਉਕਤ' ਹੁੰਦਾ ਹੈ ਅਤੇ ਕਰਮ ਵਾਚ ਵਿਚ ਕਰਮ 'ਉਕਤ' ਹੁੰਦਾ ਹੈ ਤੇ ਕਰਤਾ 'ਅਨੁਕਤ' ਹੁੰਦਾ ਹੈ। ਜਿਵੇਂ:

ਗੋਪਾਲਿਹ ***ਲੇਖਨਿਆ*** ਪਤ੍ਰੰ ਲਿਖਤਿ। (ਗੋਪਾਲ ਕਲਮ ਨਾਲ ਖ਼ਤ ਲਿਖਦਾ ਹੈ।)

ਇਸ ਵਾਕ ਵਿਚ ਚਿੱਠੀ ਲਿਖਣ ਵਿਚ ਸਿਆਹੀ, ਕਲਮ, ਦੁਆਤ ਤੇ ਹੱਥ ਸਾਰੇ ਹੀ ਜ਼ਰੂਰੀ ਹਨ। ਪਰ ਇਨ੍ਹਾਂ ਦਾ ਉਲੇਖ਼ ਇਥੇ ਨਹੀਂ ਕੀਤਾ ਗਿਆ ਅਤੇ ਕੇਵਲ ਕਲਮ ਵਿਚ ਹੀ ਤੀਸਰੀ ਵਿਭਕਤੀ ਦੀ ਵਰਤੋਂ ਨੂੰ ਵਿਖਾਇਆ ਗਿਆ ਹੈ।ਇਸ ਸੰਦਰਭ ਵਿਚ ਇੱਕ ਹੋਰ ਮਿਸਾਲ ਵੇਖੀ ਜਾ ਸਕਦੀ ਹੈ:

***ਕੁੰਭਕਾਰਹ ਦੰਡੇਨ*** ਚਕਰੰ ਚਾਲਯਤਿ। (ਘੁਮਿਆਰ ਡੰਡੇ ਨਾਲ ਚੱਕ ਚਲਾਉਂਦਾ ਹੈ)

ਇਸ ਵਾਕ ਵਿਚ ਘੁਮਿਆਰ ਕਰਤਾ, ਡੰਡਾ ਕਰਣ ਅਤੇ ਚੱਕ ਕਰਮ ਹੈ।ਇਸ ਲਈ ਕਰਤਾ ਅਤੇ ਕਰਣ ਦੋਵਾਂ ਵਿਚ ਤੀਸਰੀ ਵਿਭਕਤੀ ਦੀ ਵਰਤੋਂ ਕੀਤੀ ਗਈ ਹੈ

ਸੂਤਰ ਨੰ.(2-3-6) ਅਨੁਸਾਰ 'ਅਪਵਰਗ'(ਕਿਰਿਆ ਦੀ ਸਮਾਪਤੀ ਤੋਂ ਪ੍ਰਾਪਤ ਫ਼ਲ ਨੂੰ ਅਪਵਰਗ ਕਿਹਾ ਗਿਆ ਹੈ) ਦੀ ਦਿਸ਼ਾ ਵਿਚ ਕਾਲਵਾਚੀ ਅਤੇ ਮਾਰਗਵਾਚੀ ਸ਼ਬਦਾਂ ਵਿਚ ਤੀਸਰੀ ਵਿਭਕਤੀ ਹੁੰਦੀ ਹੈ। ਜਿਵੇਂ:

***ਤ੍ਰਿਭਿਹ*** ਵਰਸ਼ਹ ਅਧਿਆਨੰ ਪੂਰਣਮ।(ਤਿੰਨ ਸਾਲਾਂ ਵਿਚ ਵਿਦਿਆ ਪੂਰੀ ਹੋਈ।)

ਸੂਤਰ ਨੰ. (2-3-19) ਅਨੁਸਾਰ 'ਸਹ' ਦੇ ਵਾਚਕ ਸ਼ਬਦਾਂ ਅਤੇ ਇਸਦੇ ਜੋੜ ਵਿਚ ਤੀਸਰੀ ਵਿਭਕਤੀ ਹੁੰਦੀ ਹੈ। ਜਿਵੇਂ:

***ਪੁਤ੍ਰੇਣ*** ਸਹ ਪਿਤਰ ਆਗਤ।(ਪੁੱਤ,ਪਿਓ ਨਾਲ ਆਇਆ)

ਸੂਤਰ ਨੰ. (2-3-20) ਅਨੁਸਾਰ ਸਰੀਰ ਦੇ ਬੇਕਾਰ ਅੰਗ ਵਾਚਕ ਸ਼ਬਦਾਂ ਵਿਚ ਵੀ ਤੀਸਰੀ ਵਿਭਕਤੀ ਹੁੰਦੀ ਹੈ:

ਰਾਮ ***ਨੇਤ੍ਰੇਣ ਕਾਣਹ*** ਅਸਤਿ। (ਰਾਮ ਅੱਖੋਂ ਕਾਣਾ ਹੈ।)

ਸ਼ਾਮ ***ਕਰਣਨ ਬਧਿਰਹ*** ਅਸਤਿ। (ਸ਼ਾਮ ਕੰਨਾਂ ਤੋਂ ਬੋਲ਼ਾ ਹੈ।)

ਸੂਤਰ ਨੰ. (2-3-23) ਅਨੁਸਾਰ 'ਹੇਤੁਵਾਚੀ' ਸ਼ਬਦ ਵਿਚ ਤੀਸਰੀ ਵਿਭਕਤੀ ਹੁੰਦੀ ਹੈ। ਇਥੇ 'ਹੇਤ' ਸ਼ਬਦ 'ਕਾਰਣ' ਦਾ ਪਰਿਆਇ ਹੈ:

***ਵਿਦਿਆਯਾ*** ਯਸ਼ਹ। (ਵਿਦਿਆ ਨਾਲ ਜਸ ਮਿਲਦਾ ਹੈ)

ਇਸ ਵਾਕ ਵਿਚ ਯਸ਼ ਦਾ 'ਹੇਤੁ' ਵਿਦਿਆ ਹੈ ਅਤੇ 'ਵਿਦਿਆ' ਸ਼ਬਦ ਵਿਚ ਤੀਸਰੀ ਵਿਭਕਤੀ ਅੰਕਿਤ ਹੈ। ਈਸ਼ਵਰ ਚੰਦਰ (2013:201) ਅਨੁਸਾਰ, "ਵਿਆਪਾਰ ਸਹਿਤ ਅਤੇ ਵਿਆਪਾਰ ਤੋਂ ਬਿਨਾ ਦੋਵਾਂ ਅਵਸਥਾਵਾਂ ਵਿਚ ਕਿਸੇ ਕਿਰਿਆ ਦੇ ਸਾਧਕ ਦ੍ਰਵ,ਗੁਣ ਜਾਂ ਕਿਰਿਆ ਨੂੰ 'ਹੇਤੁ' ਕਿਹਾ ਜਾਂਦਾ ਹੈ।ਜਿਵੇਂ:

ਪੁੰਨੇਣ ਹਰੀ ਦ੍ਰਿਸ਼ਟਹ।( ਪੁੰਨ ਨਾਲ ਹਰੀ ਨੂੰ ਦੇਖਿਆ)

ਉਕਤ ਵਾਕ ਵਿਚ 'ਹਰੀ ਨੂੰ ਦੇਖਿਆ' ਫਲ ਵੀ ਹੈ ਅਤੇ ਹੇਤੁ ਵੀ।ਜਿਥੇ ਕੇਵਲ ਫਲ ਨੂੰ ਹੀ ਬਿਆਨ ਕੀਤਾ ਜਾਵੇ ਉਥੇ ਚੌਥੀ ਵਿਭਕਤੀ ਹੁੰਦੀ ਹੈ।

**ਚੌਥੀ ਵਿਭਕਤੀ (ਚਤੁਰਥੀ)**

ਸੂਤਰ ਨੰ.(2-3-13) ਅਨੁਸਾਰ ਸੰਪਰਦਾਨ ਵਿਚ ਚੌਥੀ ਵਿਭਕਤੀ ਹੁੰਦੀ ਹੈ। ਜਿਵੇਂ:

ਰਾਜਾ ***ਵਿਪ੍ਰਿਆਇ*** ਗਾਂ ਦਦਾਤਿ-(ਰਾਜਾ ਪੰਡਿਤ ਨੂੰ ਗਾਂ ਦਿੰਦਾ ਹੈ।)

ਸੂਤਰ ਨੰ. (1-4-40) ਅਨੁਸਾਰ 'ਪ੍ਰਤਿ' ਅਤੇ ਆਗੰ(ਆ) ਤੋਂ ਪਹਿਲਾਂ 'ਸ੍ਰ' ਧਾਤੂ ਦੇ ਜੋੜ ਵਿਚ ਪ੍ਰਤਿਗਿਆ ਕਰਨ ਵਾਲਾ ਕਰਤਾ ਚੌਥੀ ਵਿਭਕਤੀ ਦੁਆਰਾ ਪ੍ਰਗਟ ਹੁੰਦਾ ਹੈ। ਜਿਵੇਂ:

ਰਾਜਾ ***ਬ੍ਰਾਹਮਣਯ*** ਗਾਂ ਪ੍ਰਤਿਸ਼੍ਰੋਣਿਤ। (ਰਾਜਾ ਬ੍ਰਾਹਮਣ ਨੂੰ ਗਾਂ ਦੇਣ ਦੀ ਪ੍ਰਤਿੱਗਿਆ ਕਰਦਾ ਹੈ।)

ਸੂਤਰ ਨੰ. (2-3-14) ਅਨੁਸਾਰ ਅਪ੍ਰਤੱਖ ਭਾਵ ਨੂੰ ਚੌਥੀ ਵਿਭਕਤੀ ਦੁਆਰਾ ਪ੍ਰਗਟ ਕੀਤਾ ਜਾਂਦਾ ਹੈ।ਇਸ ਸੂਤਰ ਦੇ ਵਿਧਾਨ ਅਨੁਸਾਰ ਕਿਰਿਆ ਦੇ ਕਰਮ ਵਿਚ ਚੌਥੀ ਵਿਭਕਤੀ ਹੁੰਦੀ ਹੈ। ਜਿਵੇਂ:

ਛਾਤ੍ਰਾਹ ***ਫਲੇਭਿਆਹ*** ਯਤਿ। (ਵਿਦਿਆਰਥੀ ਫ਼ਲਾਂ ਵਾਸਤੇ ਜਾਂਦਾ ਹੈ।)

ਇਸ ਵਾਕ ਵਿਚ ਫਲਾਂ ਨੂੰ ਲਿਆਉਣ ਵਾਸਤੇ ਜਾਣਾ ਇਹ ਅਪ੍ਰਤੱਖ ਹੈ ਪਰ ਫਿਰ ਵੀ ਇਹ ਆਪਣੇ ਅਰਥ ਨੂੰ ਪ੍ਰਗਟ ਕਰਨ ਵਿਚ ਸਮਰੱਥ ਹੈ।

ਸੂਤਰ ਨੰ. (2-3-15) ਅਨੁਸਾਰ ਕਿਸੇ ਧਾਤੂ ਵਿਚ ਜਦੋਂ 'ਤੁਮ' ਪਿਛੇਤਰ ਜੋੜਿਆ ਜਾਂਦਾ ਹੈ ਤੇ ਇਸ ਪਿਛੇਤਰ ਦੁਆਰਾ ਜਿਸ ਅਰਥ ਦੀ ਪ੍ਰਾਪਤੀ ਹੁੰਦੀ ਹੈ, ਉਸ ਅਰਥ ਵਿਚ ਉਸੇ ਧਾਤੂ ਨਾਲ ਬਣੀ ਭਾਵ ਵਾਚਕ ਸੰਗਿਆ ਵਰਤਣ ਤੇ ਉਸ ਸੰਗਿਆ ਵਿਚ ਚੌਥੀ ਵਿਭਕਤੀ ਲਗਦੀ ਹੈ। ਜਿਵੇਂ:

ਸਹ ***ਦਾਨਾਯ*** ਦਾਤੁਮ ਧਨਮਰਯਤਿ। (ਉਹ ਦਾਨ ਵਾਸਤੇ ਧਨ ਕਮਾਉਂਦਾ ਹੈ।)

ਇਸ ਵਾਕ ਵਿਚ 'ਦਾਨ', 'ਦਾ' ਧਾਤੂ ਤੋਂ ਬਣਿਆ ਭਾਵ ਵਾਚਕ ਰੂਪ ਹੈ।ਜਦੋਂ 'ਦਾ' ਧਾਤੂ ਵਿਚ 'ਤੁਮ' ਜੋੜਿਆ ਜਾਂਦਾ ਹੈ ਤਾਂ ਇਹ 'ਦਾਤੁਮ' ਬਣਦਾ ਹੈ, ਜਿਸ ਦਾ ਅਰਥ ਹੈ 'ਦੇਣ ਵਾਸਤੇ'ਇਸੇ ਅਰਥ ਨੂੰ ਪੇਸ਼ ਕਰਨ ਵਾਸਤੇ 'ਦਾਨ' ਭਾਵ ਵਾਚਕ ਸ਼ਬਦ ਵਿਚ ਚੌਥੀ ਵਿਭਕਤੀ ਲੱਗੀ ਹੋਈ ਹੈ।

ਸੂਤਰ ਨੰ.(2-3-16) ਅਨੁਸਾਰ ਨਮਹ, ਸਵਸਿਤ, ਸਵਾਹਾ, ਸਵਧਾ, ਅਲੰ, ਅਤੇ ਵਸ਼ਟ ਸ਼ਬਦਾਂ ਦੇ ਸੰਦਰਭ ਵਿਚ ਚੌਥੀ ਵਿਭਕਤੀ ਹੁੰਦੀ ਹੈ। ਜਿਵੇਂ:

ਸ੍ਰੀ ***ਗਣੇਸ਼ਾਯ*** ਨਮਹ।

***ਯਜਮਾਨਿਆ*** ਸਵਸਿਤ।

***ਅਗਨੇ*** ਸਵਾਹਾ।

***ਪਿਤਰਭਿਆਹ*** ਸਵਧਾ।

ਰਾਮਹ ***ਰਾਵਣਾਇਆ*** ਅਲੰ।

***ਇੰਦਰਾਇਆ*** ਵਸ਼ਟ।

**ਪੰਜਵੀਂ ਵਿਭਕਤੀ (ਪੰਚਮੀ)**

ਸੂਤਰ ਨੰ. (2-3-28) ਜੋ ਕਿ ਇੱਕ ਅਧਿਕਾਰ ਸੂਤਰ ਹੈ, ਅਨੁਸਾਰ ਅਪਾਦਾਨ ਕਾਰਕ ਦੇ 'ਅਨੁਕਤ' ਰਹਿੰਦੇ ਪੰਜਵੀਂ ਵਿਭਕਤੀ ਵਰਤੀ ਜਾਂਦੀ ਹੈ। ਜਿਵੇਂ:

ਬਾਲਕਹ ਧਾਵਤਹ ***ਅਸ਼ਵਾਤ*** ਪਤਿਤ। (ਬੱਚਾ ਭੱਜਦੇ ਘੋੜੇ ਤੋਂ ਡਿੱਗਦਾ ਹੈ।)

***ਵ੍ਰਿਖਸ਼ੱਸਿਆ*** ਪਤ੍ਰੰ ਪਤਿਤ। (ਰੁੱਖ ਤੋਂ ਪੱਤਾ ਡਿੱਗਦਾ ਹੈ)

ਸੂਤਰ ਨੰ. (1-4-27) ਅਨੁਸਾਰ ਜਦੋਂ ਕਿਸੇ ਵਸਤੂ ਨੂੰ ਕਿਸੇ ਕਾਰਨ-ਵਸ ਪਾਸੇ ਕੀਤਾ ਜਾਂਦਾ ਹੈ ਤਾਂ ਉਥੇ ਪੰਜਵੀਂ ਵਿਭਕਤੀ ਵਰਤੀ ਜਾਂਦੀ ਹੈ:

ਕ੍ਰਿਸ਼ਕਹ ***ਯਵੇਭਯਹ*** ਗਾਂ ਵਾਰਯਤਿ। (ਕਿਸਾਨ ਗਾਂ ਨੂੰ ਜੌਆਂ ਵਿਚੋਂ ਕੱਢਦਾ ਹੈ।)

ਸੂਤਰ ਨੰ. (2-3-42) ਅਨੁਸਾਰ 'ਸਧਾਰਣ', ਵਿਸ਼ੇਸ਼ਣ', ਤਰਪ', 'ਈਯਸੁਨ' ਪਿਛੇਤਰ ਵਾਲੇ ਸ਼ਬਦਾਂ ਅਤੇ ਕਿਰਿਆ ਦੁਆਰਾ ਜਿਥੇ ਕਿਸੇ ਵਸਤੂ ਦਾ ਤੁਲਨਾਤਮਕ ਭੇਦ ਕੀਤਾ ਜਾਂਦਾ ਹੈ, ਉਥੇ ਪੰਜਵੀਂ ਵਿਭਕਤੀ ਹੁੰਦੀ ਹੈ। ਜਿਵੇਂ:

ਮਹਾਂਭਾਰਤੰ ***ਰਾਮਾਯਣਾਤ ਵਿ***ਸਤ੍ਰਿਤਮ। (ਮਹਾਂਭਾਰਤ ਰਾਮਾਇਣ ਤੋਂ ਵਿਸਤ੍ਰਿਤ ਹੈ)

ਸੂਤਰ ਨੰ. (2-3-25) ਅਨੁਸਾਰ 'ਕਾਰਨ' ਨੂੰ ਪ੍ਰਗਟ ਕਰਨ ਵਾਲੇ ਗੁਣ ਵਾਚਕ ਪੁਲਿੰਗ ਅਤੇ ਨਿਪੁੰਸਕ ਲਿੰਗ ਸ਼ਬਦਾਂ ਦੇ ਸੰਦਰਭ ਵਿਚ ਪੰਜਵੀਂ ਵਿਭਕਤੀ ਵਿਕਲਪ ਦੁਆਰਾ ਹੁੰਦੀ ਹੈ। ਦੂਜੇ ਪੱਖ ਵਿਚ ਤੀਸਰੀ ਵਿਭਕਤੀ ਹੁੰਦੀ ਹੈ। ਜਿਵੇਂ:

ਗੌਰੀ ***ਆਲਸਯਾਤ*** ਨ ਪਠਿਤ। (ਗੌਰੀ ਆਲਸ ਕਰਕੇ ਨਹੀਂ ਪੜ੍ਹਦੀ)

ਇਸਤਰੀ ਲਿੰਗ ਹੋਣ ਕਰਕੇ ਤੀਸਰੀ ਵਿਭਕਤੀ ਦੀ ਵਰਤੋਂ ਹੁੰਦੀ ਹੈ:

***ਬੁੱਧਿਯ*** ਮੁਕਤਹ। (ਅਕਲ ਨਾਲ ਛੁਟਿਆ।)

ਸੂਤਰ ਨੰ. (2-3-32) ਅਨੁਸਾਰ 'ਪ੍ਰਥਕ', 'ਨਾਨਾ' ਤੇ 'ਵਿਨਾ' ਸ਼ਬਦਾਂ ਦੇ ਜੋੜ ਵਿਚ ਤੀਸਰੀ ਵਿਭਕਤੀ ਵਿਕਲਪ ਦੁਆਰਾ ਹੁੰਦੀ ਹੈ ਅਤੇ ਪੱਖ ਤੋਂ ਪੰਜਵੀਂ ਵਿਭਕਤੀ ਹੁੰਦੀ ਹੈ। ਜਿਵੇਂ:
ਰਾਮੰ ਰਾਮੇਣ ***ਰਾਮਾਤ*** ਵਾ ਪ੍ਰਥਕ। (ਰਾਮ ਤੋਂ ਵੱਖਰਾ)

**ਛੇਵੀਂ ਵਿਭਕਤੀ (ਸ਼ਸ਼ਠੀ)**

ਸੂਤਰ ਨੰ.*(2-3-50)* ਕਾਰਕ ਅਤੇ ਪ੍ਰਾਤਿਪਦਿਕ ਰਹਿਤ 'ਸਵ', 'ਸਵਾਮਿਭਾਵ' ਆਦਿ ਦੇ ਸੰਬੰਧ ਨੂੰ 'ਸ਼ੇਸ਼' ਆਖਿਆ ਜਾਂਦਾ ਹੈ।ਇਸ 'ਸ਼ੇਸ਼' ਸੰਬੰਧ ਵਿਚ ਛੇਵੀਂ ਵਿਭਕਤੀ ਹੁੰਦੀ ਹੈ।ਇਹ ਸੰਬੰਧ ਮਾਲਕ-ਨੌਕਰ,ਸੰਤਾਨ-ਮਾਪੇ ਅਤੇ ਕਾਰਜ-ਕਾਰਣ ਰੂਪਾਂ ਨੂੰ ਪ੍ਰਗਟ ਕਰਨ ਵਿਚ ਸਹਾਈ ਹੁੰਦਾ ਹੈ। ਜਿਵੇਂ-

"***ਰਾਜਿਯਾਹ ਪੁਰਸ਼ਹ***- ਰਾਜੇ ਦਾ ਆਦਮੀਂ'" ਇਥੇ ਰਾਜਾ 'ਸੁਆਮੀ' ਹੈ ਅਤੇ ਪੁਰਸ਼ 'ਸਵ' ਹੈ।

"***ਪਿਤੁਹ ਪੁਤ੍ਰਮੁ***-ਪਿਉ ਦਾ ਪੁੱਤ" ਇਥੇ ਪਿਤਾ ਪੁੱਤਰ ਦਾ ਜਨਕ ਹੈ ਅਤੇ ਪੁੱਤਰ ਉਸ ਦੀ ਔਲਾਦ ਹੈ।

"***ਉਸ਼ਣੋਦਕਸਯ*** ਪਾਨਮ੍ ਆਰੋਗਯਾਯ-ਗਰਮ ਪਾਣੀ ਪੀਣਾ ਸਿਹਤ ਲਈ ਚੰਗਾ ਹੈ।

ਛੇਵੀਂ ਵਿਭਕਤੀ ਉਹਨਾਂ ਸਾਰੇ ਸੰਬੰਧਾਂ ਅਤੇ ਅਰਥਾਂ ਦਾ ਬੋਧ ਨਹੀਂ ਕਰਾ ਸਕਦੀ ਜਿਨ੍ਹਾਂ ਨੂੰ ਉਜਾਗਰ ਕਰਨ ਵਾਸਤੇ ਪੰਜਾਬੀ ਵਿਚ 'ਦਾ', 'ਦੇ', 'ਦੀ' ਸੰਬੰਧਕ ਵਰਤੇ ਜਾਂਦੇ ਹਨ। ਜਿਵੇਂ- ਸੋਨੇ ਦਾ ਭਾਂਡਾ, ਗੁੜ ਦੇ ਗੁਲਗੁਲੇ ਅਤੇ ਮਿੱਟੀ ਦੀ ਚੰਗੇਰ।
ਸੂਤਰ ਨੰ. *(2-2-26)* ਅਨੁਸਾਰ ਇਹ ਵਿਚਾਰ ਪੇਸ਼ ਕਰਦਾ ਹੈ ਕਿ ਹੇਤ(ਪ੍ਰਯੋਜਨ) ਸ਼ਬਦ ਨਾਲ ਛੇਂਵੀ ਵਿਭਕਤੀ ਹੁੰਦੀ ਹੈ।ਜਿਵੇਂ-

**ਅਨੱਸਯ ਹੇਤੋਹ** ਵਸਤਿ। (ਉਹ ਅਨਾਜ ਵਾਸਤੇ ਰਹਿੰਦਾ ਹੈ।)

ਇਸ ਵਾਕ ਵਿਚ ਰਹਿਣ ਦਾ ਹੇਤ ਜਾਂ ਪ੍ਰਯੋਜਨ 'ਅਨਾਜ' ਹੈ,ਇਥੇ ਅਨਾਜ ਅਤੇ ਹੇਤ ਵਿਚ ਛੇਂਵੀ ਵਿਭਕਤੀ ਹੈ।
ਸੂਤਰ ਨੰ. *(2-3-27)* ਅਨੁਸਾਰ,ਜੇਕਰ 'ਹੇਤ' ਸ਼ਬਦ ਦੇ ਨਾਲ ਪੜਨਾਂਵ ਦੀ ਵਰਤੋਂ ਹੁੰਦੀ ਹੈ ਤਾਂ ਪੜਨਾਂਵ ਅਤੇ ਹੇਤ ਸ਼ਬਦ,ਦੋਵਾਂ ਵਿਚ ਤੀਸਰੀ ਵਿਭਕਤੀ ਹੁੰਦੀ ਹੈ।ਜਿਵੇਂ-

***ਕੇਨ ਹੇਤੁਨਾ*** ਵਸਤਿ? (ਕਿਸ ਹੇਤੁ ਰਹਿੰਦਾ ਹੈ?)

ਸੂਤਰ ਨੰ. *(2-3-30)* ਅਨੁਸਾਰ, 'ਅਤਸਰਥ' ਪਿਛੇਤਰੀ ਸ਼ਬਦਾਂ ਦੇ ਜੋੜ ਵਿਚ ਛੇਵੀਂ ਵਿਭਕਤੀ ਹੁੰਦੀ ਹੈ।'ਅਤਸ੍' ਦੇ ਦੁਆਰਾ 'ਅਤਸੁਚ' ਸ਼ਬਦ ਬਣਦਾ ਹੈ।ਇਸ 'ਅਤਸਰਥ' ਤੋਂ ਭਾਵ ਹੈ 'ਅਤਸੁਚ' ਅਤੇ ਇਸ ਦੇ ਵਾਚਕ ਪਿਛੇਤਰ।ਇਹਨਾਂ ਪਿਛੇਤਰੀ ਸ਼ਬਦਾਂ ਅਤੇ ਇਨ੍ਹਾਂ ਨਾਲ ਸੰਬੰਧ ਰੱਖਣ ਵਾਲੇ ਹੋਰ ਪਿਛੇਤਰਾਂ ਜਿਨ੍ਹਾਂ ਦੁਆਰਾ ਨੇੜਤਾ ਪ੍ਰਾਪਤ ਹੁੰਦੀ ਹੈ,ਵਿਚ ਛੇਵੀਂ ਵਿਭਕਤੀ ਹੁੰਦੀ ਹੈ।

**ਸੱਤਵੀਂ ਵਿਭਕਤੀ (ਸਪਤਮੀ)**

ਸੂਤਰ ਨੰ. (1-4-45) ਅਨੁਸਾਰ ਜਿਸ ਸਥਾਨ ਉਤੇ ਕੋਈ ਕਾਰਜ ਹੁੰਦਾ ਹੈ, ਉਸ ਨੂੰ 'ਅਧਿਕਰਣ' ਕਹਿੰਦੇ ਹਨ ਤੇ ਉਸ ਨੂੰ ਸੱਤਵੀਂ ਵਿਭਕਤੀ ਦੁਆਰਾ ਪੇਸ਼ ਕੀਤਾ ਜਾਂਦਾ ਹੈ।ਜਿਵੇ:

ਸਹ ***ਆਸ਼ੰਦੇ*** ਉਪਵਿਸ਼ਤਿ। ( ਉਹ ਕੁਰਸੀ ਤੇ ਬੈਠਦਾ ਹੈ)

ਸੂਤਰ ਨੰ. (2-3-36) ਅਨੁਸਾਰ ਅਧਿਕਰਣ ਕਾਰਕ ਵਿਚ ਸੱਤਵੀਂ ਵਿਭਕਤੀ ਹੁੰਦੀ ਹੈ।ਜਿਵੇਂ

ਛਾਤ੍ਰਾ ***ਕਕ਼ਸ਼ਾਯਾਸੁ*** ਉਪਵਿਸ਼ਤਿ। ( ਵਿਦਿਆਰਥੀ ਜਮਾਤ ਵਿਚ ਬੈਠਦੇ ਹਨ।)

ਸੂਤਰ ਨੰ. (2-3-37) ਅਨੁਸਾਰ ਜਿਸ ਕਾਰਜ ਦੁਆਰਾ ਦੂਸਰੇ ਕਾਰਜ ਦੇ ਹੋਣ ਦਾ ਗਿਆਨ ਪ੍ਰਾਪਤ ਹੋਵੇ ਅਤੇ ਜੋ ਕਾਰਜ ਹੋ ਚੁੱਕਾ ਹੁੰਦਾ ਹੈ, ਉਸ ਵਿਚ ਸੱਤਵੀਂ ਵਿਭਕਤੀ ਹੁੰਦੀ ਹੈ।ਜਿਵੇਂ:

ਰਾਮੇ ***ਗਤੇ*** ਦਸ਼ਰਥਹ ਪ੍ਰਾਣਾਨ ਜਹੋ।(ਰਾਮ ਦੇ ਜਾਣ ਮਗਰੋਂ ਦਸ਼ਰਥ ਨੇ ਪ੍ਰਾਣ ਤਿਆਗੇ)

ਸੂਤਰ ਨੰ.(2-3-41) ਅਨੁਸਾਰ ਜਾਤੀ, ਗੁਣ, ਕਿਰਿਆ ਅਤੇ ਨਾਂਵ ਦੀ ਜਿਥੇ ਆਪਣੇ ਸਮੁਦਾਇ ਵਿਚੋਂ ਕਿਸੇ ਵਿਸ਼ੇਸ਼ਣ ਦੁਆਰਾ ਕੋਈ ਵਿਸ਼ੇਸ਼ਤਾ ਦਿਖਾਈ ਜਾਂਦੀ ਹੈ ਤਾਂ ਉਸ ਸਮੁਦਾਇ ਵਾਚਕ ਸ਼ਬਦ ਵਿਚ ਛੇਵੀਂ ਵਿਭਕਤੀ ਹੁੰਦੀ ਹੈ। ਜਿਵੇਂ:

***ਛਾਤ੍ਰਾਣਾ ਛਾਤ੍ਰੇਸ਼ੁ*** ਵਾ ਸੁਧੀਰਹ ਪਟੁਹ। (ਵਿਦਿਆਰਥੀਆਂ ਵਿਚੋਂ ਸੁਧੀਰ ਚਤੁਰ ਹੈ)

ਸੂਤਰ ਨੰ. (2-3-43) ਅਨੁਸਾਰ ਯੁਕਤ, ਵਿਆਪਰਤਿ, ਤਤਪਰ ਆਦਿ ਸ਼ਬਦਾਂ ਨਾਲ ਤੇ ਕੁਸ਼ਲ, ਨਿਪੁੰਨ ਤੇ ਪਟੁ ਆਦਿ ਸ਼ਬਦਾਂ ਨਾਲ ਸੱਤਵੀਂ ਵਿਭਕਤੀ ਹੁੰਦੀ ਹੈ।ਜਿਵੇਂ:

ਕਾਰਯ ***ਲਗਨਹ*** ਤਤਪਰਹ।( ਕੰਮ ਦੀ ਲਗਨ ਵਿਚ ਤਤਪਰ।)

ਸਾਹਿਤਯ ਸ਼ਾਸਤਰੇ ***ਨਿਪੁੰਨਹ ਕੁਸ਼ਲਹ*** ਵਾ। ( ਸਾਹਿਤ ਸ਼ਾਸਤਰ ਵਿਚ ਕੁਸ਼ਲ)

ਸੂਤਰ ਨੰ. (2-37) ਅਨੁਸਾਰ ਕਾਲ ਅਤੇ ਮਾਰਗ ਦਾ ਭੇਦ ਦੱਸਣ ਵਾਲੇ ਸ਼ਬਦ ਵਿਚ ਪੰਜਵੀਂ ਅਤੇ ਸੱਤਵੀਂ ਵਿਭਕਤੀ ਹੁੰਦੀ ਹੈ।ਜਿਵੇਂ:

ਅਧ ਭੁਕਤਵਾ ਦੇਵੋ ***ਦੁਯਹੇ*** ਭੋਕਤਾ।(ਦੇਵ ਅੱਜ ਖਾ ਕੇ ਦੋ ਦਿਨ ਬਾਅਦ ਖਾਵੇਗਾ)

ਅਯੰ ਕ੍ਰੋਸ਼ਦ ***ਕ੍ਰੋਸ਼ੇ*** ਵਾ ਨਿਵਾਸੰ ਕਰੋਤਿ।( ਇਹ ਇੱਕ ਮੀਲ ਤੇ ਰਹਿੰਦਾ ਹੈ।)

ਪਾਣਿਨੀ ਨੇ ਆਪਣੇ ਵਿਆਕਰਨ ਵਿਚ ਆਪਣੇ ਸਮੇਂ ਦੀ ਭਾਸ਼ਾ ਦਾ ਬਹੁ-ਪੱਖੀ ਤੇ ਵਿਗਿਆਨਕ ਵਿਸ਼ਲੇਸ਼ਣ ਪੇਸ਼ ਕੀਤਾ ਹੈ। ਉਸ ਦਾ ਅਧਿਐਨ ਖੇਤਰ ਧੁਨੀ ਨਿਰੂਪਣ ਤੋਂ ਲੈ ਕੇ ਵਾਕ ਵਨਿਆਸ ਤੱਕ ਫੈਲਿਆ ਹੋਇਆ ਹੈ।ਭਾਸ਼ਾ ਦੇ ਹਰੇਕ ਪੱਖ ਉਤੇ ਸਿਧਾਂਤਕ ਨਿਰੂਪਣ ਕੀਤਾ ਹੈ।ਸੰਜਮਤਾ ਤੇ ਸੰਖ਼ੇਪਤਾ ਅਸ਼ਟਾਧਿਆਈ ਦਾ ਮੀਰੀ ਗੁਣ ਹੈ,ਤੇ ਪਾਣਿਨੀ ਦੀ ਖ਼ਾਸੀਅਤ ਹੈ।

# ਅਧਿਆਇ: 3

# ਪੰਜਾਬੀ ਭਾਸ਼ਾ ਦੀ ਧੁਨੀ ਵਿਉਂਤ (ਵਰਣ ਨਿਰੂਪਣ ਦੇ ਸੰਦਰਭ ਵਿਚ)

## 3.0 ਪਿਛੋਕੜ

ਧੁਨੀ ਵਿਗਿਆਨ ਦੀ ਆਧਾਰਸ਼ਿਲਾ ਰੱਖਣ ਦਾ ਮਾਣ ਭਾਰਤ ਨੂੰ ਹੈ। ਵੈਦਿਕ ਸਾਹਿਤ ਵਿਚ ਸੰਹਿਤਵਾਂ, ਬ੍ਰਾਹਮਣ ਗ੍ਰੰਥ, ਆਰਣਕ ਤੇ ਉਪਨਿਸ਼ਦਾਂ ਵਿਚ ਧੁਨੀ ਦੇ ਅਧਿਐਨ ਵਿਸ਼ਲੇਸ਼ਣ ਦੇ ਸੰਕੇਤ ਮਿਲਦੇ ਹਨ। ਰਿਗਵੇਦ (1-174-2) ਵਿਚ ਇੰਦਰ ਦੇ ਵੈਰੀਆਂ ਨੂੰ "ਮ੍ਰਿਘ੍ਰ ਵਾਚਯ" ਭਾਵ 'ਭ੍ਰਿਸ਼ਟ ਉਚਾਰਣ ਕਰਨ ਵਾਲੇ' ਆਖਿਆ ਗਿਆ ਹੈ। 'ਗੋਪਥ ਬ੍ਰਾਹਮਣ' (1-24) ਵਿਚ ਅੱਖਰ, ਵਰਨ, ਸਵਰ, ਸਥਾਨ ਤੇ ਪ੍ਰਯਤਨ ਆਦਿ ਦਾ ਵਿਸ਼ੇਸ਼ ਰੂਪ ਵਿਚ ਵਰਨਣ ਕੀਤਾ ਗਿਆ ਹੈ।'ਏਤਰੇਅ' (12-13) ਵਿਚ ਵੀ ਇਸ ਗੱਲ ਦਾ ਪ੍ਰਮਾਣ ਮਿਲਦਾ ਹੈ।ਮੈਕਡਾਨਲ (1962:175) ਅਨੁਸਾਰ, "ਧੁਨੀਆਂ ਦੇ ਸ਼ੁੱਧ ਉਚਾਰਨ ਤੇ ਇੰਨਾਂ ਬਲ ਦਿੱਤਾ ਜਾਂਦਾ ਸੀ ਕਿ ਪੂਰਬੀ ਇਲਾਕੇ ਦੇ ਵਿਦਿਆਰਥੀ ਠੀਕ ਉਚਾਰਨ ਤੇ ਸ਼ੁੱਧ ਭਾਸ਼ਾ ਸਿੱਖਣ ਕੁਰੂ ਪੰਚਾਲ ਆਇਆ ਕਰਦੇ ਸਨ"। 'ਏਤਰੇਅ ਆਰਣਕ' (3-2-1) ਵਿਚ ਧੁਨੀਆਂ ਦੇ ਸੰਬੰਧ ਵਿਚ ਇਹ ਵਰਨਣ ਮਿਲਦਾ ਹੈ ਕਿ "ਊਸ਼ਮ ਪ੍ਰਾਣ ਹਨ, ਸਪੱਰਸ਼ ਹੱਡੀਆਂ, ਸਵਰ ਮਿੱਝ ਹੈ ਤੇ ਅੰਤਸਥ ਮਾਸ ਤੇ ਲਹੂ ਹਨ"। ਸ਼ਾਕੱਲਿਆ ਅਨੁਸਾਰ, "ਸਪਰਸ਼ ਹੱਡੀਆਂ ਹਨ, ਸਵਰ ਮਿੱਝ ਤੇ ਊਸ਼ਮ ਸਰੀਰ ਰੂਪੀ ਭਾਸ਼ਾ ਦੇ ਜੋੜ ਹਨ"। ਕੌਠਖਿਆ ਨੇ ਵੀ ਅੱਖਰਾਂ ਨੂੰ ਹੱਡੀਆਂ, ਊਸ਼ਮ ਨੂੰ ਮਿੱਝ ਅਤੇ ਸੰਧੀ ਦੀ ਸਰੀਰ ਦੇ ਜੋੜਾਂ ਨਾਲ ਤੁਲਨਾ ਕੀਤੀ ਹੈ।'ਉਪਨਿਸ਼ਦਾਂ' ਵਿਚ ਧੁਨੀ ਅਧਿਐਨ ਸੰਬੰਧੀ ਸਮੱਗਰੀ ਪ੍ਰਾਪਤ ਹੁੰਦੀ ਹੈ।'ਛਾਂਦਗਯੋ ਉਪਨਿਸ਼ਦ' (2-22-3,5) ਵਿਚ ਸਪੱਰਸ਼, ਊਸ਼ਮ, ਅੰਤਸਥ, ਸਵਰ ਤੇ ਘੋਸ਼ਤਾ ਆਦਿ ਦੇ ਸੰਦਰਭ ਵਿਚ ਉਲੇਖ਼ ਹੋਇਆ ਮਿਲਦਾ ਹੈ।ਇਸ ਤੋਂ ਇਲਾਵਾ 'ਤੈਤਰੀਆ ਉਪਨਿਸ਼ਦ' ਵਿਚ ਵੀ ਧੁਨੀ ਉਚਾਰਨ ਸਿੱਖਿਆ ਸੰਬੰਧੀ ਪ੍ਰਮਾਣ ਮਿਲਦੇ ਹਨ।

ਇਸ ਤੋਂ ਬਾਅਦ ਭਾਸ਼ਾ ਧੁਨੀਆਂ ਸੰਬੰਧੀ ਵਿਵਸਥਿਤ ਢੰਗ ਦੁਆਰਾ ਅਧਿਐਨ ਹੋਣਾ ਸ਼ੁਰੂ ਹੋਇਆ।ਇਹ ਅਧਿਐਨ-ਵਿਸ਼ਲੇਸ਼ਣ ਦੋ ਕਿਸਮ ਦੇ ਗ੍ਰੰਥਾਂ-'ਸਿੱਖਿਆ' ਤੇ 'ਪ੍ਰਾਤਿਸ਼ਾਖ਼ਾਵਾਂ' ਦੇ ਰੂਪ ਵਿਚ ਹੋਇਆ ਹੈ।ਇਨ੍ਹਾਂ ਵਿਚੋਂ 'ਸਿੱਖਿਆ' ਗ੍ਰੰਥਾਂ ਨੂੰ ਪ੍ਰਾਚੀਨ ਮੰਨਿਆ ਗਿਆ ਹੈ, ਜਿਨ੍ਹਾਂ ਦੀ ਗਿਣਤੀ 80 ਦੇ ਕਰੀਬ ਹੈ।'ਪ੍ਰਾਤਿਸ਼ਾਖ਼ਾਵਾਂ' ਦਾ ਆਧਾਰ 'ਸਿੱਖਿਆ' ਗ੍ਰੰਥ ਹੀ ਹਨ।ਯਾਸਕ ਤੇ ਪਾਨਿਨੀ ਨੇ ਧੁਨੀ ਦਾ ਅਧਿਐਨ ਤਿੰਨ ਰੂਪਾਂ ਵਿਚ ਕੀਤਾ-(ੳ) ਉਚਾਰਨ ਤੇ ਵਰਗੀਕਰਨ, (ਅ) ਸੰਧੀ  (ੲ) ਧੁਨੀ ਪਰਿਵਰਤਨ

ਭੋਲਾ ਨਾਥ ਤਿਵਾੜੀ (ਮਿਤੀ ਹੀਣ:465) ਅਨੁਸਾਰ, ਪੱਛਮ ਵਿਚ ਧੁਨੀ ਦੇ ਖੇਤਰ ਵਿਚ ਵਿਸ਼ੇਸ਼ ਪ੍ਰਗਤੀ 16ਵੀਂ ਸਦੀ ਵਿਚ ਹੋਈ ਤੇ ਉਸਦੀ ਪਿੱਠ-ਭੂਮੀ ਵਿਚ ਪ੍ਰਾਚੀਨ ਭਾਰਤ ਦੇ ਧੁਨੀ ਵਿਗਿਆਨ ਦੀ ਪ੍ਰਗਤੀ ਦੀ ਵਿਵਸਥਿਤ ਜਾਣਕਾਰੀ ਦਾ ਬਹੁਤ ਵੱਡਾ ਹੱਥ ਸੀ। ਜੇ.ਆਰ. ਫਰਥ (1946:92) ਅਨੁਸਾਰ

“Without the Indian grammarian and phoneticians whom he introduces and recommended to us, it is difficult to imagine our nineteenth century school of phonetics.”

ਪੰਜਾਬੀ ਭਾਸ਼ਾ ਦੇ ਧੁਨੀ ਵਿਉਂਤਿਕ ਅਧਿਐਨ ਦੇ ਖੇਤਰ ਵਿਚ 19ਵੀਂ ਸਦੀ ਦੇ ਸੱਤਵੇਂ-ਅੱਠਵੇਂ ਦਹਾਕਿਆ ਤੋਂ ਖੋਜ ਕਾਰਜ ਹੁੰਦਾ ਆਇਆ ਹੈ। ਇਸ ਸੰਬੰਧੀ ਸਭ ਤੋਂ ਪਹਿਲਾਂ ਕੁਝ ਆਰਟੀਕਲ ‘ਇੰਡੀਅਨ ਐਂਟੀਕੁਏਰੀ’ ਵਿਚ ਪ੍ਰਕਾਸ਼ਿਤ ਹੋਏ। ਸੰਨ 1872 ਈ. ਵਿਚ ਜੌਨ ਬੀਮਜ਼ ਨੇ ਪੰਜਾਬੀ ਧੁਨੀਆਂ ਦੇ ਨਿਰਾਲੇ ਵਰਤਾਰੇ ਦੀ ਪਛਾਣ ਕਤਿੀ। 1887 ਵਿਚ ਤੀਸਦਾਲ ਨੇ ਪੰਜਾਬੀ ਸ਼ਬਦਾਂ ਵਿਚ /ਹ/ ਧੁਨੀ ਦੇ ਵਿਸ਼ੇਸ਼ ਵਰਤੋਂ ਵਿਹਾਰ ਬਾਰੇ ਅਹਿਮ ਟਿੱਪਣੀਆਂ ਦਿੱਤੀਆਂ। ਸੰਨ 1913-14 ਵਿਚ ਲੰਦਨ ਤੋਂ ਗ੍ਰਾਹਮ ਬੇਲੀ ਰਚਿਤ ਪੰਜਾਬੀ ‘ਫੋਨੇਟਿਕ ਰੀਡਰ’ ਪ੍ਰਕਾਸਿਤ ਹੋਇਆ। 1934 ਵਿਚ ਲਾਹੌਰ ਤੋਂ ਬਨਾਰਸੀ ਦਾਸ ਜੈਨ ਦਾ ਲੰਦਨ ਯੂਨੀਵਰਸਿਟੀ ਤੋਂ ਪਰਵਾਨ ਹੋਇਆ ਥੀਸਿਸ ਪ੍ਰਕਾਸ਼ਿਤ ਹੋਇਆ।ਜਿਸ ਵਿਚ ਪੰਜਾਬੀ ਧੁਨੀ ਵਿਓਂਤ ਦਾ ਅਧਿਐਨ ਪੇਸ਼ ਕੀਤਾ ਗਿਆ ਹੈ। ਸੰਨ 1957 ਵਿਚ ‘ਇੰਡੀਅਨ ਲਿੰਗੁਇਸਟਿਕਸ ਖੋਜ ਪੱਤ੍ਰਿਕਾ’ ਵਿਚ ਕਾਲੀ ਚਰਨ ਬਹਿਲ ਦਾ ਪੰਜਾਬੀ ਸੁਰਾਂ ਬਾਰੇ ਇੱਕ ਅਹਿਮ ਖੋਜ ਪੱਤਰ ਪ੍ਰਕਾਸ਼ਿਤ ਹੋਇਆ। 1960 ਵਿਚ ਹਰਜੀਤ ਸਿੰਘ ਗਿੱਲ ਦਾ ਇੱਕ ਖੋਜ ਪੱਤਰ “ਪੰਜਾਬੀ ਟੌਨੀਮਿਕਸ” ਸਿਰਲੇਖ ਹੇਠ ਪ੍ਰਕਾਸ਼ਿਤ ਹੋਇਆ। ਸੰਨ 1969 ਵਿਚ ਬਲਬੀਰ ਸਿੰਘ ਸੰਧੂ ਨੇ ਵੀ ਪੰਜਾਬੀ ਧੁਨੀ ਵਿਉਂਤ ਦੇ ਖੇਤਰ ਵਿਚ ਮਹੱਤਵਪੂਰਨ ਖੋਜ ਕਾਰਜ ਕੀਤਾ। ਉਨ੍ਹਾਂ ਨੇ ਭੌਤਿਕ ਵਿਗਿਆਨ ਦੇ ਖੇਤਰ ਵਿਚ ਹਾਸਿਲ ਮਸ਼ੀਨਾਂ ਨਾਲ ਨਿਰੀਖਣ ਕਰਕੇ ਸਾਰਥਿਕ ਸਿੱਟੇ ਪੇਸ਼ ਕੀਤੇ।1970 ਵਿਚ ਸ.ਸ. ਜੋਸ਼ੀ ਨੇ ਪੰਜਾਬੀ ਧੁਨੀ ਵਿਉਂਤ ਦੀਆਂ ਸਮੱਸਿਆਵਾਂ ਬਾਰੇ ਖੋਜ ਕਰਨ ਉਪਰੰਤ ਨਿਸ਼ਕਰਸ਼ਾਂ ਨੂੰ ਪ੍ਰਮਾਣ ਸਹਿਤ ਪੇਸ਼ ਕੀਤਾ।ਪ੍ਰੋਫੈਸਰ ਜੋਸ਼ੀ ਨੇ ਪੰਜਾਬੀ ਸ਼ਬਦ ਸੁਰ ਤੇ ਵਾਕ ਸੁਰ ਦਾ ਮਸ਼ੀਨਾਂ ਦੀ ਸਹਾਇਤਾ ਨਾਲ ਬਾਰੀਕ ਅਧਿਐਨ ਕੀਤਾ ਹੈ। ਇਸਤੋਂ ਇਲਾਵਾ 1978 ਵਿਚ ਉਨ੍ਹਾਂ ਨੇ ਦੁਆਬੀ ਉਪਭਾਸ਼ਾ ਅਧਾਰਿਤ ਪੰਜਾਬੀ ਕਿਰਿਆ ਪਦ ਦੀ ਧੁਨੀ ਵਿਉਂਤ ਦਾ ਅਧਿਐਨ ਪੇਸ਼ ਕੀਤਾ ਹੈ। ਇਸਤੋਂ ਬਾਅਦ ਵੀ ਆਧੁਨਿਕ ਭਾਸ਼ਾ ਵਿਗਿਆਨ ਦੀ ਸਿਧਾਂਤਕ ਸੇਧ ਵਿਚ ਪੰਜਾਬੀ ਧੁਨੀ ਵਿਉਂਤ ਦੇ ਖੇਤਰ ਵਿਚ ਅਧਿਐਨ ਹੁੰਦਾ ਆ ਰਿਹਾ ਹੈ।ਜਿਸ ਵਿਚ ਸੁਖਵਿੰਦਰ ਸਿੰਘ ਸੰਘਾ ਦੀ ਕਿਤਾਬ ‘ਪੰਜਾਬੀ ਧੁਨੀ ਵਿਉਂਤ ਸਿਧਾਤ ਤੇ ਵਿਹਾਰ’ ਕਾਬਿਲੇ ਜ਼ਿਕਰ ਹੈ।

ਇਸ ਦੇ ਨਾਲ ਹੀ ਪੰਜਾਬੀ ਦੇ ਮੁਢਲੇ ਵਿਆਕਰਨਕਾਰਾਂ-ਬਿਹਾਰੀ ਲਾਲ ਪੁਰੀ(1867), ਰਾਮ ਸਿੰਘ (1924), ਕਰਮ ਸਿੰਘ ਗੰਗਾਵਾਲਾ (1930), ਦੁਨੀ ਚੰਦਰ (1964 ਤੇ 1987) ਅਤੇ ਉਘੇ ਭਾਸ਼ਾ ਸ਼ਾਸਤਰੀ ਵਿਦਿਆ ਭਾਸਕਰ ਅਰੁਣ (1996) ਨੇ ਪੰਜਾਬੀ ਧੁਨੀ ਵਿਉਂਤ ਨੂੰ ਆਪਣੇ ਅਧਿਐਨ ਦਾ ਆਧਾਰ ਬਣਾਇਆ ਹੈ। ਬਿਹਾਰੀ ਲਾਲ ਪੁਰੀ ਨੇ ‘ਵਰਨਮਾਲਾ’ ਸਿਰਲੇਖ ਤਹਿਤ ਪੰਜਾਬੀ ਦੀਆਂ ਖੰਡੀ ਧੁਨੀਆਂ ਨੂੰ ਆਪਣੇ ਵਿਚਾਰ ਦਾ ਹਿੱਸਾ ਬਣਾਇਆ ਹੈ।ਸਵਰਾਂ ਦੀ ਵੰਡ ਮਾਤ੍ਰਾ ਦੇ ਆਧਾਰ ਉਪਰ ਪਾਣਿਨੀ ਦੇ ਦ੍ਰਿਸ਼ਟੀਕੋਣ ਤੋਂ ਹ੍ਰਸਵ, ਦੀਰਘ ਤੇ ਪਲੁਤ ਦੇ ਰੂਪ ਵਿਚ ਕੀਤੀ ਗਈ ਹੈ।ਸਵਰਾਂ ਦੀਆਂ ਇਨ੍ਹਾਂ ਤਿੰਨਾਂ ਕਿਸਮਾਂ ਨੂੰ ਵਿਆਕਰਨਕਾਰ ਨੇ ਖੋਲ੍ਹ ਕੇ ਬਿਆਨ ਕੀਤਾ ਹੈ।ਉਹ ਹ੍ਰਸਵ ਤੇ ਦੀਰਘ ਸਵਰਾਂ ਨੂੰ ‘ਸਮਾਨ’ ਤੇ

'ਅਸਮਾਨ' ਦੋ ਕਿਸਮਾਂ ਵਿਚ ਤਕਸੀਮ ਕਰਦਾ ਹੈ।ਇਨ੍ਹਾਂ ਦੋਵਾਂ ਕਿਸਮਾਂ ਵਿਚ 'ਅਸ਼ਟਾਧਿਆਈ' ਦੇ ਸੂਤਰ "ਵਰਿਧਰਾ ਦੈਚ" ਤੇ "ਆਦੇਙੰ ਗੁਣਹ" ਮੁਤਾਬਿਕ ਹੁੰਦੀ 'ਵ੍ਰਿਧ' ਸੰਧੀ ਤੇ 'ਗੁਣ' ਸੰਧੀ ਨੂੰ ਦਰਸਾਇਆ ਗਿਆ ਹੈ।ਇਸ ਵਿਆਕਰਨ ਵਿਚ ਵਿਅੰਜਨਾਂ ਨੂੰ ਵੀ ਦੋ ਕਿਸਮਾਂ-'ਵਰਗੀਯ' ਤੇ 'ਅਵਰਗੀਯ' ਦੇ ਰੂਪ ਵਿਚ ਵਿਭਾਜਿਤ ਕੀਤਾ ਗਿਆ ਹੈ।ਉਸ ਮੁਤਾਬਿਕ /ਕ/ ਤੋਂ /ਮ/ ਤੱਕ ਦੇ ਪੱਚੀ ਵਿਅੰਜਨ 'ਵਰਗੀਯ' ਹਨ ਅਤੇ ਬਾਕੀ 'ਅਵਰਗੀਯ' ਦੀ ਸ਼੍ਰੇਣੀ ਤਹਿਤ ਆਉਂਦੇ ਹਨ। 'ਉਚਾਰ ਸਥਾਨ' ਤੇ 'ਉਚਾਰਨ ਪ੍ਰਯਤਨ' ਦੇ ਆਧਾਰ ਉਪਰ ਧੁਨੀਆ ਨੂੰ; ਅਲਪਪ੍ਰਾਣ-ਮਹਾਂਪ੍ਰਾਣ, ਨਾਦੀ- ਅਨਾਦੀ, ਘੋਸ਼-ਅਘੋਸ਼, ਅਨੁਸਵਰ(ਨਾਸਕੀ), ਕੰਠੀ, ਤਾਲਵੀ, ਮੂਰਧਨੀ, ਓਸ਼ਠੀ, ਊਖ਼ਮ, ਦੰਤ-ਜੀਭੀ  ਆਦਿ ਨੂੰ 'ਅਸ਼ਟਾਧਿਆਈ' ਦੀ ਦ੍ਰਿਸ਼ਟੀ ਤੋਂ ਹੀ ਵਿਚਾਰਿਆ ਗਿਆ ਹੈ।ਉਸ ਨੇ ਸੰਧੀ ਦੇ ਵਿਧਾਨ ਨੂੰ ਵੀ ਪੰਜਾਬੀ ਵਿਚ 'ਸਵਰ ਸੰਧਿ' ਤੇ 'ਬਯੰਜਨ ਸੰਧਿ' ਤਹਿਤ ਪੇਸ਼ ਕੀਤਾ ਹੈ।ਉਸ ਨੇ ਸੰਧੀ ਦੇ ਸੰਦਰਭ ਵਿਚ ਜੋ ਵੀ ਚਰਚਾ ਕੀਤੀ ਹੈ, ਉਸ ਦਾ ਆਧਾਰ 'ਅਸ਼ਟਾਧਿਆਈ' ਹੈ।ਇਸ ਵਿਆਕਰਨ ਵਿਚ ਸੰਸਕ੍ਰਿਤ ਦੇ 'ਣਤਵ' ਵਿਧਾਨ ਨੂੰ ਵੀ ਪੰਜਾਬੀ ਭਾਸ਼ਾ ਦੇ ਪ੍ਰਸੰਗ ਵਿਚ ਵਿਚਾਰਿਆ ਗਿਆ ਹੈ। ਪੰਜਾਬੀ ਵਿਚ ਕਿਹੜੇ ਤੇ ਕਿੰਨ੍ਹਾਂ ਹਾਲਾਤਾਂ ਵਿਚ 'ਣਤਵ' ਵਿਧਾਨ ਸੰਭਵ ਹੈ, ਇਸ ਬਾਰੇ ਵੀ ਵਿਆਖਿਆ ਕੀਤੀ ਗਈ ਹੈ।

ਰਾਮ ਸਿੰਘ ਨੇ 'ਵਰਨ ਬੋਧ' ਦੇ ਅੰਤਰਗਤ ਧੁਨੀ ਅਧਿਐਨ ਨੂੰ ਆਪਣੇ ਵਿਸ਼ਲੇਸ਼ਣ ਦਾ ਹਿੱਸਾ ਬਣਾਇਆ ਹੈ। ਵਰਨ ਬੋਧ ਦੇ ਸੰਦਰਭ ਵਿਚ ਰਾਮ ਸਿੰਘ (ਉਹੀ:08) ਦਾ ਵਿਚਾਰ ਹੈ ਕਿ ਵਰਨ ਬੋਧ ਵਿਚ ਅੱਖਰਾਂ ਦੇ ਆਕਾਰ, ਉਚਾਰਨ ਤੇ ਉਨ੍ਹਾਂ ਤੋਂ ਸ਼ਬਦ ਬਣਨ ਦੀ ਰੀਤ ਦਾ ਬੋਧ ਹੁੰਦਾ ਹੈ। ਪੰਜਾਬੀ ਦੀਆਂ ਖੰਡੀ ਧੁਨੀਆਂ ਵਿਚ ਪਹਿਲਾਂ ਸਵਰਾਂ ਦੇ ਅੰਤਰਗਤ ਇਨ੍ਹਾਂ ਦੀਆਂ ਦੋ ਕਿਸਮਾਂ- 'ਮੂਲ ਸਵਰ' ਤੇ 'ਸੰਧਿ ਸਵਰ' ਦੱਸੀਆਂ ਗਈਆਂ ਹਨ। /ੳ/, /ਅ/ ਤੇ /ੲ/ ਮੂਲ ਜਾਂ ਅਪੂਰਨ ਸਵਰ ਹਨ ਜਦਕਿ ਇਨ੍ਹਾਂ ਤੋਂ ਨਿਰਮਿਤ ਹੋਏ ਨਵੇਂ ਸਵਰਾਂ ਨੂੰ 'ਸੰਧਿ ਸਵਰ' ਆਖਿਆ ਗਿਆ ਹੈ।ਅੱਗੋਂ 'ਸੰਧਿ ਸਵਰ' ਦੀਆਂ ਦੋ ਸ਼੍ਰੇਣੀਆਂ; 'ਦੁਗਣਿਤ' ਤੇ 'ਸੰਯੁਕਤਿ' ਹਨ। 'ਦੁਗਣਿਤ' ਸਵਰ ਦੋ ਮੂਲ ਸਵਰਾਂ ਤੋਂ, 'ਅਸ਼ਟਾਧਿਆਈ' ਦੇ ਸੂਤਰ "ਅਕਹ ਸਵਰਣੇ ਦੀਰਘਹ" ਅਨੁਸਾਰ ਸੰਧੀ ਦੁਆਰਾ ਬਣਦੇ ਹਨ। ਜਿਵੇਂ; ਅ+ਅ=ਆ, ਇ+ਇ=ਈ, ਉ+ਉ=ਊ ਆਦਿ। ਪਾਣਿਨੀ ਦੁਆਰਾ ਇਸ ਵਿਧਾਨ ਨੂੰ 'ਦੀਰਘ' ਸੰਧੀ ਆਖਿਆ ਗਿਆ ਹੈ।'ਸੰਯੁਕਤਿ' ਸਵਰਾਂ ਦੀ ਬਣਤਰ ਵਿਚ ਦੋ ਵੱਖਰੇ-ਵੱਖਰੇ ਸਵਰ ਵਰਤੇ ਜਾਂਦੇ ਹਨ। ਜਿਵੇਂ; ਅ+ੲ=ਐ, ਆ+ਓ=ਔ,ਇ ਆਦਿ। "ਵਰਿਧਰਾ ਦੈਚ" ਸੂਤਰ ਅਨੁਸਾਰ ਇਸ ਨੂੰ 'ਵ੍ਰਿਧ' ਸੰਧੀ ਆਖਿਆ ਗਿਆ ਹੈ।

ਜਿਥੇ ਪੁਰੀ ਨੇ ਪਾਣਿਨੀ ਦੇ ਨਜ਼ਰੀਏ ਤੋਂ ਮਾਤ੍ਰਾ ਦੇ ਆਧਾਰ ਉਤੇ ਸਵਰਾਂ ਨੂੰ ਹ੍ਰਸਵ, ਦੀਰਘ ਤੇ ਪਲੁਤ ਵਿਚ ਵੰਡਿਆ ਹੈ,ਉਥੇ ਰਾਮ ਸਿੰਘ ਨੇ ਇਹ ਵੰਡ ਮਾਤ੍ਰਾ ਦੇ ਆਧਾਰ ਉਤੇ ਨਹੀਂ ਬਲਕਿ ਧੁਨੀ ਨੂੰ ਉਚਾਰਨ ਕਰਨ ਵਿਚ ਲੱਗੇ ਸਮੇਂ ਦੇ ਆਧਾਰ ਉਤੇ ਕੀਤੀ ਹੈ। ਜਿਸ ਧੁਨੀ ਨੂੰ ਉਚਾਰਨ ਕਰਨ ਤੇ ਥੋੜ੍ਹਾ ਸਮਾਂ ਲੱਗੇ ਉਹ 'ਹ੍ਰਸਵ' ਹੁੰਦਾ ਹੈ ਅਤੇ ਜਿਸ ਨੂੰ ਉਚਾਰਨ ਕਰਨ ਉਪਰ ਜ਼ਿਆਦਾ ਸਮਾਂ ਲੱਗਦਾ ਹੈ ਉਸ ਸਵਰ ਨੂੰ 'ਦੀਰਘ' ਕਹਿੰਦੇ ਹਨ।'ਪਲੁਤ' ਨੂੰ ਮਾਤ੍ਰਾ ਦੇ ਆਧਾਰ ਉਤੇ ਹੀ ਪੇਸ਼ ਕੀਤਾ ਗਿਆ ਹੈ।ਇਥੇ ਇਹ ਵੀ ਦੱਸਿਆ ਗਿਆ ਹੈ ਕਿ ਪੰਜਾਬੀ ਵਿਚ ਪਲੁਤ ਸਵਰ ਘਟ ਪਾਇਆ ਜਾਂਦਾ ਹੈ।ਪਰ ਉਸ ਨੇ ਪੰਜਾਬੀ ਵਿਚ

ਐਸੇ ਸ਼ਬਦਾਂ ਦੀਆਂ ਮਿਸਾਲਾਂ ਦਿੱਤੀਆਂ ਹਨ, ਜਿਨ੍ਹਾਂ ਵਿਚ ਪਲੁਤ ਸਵਰ ਦੀ ਵਰਤੋਂ ਹੋਈ ਸਪੱਸ਼ਟ ਦਿਖਾਈ ਦਿੰਦੀ ਹੈ। ਜਿਵੇਂ; ਸੌਦਾ (ਸਮਾਨ)- ਸੌਦਾਅ (ਪਾਗਲਪਣ), ਅਲਾ (ਕੱਚਾ)- ਅਲਾਅ ( ਆਵਾਜ਼ ਮਾਰਨਾ) ਆਦਿ।[8] ਗੁਰਬਾਣੀ ਵਿਚ ਵੀ ਕਈਆਂ ਥਾਵਾਂ ਉਤੇ ਪਲੁਤ ਦੀਆਂ ਮਿਸਾਲਾਂ ਦੇਖੀਆਂ ਜਾ ਸਕਦੀਆਂ ਹਨ।ਜਿਵੇਂ 'ਜੀਅ'=(ਇ+ਇ=ਅ) ਤਿੰਨ ਮਾਤ੍ਰਾਵਾਂ ਤੋਂ ਬਣਿਆ ਹੈ। ਵਿਅੰਜਨਾਂ ਦਾ ਉਚਾਰਨ ਉਨ੍ਹਾਂ ਦੇ ਉਚਾਰਨ ਸਥਾਨ ਦੇ ਅਨੁਸਾਰ, ਕੰਠੀ, ਤਾਲਵੀ, ਮੂਰਧਜਿਹਵੀ, ਦੰਤੀ, ਓਸ਼ਠੀ, ਅਨੁਨਾਸਿਕ, ਕੰਠ-ਤਾਲਵੀ ਤੇ ਕੰਠੋਸ਼ਠੀ ਦੇ ਰੂਪ ਵਿਚ ਕੀਤਾ ਗਿਆ ਹੈ।ਇਸ ਤੋਂ ਬਿਨਾ ਲਗਾਂ ਤੇ ਲਗਾਂਖਰਾਂ ਦੇ ਸੰਦਰਭ ਵਿਚ ਸੰਖਿਪਤ ਰੂਪ ਵਿਚ ਵਿਚਾਰ ਪੇਸ਼ ਕੀਤੇ ਗਏ ਹਨ।

ਕਰਮ ਸਿੰਘ ਗੰਗਾਵਾਲੇ ਨੇ 'ਵਰਣ-ਬੋਧ' ਦੇ ਅੰਤਰਗਤ ਪੰਜਾਬੀ ਵਰਨਾਂ ਨੂੰ ਲਿਪਾਂਕਕਾਰੀ ਦੇ ਨੁਕਤੇ ਤੋਂ 'ਅੱਖਰ', 'ਲਗਾਂ' ਤੇ 'ਲਗਾਂਖਰ' ਵਿਚ ਵੰਡਿਆ ਹੈ।ਇਸ ਵਿਆਕਰਨ ਵਿਚ ਪੈਂਤੀ ਬਾਰੇ ਮੁਖ਼ਤਸਰ ਜਾਣਕਾਰੀ ਦੇ ਕੇ ਪੰਜ ਫ਼ਾਰਸੀ ਧੁਨੀਆਂ ਨੂੰ 'ਨਵੀਨ ਟੋਲੀ' ਤੇ ਪੰਜ ਨਾਸਕੀ ਵਿਅੰਜਨਾਂ ਨੂੰ 'ਅਨੁਨਾਸਿਕ ਅੱਖਰ' ਆਖਿਆ ਗਿਆ ਹੈ।ਪੰਜਾਬੀ ਵਿਚਲੇ /ਯ/ ਤੇ /ਵ/ ਨੂੰ ਸੰਸਕ੍ਰਿਤ ਦੇ ਨੁਕਤੇ ਤੋਂ ਸਵਰ ਸਵੀਕਾਰਿਆ ਗਿਆ ਹੈ।ਉਸ ਦਾ ਵਿਚਾਰ ਹੈ ਕਿ ਭਾਵਅਰਥ ਦੇ ਪ੍ਰੇਰਣਾਤਮਕ ਰੂਪਾਂ ਵਿਚ ਪਾਣਿਨੀ ਦੇ 'ਣਤਵ' ਵਿਧਾਨ ਅਨੁਸਾਰ /ਨ/ ਧੁਨੀ ਦੇ ਸਥਾਨ ਉਪਰ /ਣ/ ਆਦੇਸ਼ ਹੋ ਜਾਂਦਾ ਹੈ;ਜਿਵੇਂ: 'ਕਰਨਾ ਤੋਂ ਕਰਾਉਣਾ', 'ਲੜਨਾ ਤੋਂ ਲੜਾਉਣਾ' ਆਦਿ।ਧੁਨੀ ਵਿਧਾਨ ਦੇ ਅੰਤਰਗਤ ਚਰਚਾ ਕਰਦਿਆ ਹੋਇਆਂ ਉਸ ਦਾ ਜ਼ਿਆਦਾ ਧਿਆਨ 'ਸ਼ਬਦ-ਜੋੜਾਂ' ਉਪਰ ਕੇਂਦਰਿਤ ਰਿਹਾ ਹੈ।

ਦੁਨੀ ਚੰਦਰ ਨੇ (1959 ਤੇ 1964) ਦੋ ਪੁਸਤਕਾਂ ਵਿਚ ਪੰਜਾਬੀ ਧੁਨੀ ਸਿਧਾਂਤ ਬਾਰੇ ਚਰਚਾ ਕੀਤੀ ਹੈ। ਪਹਿਲੀ ਪੁਸਤਕ(ਪੰਜਾਬੀ ਭਾਸ਼ਾ ਦਾ ਵਿਕਾਸ) ਵਿਚ ਉਸ ਨੇ 'ਧੁਨੀ ਵਿਚਾਰ' ਸਿਰਲੇਖ ਹੇਠ ਇਤਿਹਾਸਕ ਪੱਧਰ ਤੇ ਪੰਜਾਬੀ ਧੁਨੀਆਂ ਦੇ ਸੰਦਰਭ ਵਿਚ ਵਿਸਥਾਰ ਪੂਰਵਕ ਚਰਚਾ ਕੀਤੀ ਹੈ। ਪੰਜਾਬੀ ਦੀਆਂ ਧੁਨੀਆਂ ਦੀ ਉਤਪਤੀ, ਬਲ, ਸਵਰ ਵਿਕਾਸ, ਛੇਕੜਲੇ ਸਵਰ, ਅਜੰਤ, ਸਵਰਾਂ ਦੀ ਉਤਪਤੀ, ਵਿਅੰਜਨ ਧੁਨੀਆਂ ਸੰਬੰਧੀ ਨਿਯਮ, ਲਗਾਂਖਰਾਂ ਸੰਬੰਧੀ ਵਿਚਾਰ ਤੇ ਪੰਜਾਬੀ ਵਿਅੰਜਨਾਂ ਦੀ ਉਤਪਤੀ ਦੇ ਸੰਬੰਧ ਵਿਚ ਇਤਿਹਾਸਕ ਪ੍ਰਿਸ਼ਠ-ਭੂਮੀ ਨੂੰ ਉਲੀਕਿਆ ਗਿਆ ਹੈ।ਦੂਜੀ ਪੁਸਤਕ (ਪੰਜਾਬੀ ਭਾਸ਼ਾ ਦਾ ਵਿਆਕਰਣ, 1964) ਵਿਚ ਪੰਜਾਬੀ ਧੁਨੀਆਂ ਦਾ ਮੁਲੰਕਣ ਵਿਆਕਰਨਿਕ ਪੱਧਰ ਉਪਰ ਕੀਤਾ ਗਿਆ ਹੈ। ਉਸਨੇ 'ਵਰਣ ਬੋਧ' ਦੇ ਅੰਤਰਗਤ ਪੰਜਾਬੀ ਦੀਆਂ ਧੁਨੀਆ ਨੂੰ ਵਿਚਾਰਿਆ ਗਿਆ ਹੈ।ਪਹਿਲਾਂ ਸਵਰ ਧੁਨੀਆਂ ਨੂੰ 'ਮੂਲ' ਤੇ 'ਸੰਯੁਕਤ' ਦੋ ਰੂਪਾਂ ਵਿਚ ਵੰਡਿਆ ਗਿਆ ਹੈ। 'ਮੂਲ' ਸਵਰਾਂ ਦੀਆਂ ਅੱਗੋਂ ਦੋ ਕਿਸਮਾਂ- 'ਹ੍ਰਸਵ' ਤੇ 'ਦੀਰਘ' ਹਨ।'ਸੰਯੁਕਤ' ਸਵਰਾਂ ਦਾ ਨਿਰਮਾਣ ਮੂਲ ਸਵਰਾਂ ਵਿਚਕਾਰ ਹੁੰਦੀ ਸੰਧੀ ਤੇ ਆਧਾਰਿਤ ਹੈ।

---

[8] ਇਸ ਸੰਦਰਭ ਵਿਚ ਪੰਜਾਬੀ ਵਿਚ ਪਲੁਤ ਦੀਆ ਹੋਰ ਵੀ ਕਈ ਮਿਸਾਲਾਂ ਮਿਲਦੀਆਂ ਹਨ। ਜਿਵੇਂ; 'ਤਲਾ' (ਜੁੱਤੀ ਦਾ ਹੇਠਲਾ ਪਾਸਾ)-ਤੇ 'ਤਲਾਅ' (ਛੱਪੜ ਜਾਂ ਸਰੋਵਰ ਆਦਿ), 'ਮੁਕਾ'(ਪਰਨਾ) ਤੋਂ ਮੁਕਾਅ (ਖਤਮ ਕਰਕੇ) ਇਸਤੋਂ ਬਿਨਾ ਧੀ/ਧੀਅ, ਸੁਭਾ/ ਸੁਭਾਅ, ਖਲਾ/ਖਲਾਅ, ਤਮਾ/ਤਮਾਅ, ਪਕਾ/ ਪਕਾਅ ਆਦਿ ਨੂੰ ਵੇਖਿਆ ਜਾ ਸਕਦਾ ਹੈ।

ਉਚਾਰਨ ਦੇ ਆਧਾਰ ਉਤੇ ਮੂਲ ਸਵਰਾਂ ਨੂੰ ਉਚੇ, ਵਿਚਕਾਰਲੇ ਤੇ ਨੀਵੇਂ ਤੇ ਜੀਭ ਦੀ ਸਥਿਤੀ ਮੁਤਾਬਿਕ ਅਗਲੇ, ਵਿਚਲਾਰਲੇ ਤੇ ਪਿਛਲਿਆਂ ਸਵਰਾਂ ਵਿਚ ਵੰਡਿਆ ਗਿਆ ਹੈ:

/ਇ/, /ਈ/, /ਏ/- ਅਗਲੇ ਸਵਰ ਹਨ।

/ਇ/ ਤੇ /ਈ/ - ਉੱਚੇ ਸਵਰ ਹਨ।

/ਏ/- ਇਹ ਵਿਚਕਾਰਲਾ ਸਵਰ ਹੈ।

/ਆ/- ਅਗਲਾ ਨੀਵਾਂ ਸਵਰ ਹੈ।

/ਉ/ ਤੇ /ਊ/- ਪਿਛਲੇ ਸਵਰ ਹਨ।

/ਓ/- ਵਿਚਲਾ ਤੇ ਪਿਛਲਾ ਸਵਰ ਹੈ।

/ਆ/- ਨੀਵਾਂ ਤੇ ਪਿਛਲਾ ਸਵਰ ਹੈ।

ਸਵਰਾਂ ਵਿਚ ਦੂਜੀ ਕਿਸਮ ਦੀ ਵੰਡ ਮਾਤ੍ਰਾ ਦੇ ਆਧਾਰ ਉਪਰ ਕੀਤੀ ਗਈ ਮਿਲਦੀ ਹੈ। ਜੋ ਕਿ ਇਸ ਪ੍ਰਕਾਰ ਹੈ:

/ਅ/- ਅਰਧ ਵਿਵਰਤ, ਹ੍ਰਸਵ ਸਵਰ।

/ਆ/- ਵਿਵਰਤ, ਦੀਰਘ ਸਵਰ।

/ਇ/- ਸੰਵ੍ਰਿਤ, ਹ੍ਰਸਵ ਸਵਰ।

/ਈ/- ਦੀਰਘ ਸਵਰ।

/ਉ/- ਸੰਵ੍ਰਿਤ, ਹ੍ਰਸਵ ਸਵਰ।

/ਊ/- ਸੰਵ੍ਰਿਤ, ਦੀਰਘ ਸਵਰ।

/ਏ/- ਅਰਧ ਸੰਵ੍ਰਿਤ ਦੀਰਘ ਸਵਰ।

/ਓ/- ਅਰਧ ਸੰਵ੍ਰਿਤ ਪਿਛਲਾ ਸਵਰ।

ਉਕਤ ਉਚਾਰਨ ਦੇ ਆਧਾਰ ਤੇ ਕੀਤੀ ਸਵਰਾਂ ਦੀ ਵੰਡ ਸੂਤਰ ਨੰ. 1-2-29,30 ਤੇ 31 ਉਪਰ ਅਧਾਰਿਤ ਹੈ।ਪੰਜਾਬੀ ਵਿਚ ਦੋ ਸੰਯੁਕਤ ਸਵਰ ਮਿਲਦੇ ਦੱਸੇ ਗਏ ਹਨ।ਇਹ ਹ੍ਰਸਵ ਸਵਰਾਂ ਦੇ ਮੇਲ ਦੁਆਰਾ ਨਿਰਮਿਤ ਹੁੰਦੇ ਹਨ।ਇਥੇ ਨਾਲ, ਇਹ ਵੀ ਵਿਧਾਨ ਦਿੱਤਾ ਗਿਆ ਕਿ ਪੰਜਾਬੀ ਵਿਚਲੇ ਇਹ

ਸੰਯੁਕਤ ਸਵਰ /ਐ/ ਤੇ /ਔ/ ਸੰਸਕ੍ਰਿਤ ਵਿਚਲੇ ਇਨ੍ਹਾਂ ਦੇ ਸਮਾਨਾਰਥੀ ਸਵਰਾਂ ਤੋਂ ਭਿੰਨ ਹਨ।ਇਨ੍ਹਾਂ ਦਾ ਪਿਛੋਕੜ ਸੰਸਕ੍ਰਿਤ ਵਾਲਾ ਨਹੀਂ ਬਲਕਿ ਪੰਜਾਬੀ ਵਿਚ ਇਨ੍ਹਾਂ ਦੀ ਹੋਂਦ ਨਵੀਨ ਹੈ।

ਪੰਜਾਬੀ ਵਿਚਲੀਆਂ ਵਿਅੰਜਨ ਧੁਨੀਆ ਨੂੰ 'ਉਚਾਰਨ ਸਥਾਨ' ਤੇ 'ਪ੍ਰਯਤਨ' ਦੇ ਆਧਾਰ ਉਤੇ ਇਸ ਪ੍ਰਕਾਰ ਵਿਸ਼ਲੇਸ਼ਿਤ ਕੀਤਾ ਗਿਆ ਹੈ।ਉਚਾਰਨ ਸਥਾਨ ਦੇ ਆਧਾਰ ਉਪਰ ਕੰਠੀ,ਤਾਲਵੀ, ਮੂਰਧਨੀ, ਹੋਠੀ ਤੇ ਦੰਤੀ ਵਿਚ ਅਤੇ ਪ੍ਰਯਤਨ ਦੇ ਅਨੁਸਾਰ; ਘੋਸ-ਅਘੋਸ, ਅਲਪਪ੍ਰਾਣ-ਮਹਾਂਪ੍ਰਾਣ, ਆਲਪਪ੍ਰਾਣ, ਤੇ ਅਨੁਨਾਸਿਕ ਵਿਚ ਤਕਸੀਂਮ ਕੀਤਾ ਹੈ।ਇਸ ਤੋਂ ਬਿਨਾ ਇਸ ਵਿਆਕਰਨ ਵਿਚ ਸੰਧੀ, ਆਗਮ, ਲੋਪ, ਬਲ, ਸੁਰ, ਣਤਵ ਵਿਧਾਨ,ਧੁਨੀ ਵਟਾਂਦਰਾ ਤੇ ਲਗਾਂਖਰਾਂ ਬਾਰੇ ਵਿਸਤ੍ਰਿਤ ਰੂਪ ਵਿਚ ਵਿਚਾਰ ਕੀਤੀ ਗਈ ਹੈ।

ਵਿਦਿਆ ਭਾਸਕਰ ਅਰੁਣ ਨੇ ਪੰਜਾਬੀ ਭਾਸ਼ਾ ਦੇ ਇਤਿਹਾਸਕ ਸੰਦਰਭ ਵਿਚ ਪੰਜਾਬੀ ਦੀਆਂ ਖੰਡੀ ਧੁਨੀਆਂ ਦਾ ਇਤਿਹਾਸਕ ਪਿਛੋਕੜ ਉਲੀਕਦਿਆਂ ਹੋਇਆਂ ਸਵਰ ਤੇ ਵਿਅੰਜਨ ਧੁਨੀਆਂ ਨੂੰ ਇਸ ਤਰ੍ਹਾਂ ਵਿਸ਼ਲੇਸ਼ਿਤ ਕੀਤਾ ਹੈ:

**ਸਵਰ**

| | ਅਗ੍ਰ ਸਵਰ | ਮੱਧ ਸਵਰ | ਪਸ਼ਚ |
|---|---|---|---|
| ਸੰਵ੍ਰਿਤ | ਈ ਇ | | ਊ ਉ |
| ਅਰਧ ਸੰਵ੍ਰਿਤ | ਏ ਏੱ | | ਓ ਓੱ |
| ਅਰਧ-ਵਿਵ੍ਰਿਤ | ਐ | ਅ ਅੱ | ਔ |
| ਵਿਵ੍ਰਿਤ | | | ਆ |

ਉਸ ਦਾ ਵਿਚਾਰ ਹੈ ਕਿ ਪੰਜਾਬੀ ਵਿਚਲੇ ਦੇ /ਐ/ ਤੇ /ਔ/ ਸੰਧੀ ਸਵਰ ਨਹੀਂ ਹਨ ਤੇ ਸੰਸਕ੍ਰਿਤ ਵਿਚਲੇ /ਅਇ/ ਤੇ /ਅਉ/ ਤੋਂ ਵੱਖਰੇ ਹਨ।ਇਹੋ ਵਿਚਾਰ ਦੁਨੀ ਚੰਦਰ ਦੁਆਰਾ ਵੀ ਪ੍ਰਸਤੁਤ ਕੀਤਾ ਗਿਆ ਹੈ।'ਵਿਅੰਜਨ ਧੁਨੀਆਂ' ਨੂੰ ਪਰੰਪਰਾਈ ਵੰਡ ਅਨੁਸਾਰ ਹੀ 'ਉਚਾਰਨ ਪ੍ਰਯਤਨ, ਤੇ 'ਸਥਾਨ' ਦੇ ਆਧਾਰ ਉਪਰ ਕੀਤਾ ਗਿਆ ਹੈ।ਇਨ੍ਹਾਂ ਦੀ ਸਾਰਨੀ ਨਿਮਨਲਿਖਤ ਅਨੁਸਾਰ ਹੈ:

**ਵਿਅੰਜਨ**

| | | ਦੋ ਹੋਠੀ | ਦੰਤ-ਹੋਠੀ | ਦੰਤੀ | ਸਪਰਸ਼ੀ | ਤਾਲੂ ਸਪਰਸ਼ੀ | ਮੂਰਧਨੀ | ਤਾਲਵੀ | ਕੰਠੀ | ਜੀਭੀ | ਸੁ.ਯੰ |
|---|---|---|---|---|---|---|---|---|---|---|---|
| ਸਪਰਸ਼ | ਆ.ਪ੍ਰਾ. | ਪ ਬ | | ਤ ਦ | | ਚ ਜ | ਟ ਡ | | ਕ ਗ | | |
| ,, | ਮ.ਪ੍ਰਾ. | ਫ | | ਥ | | ਛ | ਠ | | ਖ | | |
| ਘ.ਸ. | ਅ.ਪ੍ਰਾ. | | | | | | | | | | |
| ,, | ਮ.ਪ੍ਰਾ. | | | | | | | | | | |
| ਅਨੁ. | | ਮ | | | ਨ | | ਣ | ਞ | ਙ | | |
| ਪਾਰਸ਼ਵਿਕ | | | | | ਲ | | | | | | |
| ਲੁੰਠਿਤ | | | | | ਰ | | | | | | |
| ਉਤਕਿਸ਼ਪਤ | | | | | | | ੜ | | | | |
| ਸੰਗਰਸ਼ੀ | | | | | ਫ਼ ਵ | | ਸ ਜ਼ | | ਸ਼ | ਖ਼ | ਹ |
| ਅਰਧ ਸਵਰ | | ਵ | | | | | | ਯ | | | |

ਪੰਜਾਬੀ ਧੁਨੀ ਵਿਉਂਤ ਦੇ ਖੇਤਰ ਵਿਚ 19ਵੀਂ ਤੇ 20ਵੀਂ ਸਦੀ ਵਿਚ ਹੋਈ ਖੋਜ ਦੇ ਉਕਤ ਸਰਵੇਖਣ ਤੋਂ ਸਪੱਸ਼ਟ ਹੋ ਜਾਂਦਾ ਹੈ, ਕਿ ਜਿਥੇ ਪੱਛਮੀ ਵਿਆਕਰਨਕਾਰਾਂ ਦਾ ਅਧਿਐਨ ਪੱਛਮੀ ਭਾਸ਼ਾ ਚਿੰਤਨ ਤੋਂ ਸੇਧਿਤ ਹੈ, ਉਥੇ ਪੰਜਾਬੀ ਭਾਸ਼ਾ ਵਿਗਿਆਨੀਆਂ ਦੀ ਖੋਜ ਆਧੁਨਿਕ ਭਾਸ਼ਾ ਵਿਗਿਆਨ ਦੀ ਸਿਧਾਂਤਕ ਸੇਧ ਵਿਚ ਕੀਤੀ ਗਈ ਹੈ।ਪੰਜਾਬੀ ਦੇ ਆਰੰਭਲੇ ਵਿਆਕਰਨਾਂ ਵਿਚ ਧੁਨੀ ਅਧਿਐਨ ਦੇ ਨਿਯਮਾਂ ਨੂੰ ਅਸ਼ਟਾਧਿਆਈ ਦੇ ਸੂਤਰਾਂ ਅਤੇ ਪੱਛਮੀ ਧੁਨੀ ਵਿਗਿਆਨ ਦੀ ਮਿਸ਼ਰਤ ਸਿਧਾਂਤਕ ਸੂਝ ਅਨੁਸਾਰ ਪੇਸ਼ ਕੀਤਾ ਗਿਆ ਹੈ।

## 3.1 ਵਰਨ ਨਿਰੂਪਣ ਤੇ ਪੰਜਾਬੀ ਧੁਨੀ ਵਿਉਂਤ

ਪਾਣਿਨੀ ਨੇ ਭਾਸ਼ਾਈ ਧੁਨੀਆ ਨੂੰ ਉਚਾਰਨੀ ਲੱਛਣਾਂ ਦੇ ਆਧਾਰ ਉਪਰ 14 ਸੂਤਰਾਂ ਵਿਚ ਵੰਡਿਆ ਹੈ; ਜਿੰਨ੍ਹਾਂ ਨੂੰ 'ਮਹੇਸ਼ਵਰ ਸ਼ੂਤਰ' ਕਿਹਾ ਗਿਆ ਹੈ।ਇਹ ਆਮ ਵਰਨਮਾਲਾ ਤੋਂ ਭਿੰਨਤਾ ਰੱਖਦੇ ਹਨ ਅਤੇ

ਵਿਸ਼ੇਸ਼ ਭਾਸ਼ਾਈ ਨਿਯਮਾਂ ਉਪਰ ਆਧਾਰਿਤ ਹਨ।ਆਧੁਨਿਕ ਪੰਜਾਬੀ ਵਿਚ ਇਸ ਵਰਨ ਵਿਉਂਤ ਨੂੰ ਨਿਮਨਲਿਖਤ ਅਨੁਸਾਰ ਉਲੀਕਿਆ ਗਿਆ ਹੈ:

ਅ ਇ ਉ **ਣ**

ਰ ਲ **ਕ**

ਏ ਓ **ਙ**

ਐ ਔ **ਚ**

ਹ ਯ ਵ ਰ **ਟ**

ਲ **ਣ**

ਞ ਮ ਙ ਣ ਨ **ਭ**

ਝ ਭ **ਞ**

ਘ ਢ ਧ **ਸ**

ਜ਼ ਬ ਗ ਡ ਦ **ਸ਼**

ਖ ਫ ਛ ਠ ਥ ਚ ਟ ਤ **ਵ**

ਕ ਪ **ਯ**

ਸ ਸ਼ **ਰ**

ਹ **ਲ**

ਅਜੋਕੀ ਪੰਜਾਬੀ ਦੀ ਧੁਨੀ ਵਿਉਂਤ ਵਿਚ 10 ਸਵਰ ਧੁਨੀਆਂ ਮਿਲਦੀਆਂ ਹਨ:

/ਅ ਆ ਇ ਈ ਉ ਊ ਏ ਐ ਓ ਔ/

ਇਨ੍ਹਾਂ ਸਵਰਾਂ ਵਿਚੋਂ ਤਿੰਨ ਸਵਰ( ਅ, ਇ, ਉ) ਲਘੂ ਅਤੇ ਬਾਕੀ ਸੱਤ ਸਵਰ ਦੀਰਘ ਹਨ। ਇਸ ਤੋਂ ਇਲਾਵਾ ਬੁੱਲਾਂ ਦੀ ਸਥਿਤੀ ਅਨੁਸਾਰ ; ਗੋਲ ਅਤੇ ਗੋਲਾਈ ਰਹਿਤ ਸਵਰ ਮੰਨੇ ਜਾਂਦੇ ਹਨ।ਜੀਭ ਦੀ ਸਥਿਤੀ ਅਨੁਸਾਰ; ਅਗਲੇ, ਵਿਚਕਾਰਲੇ ਅਤੇ ਪਿਛਲੇ ਸਵਰ ਹਨ।ਪੰਜਾਬੀ ਵਿਚੋਂ ਸੰਸਕ੍ਰਿਤ ਦੇ /ਰੀ/ ਅਤੇ /ਲ਼੍ਰੀ/ ਸਵਰ ਪੂਰੀ ਤਰ੍ਹਾਂ ਨਾਲ ਗਾਇਬ ਹੋ ਚੁੱਕੇ ਹਨ।

ਜੇਕਰ ਵਿਅੰਜਨ ਧੁਨੀਆਂ ਦੀ ਗੱਲ ਕਰੀਏ ਤਾਂ ਪੰਜਾਬੀ ਵਿਚ /ਘ, ਝ, ਢ, ਧ, ਭ/ ਧੁਨੀਆ ਵਿਚ ਅੰਸ਼ਕ ਪੱਧਰ ਤੇ ਰੂਪਾਂਤ੍ਰਣ ਹੋਇਆ ਹੈ ਅਤੇ ਪੰਜਾਬੀ ਵਿਚ ਇਹ ਵਿਅੰਜਨ 'ਸੁਰ' ਵਿਚ ਤਬਦੀਲ ਹੋ ਗਏ ਹਨ।ਇਸ ਸੰਦਰਭ ਵਿਚ ਵਿਦਿਆ ਭਾਸਕਰ ਅਰੁਣ (ਉਹੀ:93) ਵੀ ਲਿਖਦਾ ਹੈ ਕਿ /ਘ, ਝ, ਢ, ਧ, ਤੇ ਭ/ ਵਾਸਤਵ ਵਿਚ ਧੁਨੀਆਂ ਨਹੀਂ ਹਨ,ਉਸ ਨੇ ਗ੍ਰਾਹਮ ਬੇਲੀ ਦੇ ਹਵਾਲੇ ਨਾਲ ਇਨ੍ਹਾਂ ਨੂੰ 'ਸੁਰ' ਆਖਿਆ ਹੈ।

ਸੰਸਕ੍ਰਿਤ ਵਾਲਾ ਊਸ਼ਮ /ਸ਼/ ਪੰਜਾਬੀ ਵਿਚ ਆ ਕੇ /ਖ/ ਬਣ ਚੁੱਕਿਆ ਹੈ ਅਤੇ /ਸ਼ਾ/ ਤੋਂ /ਖ਼/ ਤਬਦੀਲ ਹੋ ਗਿਆ ਹੈ।ਸੰਸਕ੍ਰਿਤ ਦੇ ਅਨੁਗ੍ਰਹਿ, ਵਿਸਰਗ ਅਤੇ ਜੀਭਮੂਲਕ ਪੰਜਾਬੀ ਵਿਚੋਂ ਪੂਰੀ ਤਰ੍ਹਾਂ ਨਾਲ

ਲੁਪਤ ਹੋ ਗਏ ਹਨ। 'ਅਸ਼ਟਾਧਿਆਈ' ਵਿਚ /ਯ ਰ ਲ ਵ/ ਨੂੰ ਅਰਧ ਸਵਰ ਦੱਸਿਆ ਗਿਆ ਹੈ, ਪਰ ਆਧੁਨਿਕ ਪੰਜਾਬੀ ਵਿਚ ਇਨ੍ਹਾਂ ਵਿਚੋਂ /ਯ/ ਅਤੇ /ਵ/ ਹੀ ਅਰਧ ਸਵਰ ਰਹਿ ਗਏ ਹਨ।

### 3.1.1 ਸਵਰ ਵਰਗੀਕਰਨ

ਪੰਜਾਬੀ ਦੇ ਸਵਰਾਂ ਨੂੰ 'ਅਸ਼ਟਾਧਿਆਈ' ਦੇ ਨਜ਼ਰੀਏ ਤੋਂ ਉਚਾਰਨ ਪੱਖ ਜਾਂ ਜੀਭ ਦੀ ਸਥਿਤੀ ਅਨੁਸਾਰ ਇਸ ਪ੍ਰਕਾਰ ਬਿਆਨ ਕੀਤਾ ਜਾ ਸਕਦਾ ਹੈ:

| ਅਗਲੇ ਸਵਰ | ਵਿਚਕਾਰਲੇ ਸਵਰ | ਪਿਛਲੇ ਸਵਰ |
|---|---|---|
| ਸੰਵ੍ਰਿਤ- ਈ ਇ | | ਊ ਉ |
| ਅਰਧ ਸੰਵ੍ਰਿਤ-ਏ | | ਓ |
| ਅਰਧ ਵਿਵਰਿਤ | ਅ ਐ | ਆ ਔ |

ਇਸ ਵੰਡ ਅਨੁਸਾਰ /ਈ/, /ਇ/ ਅਤੇ /ਊ/ ਨੂੰ ਸੰਵ੍ਰਿਤ ਦੀ ਸ਼੍ਰੇਣੀ ਵਿਚ ਰੱਖਿਆ ਜਾਂਦਾ ਹੈ। ਪਾਣਿਨੀ (2-1-31) ਦੇ ਇਸ ਨਿਯਮ ਦੀ ਵਿਆਖਿਆ ਕਰਦਿਆਂ ਵਰਦਰਾਜ ਦੇ ਹਵਾਲੇ ਨਾਲ ਧਰਾਨੰਦ ਸ਼ਾਸਤਰੀ (2015:15) ਨੇ ਲਿਖਿਆ ਹੈ ਕਿ, "ਉਦਾਤ ਅਤੇ ਅਨੁਦਾਤ ਦੋਵਾਂ ਧਰਮਾਂ ਦਾ ਮੇਲ ਜਿਸ ਥਾਂ ਉਪਰ ਹੁੰਦਾ ਹੈ, ਉਸ ਨੂੰ ਸੰਵ੍ਰਿਤ ਆਖਿਆ ਜਾਂਦਾ ਹੈ"। ਭਾਵ ਤਾਲੂ ਦੇ ਵਿਚਕਾਰਲੇ ਭਾਗ ਤੋਂ ਜਿਸ ਸਵਰ ਦਾ ਉਚਾਰਨ ਹੁੰਦਾ ਹੈ, ਉਸ ਨੂੰ 'ਸੰਵ੍ਰਿਤ' ਕਹਿੰਦੇ ਹਨ। 'ਵਿਵਰਿਤ' ਸ਼੍ਰੇਣੀ ਵਿਚ ਉਨ੍ਹਾਂ ਸਵਰਾਂ ਨੂੰ ਰੱਖਿਆ ਜਾਂਦਾ ਹੈ, ਜੋ ਅਸਪਰਸ਼ੀ ਹੁੰਦੇ ਹਨ।

ਸਵਰਾਂ ਦੀ ਦੂਜੀ ਕਿਸਮ ਦੀ ਵੰਡ ਮਾਤ੍ਰਾ ਨੂੰ ਆਧਾਰ ਬਣਾ ਕੇ ਕੀਤੀ ਗਈ ਹੈ।ਇਸ ਵੰਡ ਨੂੰ ਸੂਤਰ ਨੰ.(1-2-127) ਅਨੁਸਾਰ ਪੇਸ਼ ਕੀਤਾ ਗਿਆ ਹੈ।ਇਸ ਸੂਤਰ ਅਨੁਸਾਰ ਇੱਕ ਮਾਤਰਾ ਵਾਲਾ ਸਵਰ ਹ੍ਰਸਵ ਦੋ ਮਾਤਰਾਵਾਂ ਵਾਲਾ ਦੀਰਘ ਅਤੇ ਤਿੰਨ ਮਾਤਰਾਂ ਵਾਲਾ 'ਪਲੁਤ' ਹੁੰਦਾ ਹੈ।ਆਧੁਨਿਕ ਪੰਜਾਬੀ ਵਿਚ ਕੇਵਲ ਹ੍ਰਸਵ ਤੇ ਦੀਰਘ ਸਵਰ ਹੀ ਮਿਲਦੇ ਹਨ। ਰਾਮ ਸਿੰਘ (ਉਹੀ:12) ਅਨੁਸਾਰ ਗੁਰਬਾਣੀ ਦੀ ਭਾਸ਼ਾ ਵਿਚ ਪਲੁਤ ਸਵਰ ਪਾਏ ਜਾਂਦੇ ਹਨ।ਇਸ ਦੀ ਉਦਾਹਰਨ ਉਨ੍ਹਾਂ ਨੇ 'ਜੀਅ' ਪਦ ਨਾਲ ਪੇਸ਼ ਕੀਤੀ ਹੈ।

### 3.1.2 ਵਿਅੰਜਨ ਵਰਗੀਕਰਨ

ਵਰਦਰਾਜ (2015:16-17) ਪਾਣਿਨੀ ਦੇ ਸੂਤਰਾਂ ਦੀ ਵਿਅਖਿਆ ਕਰਦਾ ਹੋਇਆ ਵਿਅੰਜਨ ਵਰਗੀਕਰਨ ਦਾ ਆਧਾਰ ਉਚਾਰਨ ਸਥਾਨ ਨੂੰ ਬਣਾਉਦਾ ਹੈ।ਇਹੋ ਵਰਗਵੰਡ ਅਜੋਕੀ ਪੰਜਾਬੀ ਵਿਚ ਵਿਅੰਜਨਾਂ ਦੇ ਵਰਗੀਕਰਨ ਵਾਸਤੇ ਪੁਖ਼ਤਾ ਤੇ ਵਿਗਿਆਨਕ ਮੰਨੀ ਜਾਂਦੀ ਹੈ।ਇਸ ਨੂੰ ਹੇਠਾਂ ਲਿਖੇ ਅਨੁਸਾਰ ਪੇਸ਼ ਕੀਤਾ ਗਿਆ ਹੈ:

3.1.2.1 **ਉਚਾਰਨ ਸਥਾਨ**

**ਕੰਠੀ:** *ਅਕੁਹ ਵਿਸਰਜੀਯਾਨਾ ਕੰਠਹ*- ਅਰਥਾਤ ਅਜਿਹੀਆਂ ਵਿਅੰਜਨ ਧੁਨੀਆਂ ਜਿੰਨ੍ਹਾਂ ਦਾ ਉਚਾਰਨ ਕੰਠ ਜਾਂ ਕੋਮਲ ਤਾਲੂ ਤੋਂ ਕੀਤਾ ਜਾਂਦਾ ਹੈ।ਪੰਜਾਬੀ ਵਿਚ -ਕ, ਖ, ਗ, ਘ ਤੇ ਙ ਵਿਅੰਜਨ ਇਸ ਵਰਗ ਵਿਚ ਆਉਂਦੇ ਹਨ।

**ਤਾਲਵੀ:** *ਇਚੁਯਸ਼ਾਨਾ ਤਾਲੁ*- ਅਰਥਾਤ ਅਜਿਹੀਆਂ ਧੁਨੀਆਂ ਜਿੰਨ੍ਹਾਂ ਦਾ ਉਚਾਰਨ ਤਾਲੂ ਤੋਂ ਕੀਤਾ ਜਾਂਦਾ ਹੈ।ਪੰਜਾਬੀ ਵਿਚ- ਚ, ਛ, ਜ, ਝ, ਞ, ਯ ਅਤੇ ਸ਼ ਇਸ ਵਰਗ ਦੀਆਂ ਧੁਨੀਆਂ ਹਨ।

**ਮੂਰਧਨੀ:** *ਰਿਟੁਰਵਾਣਾ ਮੂਰਧਾ*-ਅਰਥਾਤ ਜਿਹੜੀਆਂ ਧੁਨੀਆਂ ਦੇ ਉਚਾਰ ਸਮੇਂ ਜੀਭ ਨੂੰ ਉਲਟਾਇਆ ਜਾਂਦਾ ਹੈ। ਪੰਜਾਬੀ ਵਿਚ- ਟ, ਠ, ਡ, ਢ, ਣ, ੜ ਅਤੇ ਲ਼ ਇਸ ਵਰਗ ਦੀਆਂ ਧੁਨੀਆਂ ਹਨ।

**ਦੰਤੀ:** *ਲਰਤੁਲਸਾਨਾਂ ਦੰਤਾਹ*- ਜਿਹੜੀਆਂ ਧੁਨੀਆਂ ਦੇ ਉਚਾਰਨ ਕਰਨ ਸਮੇਂ ਜੀਭ ਦੰਦ-ਪਠਾਰ ਨਾਲ ਸਪਰਸ਼ ਕਰਦੀ ਹੈ, ਐਸੀਆਂ ਧੁਨੀਆਂ ਨੂੰ ਇਸ ਵਰਗ ਵਿਚ ਰੱਖਿਆ ਜਾਂਦਾ ਹੈ। ਪੰਜਾਬੀ ਵਿਚ- ਤ, ਥ, ਦ, ਧ, ਨ, ਅਤੇ ਸ ਆਦਿ ਧੁਨੀਆਂ ਇਸ ਸ਼੍ਰੇਣੀ ਵਿਚ ਆਉਂਦੀਆਂ ਹਨ।

**ਹੋਠੀ:** *ਉਪੂਪਧਮਾਨੀਯਾਨਾਮ ਓਸ਼ਠੌ*- ਅਰਥਾਤ ਉਹ ਵਿਅੰਜਨ ਧੁਨੀਆਂ ਜਿੰਨ੍ਹਾਂ ਨੂੰ ਬੁੱਲਾਂ ਤੋਂ ਉਚਾਰਿਆ ਜਾਂਦਾ ਹੈ। ਪੰਜਾਬੀ ਵਿਚ- ਪ, ਫ, ਬ, ਭ, ਮ ਅਤੇ ਵ ਇਸ ਵਰਗ ਦੀਆਂ ਧੁਨੀਆਂ ਹਨ।

**ਨਾਸਕੀ:** *ਮੁਖ ਨਾਸਿਕਾ ਵਚਨੋ ਅਨੁਨਾਸਿਕਾ*- ਅਰਥਾਤ ਉਹ ਵਿਅੰਜਨ ਜਿੰਨ੍ਹਾਂ ਦਾ ਉਚਾਰਨ ਨੱਕ ਅਤੇ ਮੂੰਹ ਦੋਵਾਂ ਰਾਹੀਂ ਹੁੰਦਾ ਹੈ। ਪੰਜਾਬੀ ਵਿਚ- ਙ, ਞ, ਣ, ਨ ਅਤੇ ਮ ਇਸ ਵਰਗ ਦੀਆਂ ਧੁਨੀਆਂ ਹਨ।

**ਸੁਰਯੰਤਰੀ:** *ਓਦੌਤੋਹ ਕੰਠੋਸ਼ਠਮ*- ਅਰਥਾਤ ਉਹ ਵਿਅੰਜਨ ਜਿੰਨ੍ਹਾਂ ਦਾ ਉਚਾਰਨ ਕੰਠ ਤੋਂ ਕੀਤਾ ਜਾਂਦਾ ਹੈ। ਪੰਜਾਬੀ ਵਿਚ -/ਹ/ ਧੁਨੀ ਇਸ ਵਰਗ ਵਿਚ ਆਉਂਦੀ ਹੈ।

3.1.2.2 **ਉਚਾਰਨ ਪ੍ਰਯਤਨ**

ਦੂਸਰੀ ਕਿਸਮ ਦੀ ਵੰਡ 'ਉਚਾਰਨ ਪ੍ਰਯਤਨ' ਅਨੁਸਾਰ ਕੀਤੀ ਗਈ ਹੈ।ਉਚਾਰਨ ਪ੍ਰਯਤਨ ਤੋਂ ਭਾਵ ਹੈ ਕਿ ਉਚਾਰਨੀ ਅੰਗਾਂ ਵੱਲੋਂ ਸੁਆਸ ਕਿਰਿਆ ਵਿਚ ਰੋਕ ਪਾਉਣ ਵਾਸਤੇ ਕੀਤੇ ਯਤਨ।ਵਰਦਰਾਜ

(ਉਹੀ:18) ਇਸ ਸੰਦਰਭ ਵਿਚ ਲਿਖਦਾ ਹੈ:"ਯਤਨੋਦਿਧਾ ਅਭਿਯੰਤਰੋ ਬਾਹਰ ਚ" ਅਰਥਾਤ ਪ੍ਰਯਤਨ ਦੇ ਦੋ ਭਾਗ ਹੁੰਦੇ ਹਨ:

1. ਅੰਦਰੂਨੀ ਪ੍ਰਯਤਨ
2. ਬਾਹਰੀ ਪ੍ਰਯਤਨ

1 **ਅੰਦਰੂਨੀ ਪ੍ਰਯਤਨ**

'ਅਸ਼ਟਾਧਿਆਈ' ਵਿਚ ਅੰਦਰੂਨੀ ਪ੍ਰਯਤਨ ਨੂੰ ਪੰਜ ਹਿੱਸਿਆਂ- ਸਪ੍ਰਿਸ਼ਟ, ਈਸਤ ਸਪ੍ਰਿਸ਼ਟ, ਵਿਵ੍ਰਿਤ, ਈਸਤ ਵਿਵ੍ਰਿਤ ਅਤੇ ਸੰਵ੍ਰਿਤ ਵਿਚ ਵੰਡਿਆ ਗਿਆ ਹੈ।ਇਸ ਕਿਸਮ ਦੀ ਵੰਡ ਸੰਸਕ੍ਰਿਤ ਵਿਚ ਹੀ ਨਹੀਂ ਬਲਕਿ ਪੰਜਾਬੀ ਵਿਚ ਵੀ ਲਾਗੂ ਹੁੰਦੀ ਹੈ।ਪੰਜਾਬੀ ਭਾਸ਼ਾ ਵਿਚ ਇਹ ਪ੍ਰਯਤਨ ਮੂੰਹ ਪੋਲ ਦੀ ਸਥਿਤੀ ਤੇ ਨਿਰਭਰ ਕਰਦਾ ਹੈ।ਪਾਨਿਨੀ ਦੀ ਇਸ ਵਰਗਵੰਡ ਦੇ ਉਪਰ ਆਧਾਰਿਤ ਮੂੰਹ ਪੋਲ, ਉਚਾਰਕ ਅਤੇ ਉਚਾਰਨੀ ਅੰਗਾਂ/ ਸਥਾਨਾਂ ਨੂੰ ਮੁੱਖ ਰੱਖ ਕੇ ਪੰਜਾਬੀ ਵਿਚ ਵਿਅੰਜਨਾਂ ਨੂੰ ਨਿਮਨਲਿਖਤ ਅਨੁਸਾਰ ਵੰਡਿਆ ਗਿਆ ਹੈ:

**(ੳ) ਡੱਕਵੇਂ ਵਿਅੰਜਨ**:ਇਨ੍ਹਾਂ ਵਿਅੰਜਨਾਂ ਦੇ ਉਚਾਰਨ ਕਰਨ ਸਮੇਂ ਫੇਫੜਿਆਂ ਤੋਂ ਆਉਂਦੀ ਪੌਣ-ਧਾਰਾ ਨੂੰ ਉਚਾਰਨ ਸਥਾਨ ਉਤੇ ਪੂਰੀ ਤਰ੍ਹਾਂ ਨਾਲ ਰੋਕ ਕੇ ਛੱਡਿਆ ਜਾਂਦਾ ਹੈ।ਪੰਜਾਬੀ ਭਾਸ਼ਾ ਵਿਚ- ਕ, ਖ, ਗ, ਪ, ਫ, ਬ, ਤ, ਥ, ਦ, ਟ, ਠ, ਡ, ਅਤੇ ਚ, ਛ, ਜ ਵਿਅੰਜਨ ਇਸ ਵਰਗ ਵਿਚ ਗਿਣੇ ਜਾਂਦੇ ਹਨ।

**(ਅ) ਰੋਲਦਾਰ ਵਿਅੰਜਨ**: ਇਨ੍ਹਾਂ ਵਿਅੰਜਨਾਂ ਦੇ ਉਚਾਰਨ ਸਮੇਂ ਉਚਾਰਕ ਉਚਾਰਨ ਸਥਾਨ ਨਾਲ ਵਾਰ-ਵਾਰ ਟੱਕਰ ਖਾਂਦਾ ਹੈ। ਪੰਜਾਬੀ ਵਿਚ- /ਰ/ ਵਿਅੰਜਨ ਨੂੰ ਇਸ ਵਰਗ ਵਿਚ ਰੱਖਿਆ ਜਾਂਦਾ ਹੈ।

**(ੲ) ਪਾਸੇਦਾਰ ਵਿਅੰਜਨ**: ਇਸ ਵਿਅੰਜਨ ਦੇ ਉਚਾਰਨ ਸਮੇਂ ਸੁਆਸ ਕਿਰਿਆ ਨੂੰ ਪੂਰਨ ਰੋਕ ਤਾਂ ਪੈਂਦੀ ਹੈ ਪਰ ਉਚਾਰਕ ਦੇ ਦੋਵਾਂ ਪਾਸਿਆਂ ਤੋਂ ਹਵਾ ਬਾਹਰ ਨਿਕਲਦੀ ਰਹਿੰਦੀ ਹੈ। ਮਸਲਨ ਪੰਜਾਬੀ ਵਿਚ /ਲ/ ਵਿਅੰਜਨ ਨੂੰ ਇਸ ਵਰਗ ਵਿਚ ਰੱਖਿਆ ਜਾਂਦਾ ਹੈ।

**(ਸ) ਠੋਕਦਾਰ ਵਿਅੰਜਨ**:ਇਸ ਵਿਅੰਜਨ ਦੇ ਉਚਾਰਨ ਸਮੇਂ ਉਚਾਰਕ, ਉਚਾਰਨ ਸਥਾਨ ਨਾਲ ਝਟਕਾ ਦੇ ਕੇ ਇਕੋ ਵਾਰ ਵਿਚ ਸਪਰਸ਼ ਕਰਦਾ ਹੈ।ਮਸਲਨ ਪੰਜਾਬੀ ਵਿਚ /ੜ/ ਵਿਅੰਜਨ ਇਸ ਵਰਗ ਵਿਚ ਆਉਂਦਾ ਹੈ।

**(ਹ) ਸੰਘਰਸ਼ੀ ਵਿਅੰਜਨ** ਇਨ੍ਹਾਂ ਵਿਅੰਜਨਾਂ ਨੂੰ ਉਚਾਰਨ ਸਮੇਂ ਉਚਾਰਕ ਉਚਾਰਨ ਸਥਾਨ ਦੇ ਬਹੁਤ ਨਜਦੀਕ ਆ ਜਾਂਦਾ ਹੈ, ਪਰ ਸਪਰਸ਼ ਨਹੀਂ ਕਰਦਾ। ਪਾਣਿਨੀ ਨੇ ਈਸਤ ਵਿਵ੍ਰਿਤ /ਸ/ ਅਤੇ /ਸ਼/ ਮੰਨੇ ਹਨ, ਇਹੋ ਪੰਜਾਬੀ ਵਿਚ ਊਸ਼ਮ ਅਤੇ ਅਣ-ਊਸ਼ਮ ਬਣ ਗਏ ਹਨ।

**(ਕ) ਰਗੜਵੇਂ ਵਿਅੰਜਨ**: ਇਸ ਸ਼੍ਰੇਣੀ ਵਿਚ ਉਹ ਵਿਅੰਜਨ ਆਉਂਦੇ ਹਨ, ਜਿਨ੍ਹਾਂ ਵਿਚ ਸਪਰਸ਼ ਅਤੇ ਸੰਘਰਸ਼ ਦੋਵਾਂ ਦਾ ਗੁਣ ਧਰਮ ਸ਼ਾਮਲ ਹੁੰਦਾ ਹੈ।ਇਨ੍ਹਾਂ ਵਿਚ ਉਚਾਰਕ ਉਚਾਰਨ ਸਥਾਨ ਨਾਲ ਸਪਰਸ਼ ਤਾਂ ਹੈ ਪਰ ਇਹ ਸਪਰਸ਼ ਛੇਤੀ ਖ਼ਤਮ ਹੋਣ ਦੀ ਬਜਾਇ, ਧੀਮੀ ਗਤੀ ਵਿਚ ਹੋ ਜਾਂਦਾ ਹੈ।ਪੰਜਾਬੀ ਵਿਚ -ਚ, ਛ, ਜ, ਅਤੇ ਝ ਇਸ ਸ਼੍ਰੇਣੀ ਵਿਚ ਰੱਖੇ ਜਾਂਦੇ ਹਨ।

2 ਬਾਹਰੀ ਪ੍ਰਯਤਨ

ਬਾਹਰੀ ਪ੍ਰਯਤਨ ਦਾ ਭਾਵ ਉਚਾਰਨ ਸਮੇਂ ਭਾਸ਼ਾਈ ਧੁਨੀਆਂ ਸਮੇਤ ਸਾਹ ਦੀ ਹਵਾ ਬਾਹਰ ਕੱਢਣ ਦੀ ਵਿਧੀ ਹੈ। ਮਨੁੱਖੀ ਕੰਠ ਵਿਚ ਸਥਿਤ ਸੁਰ-ਤੰਤਰੀਆਂ ਭਾਸ਼ਾ ਦੀਆਂ ਧੁਨੀਆਂ ਨੂੰ ਉਚਾਰਨ ਕਰਨ ਸਮੇਂ ਜੋ ਯਤਨ ਕਰਦੀਆਂ ਹਨ, ਉਨ੍ਹਾਂ ਨੂੰ ਬਾਹਰੀ ਪ੍ਰਯਤਨ ਕਹਿੰਦੇ ਹਨ।ਵਰਦਰਾਜ (ਉਹੀ:19) ਦਾ ਕਥਨ ਹੈ:

*ਬਾਹਰਸਤਵ ਏਕਾ ਦਸ਼ਦਾ ਵਿਵਾਰਹ ਸੰਵਾਰਹ ਸੁਆਸੋ ਨਾਦੋ ਅਘੋਸ਼ੋ ਘੋਸ਼ੋ ਅਲਪ ਪ੍ਰਾਣੋ ਮਹਾਂਪ੍ਰਾਣ ਉਦਾਤੋ ਅਨੁਦਾਤੋ ਸਵਰਿਤੋ ਚੇਤਿ॥*

ਅਰਥਾਤ ਬਾਹਰੀ ਪ੍ਰਯਤਨ ਵਿਵਾਰ, ਸੰਵਾਰ, ਸੁਆਸ, ਨਾਦ, ਘੋਸ਼, ਅਘੋਸ਼, ਅਲਪ ਪ੍ਰਾਣ, ਮਹਾਂਪ੍ਰਾਣ, ਉਦਾਤ, ਅਨੁਦਾਤ ਅਤੇ ਸਵਰਿਤ ਗਿਆਰਾਂ ਕਿਸਮਾਂ ਦਾ ਹੁੰਦਾ ਹੈ।ਇਸ ਪ੍ਰਯਤਨ ਨੂੰ ਅੱਗਿਓਂ ਤਿੰਨ ਭਾਗਾਂ ਵਿਚ ਵੰਡ ਕੇ ਦਰਸਾਇਆ ਗਿਆ ਹੈ:

**(ੳ) ਸੁਰਤੰਦਾਂ ਦੀ ਨਜਦੀਕੀ:** ਸੁਰਤੰਦਾਂ ਦੀ ਆਪਸੀ ਨਜਦੀਕੀ ਜਾਂ ਦੂਰੀ ਨੂੰ ਤਿੰਨ ਭਾਗਾਂ ਵਿਚ ਵਿਭਾਜਿਤ ਕੀਤਾ ਜਾਂਦਾ ਹੈ- ਵਿਵਾਰ, ਸੁਆਸ ਅਤੇ ਸੰਵਾਰ।

**(ਅ) ਸੁਆਸ ਦੀ ਮਾਤਰਾ:** ਸਾਹ ਵੱਧ ਜਾਂ ਘੱਟ ਮਾਤਰਾ ਵਿਚ ਲਿਆ ਜਾ ਸਕਦਾ ਹੈ।ਇਸ ਕਰਕੇ ਇਹ ਪ੍ਰਯਤਨ ਅਲਪਪ੍ਰਾਣ ਅਤੇ ਮਹਾਂਪ੍ਰਾਣ ਦੋ ਕਿਸਮਾਂ ਦਾ ਹੁੰਦਾ ਹੈ।

**(ੲ) ਸੁਰਤੰਤਰੀਆਂ ਵਿਚ ਕੰਪਨ:** ਨਾਦ ਤੰਤਰੀਆਂ ਵਿਚ ਪੈਦਾ ਹੋਈ ਗੂੰਜ ਦੀ ਮਾਤਰਾ ਨਾਲ ਸੰਬੰਧਿਤ ਪ੍ਰਯਤਨ ਦੋ ਕਿਸਮ ਦਾ-ਸੰਘੋਸ਼ ਅਤੇ ਅਘੋਸ਼ ਹੁੰਦਾ ਹੈ।

ਪਾਨਿਨੀ ਦੁਆਰਾ ਨਿਯਮਿਤ ਕੀਤੇ ਇਸ ਮਾਡਲ ਦੇ ਆਧਾਰ ਉਤੇ ਅਸੀਂ ਪੰਜਾਬੀ ਦੇ ਵਿਅੰਜਨਾਂ ਦੀ ਵੰਡ ਨਿਮਨ ਸਾਰਨੀ ਅਨੁਸਾਰ ਕਰ ਸਕਦੇ ਹਾਂ:

| **ਵਿਵਾਰ ,ਸੁਆਸ** | **ਸੰਵਾਰ,ਨਾਦ** | **ਅਲਪਪ੍ਰਾਣ** | **ਮਹਾਂਪ੍ਰਾਣ** | **ਉਦਾਤ,ਅਨੁਦਾਤ,ਸਵਰਿਤ** |
|---|---|---|---|---|
| **ਅਘੋਸ਼** | **ਘੋਸ਼** | | | |
| ਕ ਖ ਸ਼ | ਗ ਘ | ਕ ਗ ਙ | ਖ ਘ ਸ਼ | ਇਥੇ ਸਾਰੇ ਸਵਰ |
| ਚ ਛ ਸ | ਜ ਝ | ਚ ਜ ਞ | ਛ ਝ ਸ | ਆਉਂਦੇ ਹਨ। |
| ਟ ਠ | ਡ ਢ | ਟ ਡ ਣ | ਠ ਢ ਹ | |
| ਤ ਥ | ਦ ਧ | ਤ ਦ ਨ | ਥ ਧ | |
| ਪ ਫ | ਬ ਭ | ਪ ਬ ਮ | ਫ ਭ | |

## 3.2 ਪੰਜਾਬੀ ਦਾ ਸੰਧੀ ਵਿਧਾਨ

ਸੰਧੀ ਸ਼ਬਦਾਂ ਵਿਚ ਅੱਖਰਾਂ ਦੇ ਪਰਸਪਰ ਮੇਲ ਨੂੰ ਆਖਿਆ ਜਾਂਦਾ ਹੈ।ਚਕਰਧਰ ਸ਼ਾਸਤਰੀ (2016:13) ਅਨੁਸਾਰ, "ਹਰੇਕ ਸ਼ਬਦ ਦੇ ਅਖੀਰ ਵਿਚ ਕੋਈ ਸਵਰ, ਵਿਅੰਜਨ, ਅਨੁਸਵਰ ਜਾਂ ਵਿਸਰਗ ਜ਼ਰੂਰ ਰਹਿੰਦਾ ਹੈ, ਉਸ ਸ਼ਬਦ ਦੇ ਅੱਗੇ ਕਿਸੇ ਦੂਜੇ ਸ਼ਬਦ ਦੇ ਹੋਣ ਉਪਰ ਉਨ੍ਹਾਂ ਦਾ ਮੇਲ ਹੁੰਦਾ ਹੈ, ਤਾਂ ਪਹਿਲੇ ਸ਼ਬਦ ਦੇ ਅੰਤ ਵਾਲੇ ਸਵਰ/ ਵਿਅੰਜਨ ਵਿਚ ਕੁਝ ਪਰਿਵਰਤਨ ਹੋ ਜਾਂਦਾ ਹੈ। ਅਜਿਹੇ ਮੇਲ ਉਪਰੰਤ ਹੁੰਦੇ ਪਰਿਵਰਤਨ ਨੂੰ ਸੰਧੀ ਆਖਿਆ ਜਾਂਦਾ ਹੈ"।'ਅਸ਼ਟਾਧਿਆਈ' ਦਾ ਸੂਤਰ ਹੈ:

*ਪਰਹ ਸਨਿਹਕਰਸ਼ ਸੰਹਿਤਾ॥*

ਸੰਧੀ ਵਾਸਤੇ ਇਹ ਜ਼ਰੂਰੀ ਸ਼ਰਤ ਨਹੀਂ ਕਿ ਦੋ ਸਵਰ ਜਾਂ ਫਿਰ ਦੋ ਵਿਅੰਜਨ ਹੀ ਹੋਣੇ ਚਾਹੀਦੇ ਹਨ।ਜਦ ਕੋਈ ਵੀ ਦੋ ਧੁਨੀਆਂ ਆਪਸ ਵਿਚ ਜੁੜ ਜਾਂਦੀਆਂ ਹਨ ਤਾਂ ਸੰਧੀ ਹੋ ਜਾਂਦੀ ਹੈ।ਸੰਧੀ ਕਿਵੇਂ ਅਤੇ ਕਿਥੇ-ਕਿਥੇ ਹੋ ਸਕਦੀ ਹੈ। ਇਸ ਸੰਬੰਧ ਵਿਚ ਭੱਟ ਦੀਕਸ਼ਿਤ ਲਿਖਦਾ ਹੈ:

*ਸੰਹਿਤਕਪਦੇ ਨਿਤਿਆ ਨਿਤਿਆ ਧਾਤੂ ਪਰਸਗਯੋਹ।*
*ਨਿਤਿਆ ਸਮਾਸੇ ਵਾਕਿਆ ਤੁ ਸਾ ਵਿਵਕਸ਼ਾ ਮਪੇਕਸਤੇ॥*

ਅਰਥਾਤ ਕਿਸੇ ਸ਼ਬਦ ਦੀ ਅੰਦਰੂਨੀ ਬਣਤਰ ਵਿਚ ਕਿਸੇ ਧਾਤੂ ਨਾਲ ਅਗੇਤਰ ਲਗਾਉਣ ਸਮੇਂ ਸਮਾਸੀ ਸ਼ਬਦਾਂ ਵਿਚ ਸੰਧੀ ਹੁੰਦੀ ਹੈ।ਪਰ ਜੇਕਰ ਵਾਕ ਵਿਚ ਵੀ ਕਈ ਸ਼ਬਦ ਸੰਧੀ ਦੇ ਵਿਧਾਨ ਅਨੁਸਾਰ ਜੁੜ ਜਾਣ ਉਥੇ ਲੇਖਕ ਦੀ ਮਰਜੀ ਤੇ ਨਿਰਭਰ ਕਰਦਾ ਹੈ ਕਿ ਉਹ ਸੰਧੀ ਕਰੇ ਜਾਂ ਨਾ ਕਰੇ। ਪ੍ਰੋ. ਸਾਹਿਬ ਸਿੰਘ(1939:41) ਅਨੁਸਾਰ "ਪੰਜਾਬੀ ਵਿਚ ਸੰਧੀ ਨੂੰ ਵਰਤੋਂ ਵਿਚ ਲਿਆਉਣ ਵਾਲਾ ਆਖਰੀ ਨਿਯਮ ਹਟ ਗਿਆ ਹੈ, ਭਾਵ ਵਾਕ ਵਿਚਾਲੇ ਸ਼ਬਦਾਂ ਦਾ ਆਪਸ ਵਿਚ ਜੋੜ ਨਹੀਂ ਹੁੰਦਾ, ਬਾਕੀ ਪਹਿਲੇ ਤਿੰਨ ਨਿਯਮ ਵਰਤੇ ਜਾਂਦੇ ਹਨ"।

### 3.2.1 ਸੰਧੀ ਨਿਯਮ

'ਅਸਟਾਧਿਆਈ' ਵਿਚ ਸੰਧੀ ਦੇ ਪ੍ਰਮੁੱਖ ਤੌਰ ਤੇ ਤਿੰਨ ਭੇਦ-(ੳ) ਸਵਰ ਸੰਧੀ, (ਅ) ਵਿਅੰਜਨ ਸੰਧੀ ਅਤੇ(ੲ) ਵਿਸਰਗ ਸੰਧੀ ਦੱਸੇ ਗਏ ਹਨ।ਪੰਜਾਬੀ ਭਾਸ਼ਾ ਵਿਚ ਵਿਸਰਗ ਸੰਧੀ ਨਹੀਂ ਹੁੰਦੀ ਤੇ ਪਹਿਲੀਆਂ ਦੋ ਕਿਸਮ ਦੀਆਂ ਸੰਧੀਆਂ ਮਿਲਦੀਆਂ ਹਨ।

3.2.1.1 **ਸਵਰ ਸੰਧੀ**

ਸੂਤਰ ਨੰ. (6-1-101) ਅਨੁਸਾਰ ਜਦੋਂ ਇੱਕ ਲੱਛਣ ਵਾਲੇ ਦੋ ਸਵਰ ਜੁੜ ਜਾਂਦੇ ਹਨ ਤਾਂ ਉਨ੍ਹਾਂ ਵਿਚੋਂ ਇੱਕ ਦੀਰਘ ਹੋ ਜਾਂਦਾ ਹੈ। / ਅ, ਇ, ਉ/ ਤੋਂ ਬਾਅਦ ਇਹੋ ਸਵਰ ਹ੍ਰਸਵ ਜਾਂ ਦੀਰਘ ਰੂਪ ਵਿਚ ਹੋਣ ਤਾਂ ਦੋਵਾਂ ਦੇ ਸਥਾਨ ਉਪਰ ਦੀਰਘ ਸਵਰ ਤਬਦੀਲ ਹੋ ਜਾਂਦਾ ਹੈ:

ਸਤੀ+ ਈਸ਼= ਸਤੀਸ਼

ਗੁਰੂ+ ਉਪਦੇਸ਼= ਗੁਰੂਪਦੇਸ਼

/ਐ/, /ਔ/ ਦੁਆਰਾ ਸੰਸਕ੍ਰਿਤ ਵਿਚ 'ਗੁਣ' ਸੰਧੀ ਹੁੰਦੀ ਹੈ। /ਅ/, /ਆ/ ਤੋਂ /ਈ/ ਜਾਂ /ਇ/ ਹੋਵੇ ਤਾਂ ਅਤੇ /ਉ/ ਜਾਂ /ਊ/ ਹੋਵੇ ਤਾਂ /ਓ/ ਤਬਦੀਲ ਹੋ ਜਾਂਦਾ ਹੈ।ਸੂਤਰ ਨੰ.(6-1-87) ਅਨੁਸਾਰ ਇਸ ਦਾ ਵਿਧਾਨ ਪੇਸ਼ ਕੀਤਾ ਗਿਆ ਹੈ। ਪੰਜਾਬੀ ਵਿਚ ਇਸ ਨੂੰ ਪ੍ਰਤੱਖ ਦੇਖਿਆ ਜਾ ਸਕਦਾ ਹੈ:

ਗਣ+ਈਸ਼=ਗਣੇਸ਼

ਸਰਵ+ਉਤਮ= ਸਰਵੋਤੱਮ

ਉਪ+ਇੰਦਰ=ਉਪੇਂਦਰ

ਮਹਾਂ+ਇੰਦਰ= ਮਹਿੰਦਰ

ਰਾਜ+ਇੰਦਰ= ਰਾਜਿੰਦਰ

ਦਿਨ+ਈਸ਼= ਦਿਨੇਸ਼

ਸ਼ੂਤਰ ਨੰ. (1-1-1) ਅਨੁਸਾਰ ਜੇਕਰ ਪਹਿਲੇ ਸ਼ਬਦ ਦੇ ਅੰਤ ਵਿਚ /ਅ/ ਜਾਂ /ਆ/ ਅਤੇ ਪਿਛਲੇ ਸ਼ਬਦ ਦੇ ਪਹਿਲੇ ਅੱਖਰ /ਏ/, /ਐ/' /ਓ/ ਅਤੇ /ਔ/ ਹੋਣ ਤਾਂ /ਏ/, /ਐ/ ਵਿਚੋਂ /ਐ/ ਅਤੇ /ਓ/ ਤੇ /ਔ/ ਵਿਚ 'ਔ' ਬਣ ਜਾਂਦਾ ਹੈ। ਸਵਰਾਂ ਦੀ ਇਸ ਕਿਸਮ ਦੀ ਸੰਧੀ ਨੂੰ 'ਵ੍ਰਿਧ' ਸੰਧੀ ਆਖਿਆ ਗਿਆ ਹੈ।ਪੰਜਾਬੀ ਭਾਸ਼ਾ ਵਿਚ ਇਸ ਪ੍ਰਕਾਰ ਸ਼ਬਦ ਬਣਤਰ ਵੇਖੀ ਜਾ ਸਕਦੀ ਹੈ:

ਪੰਚ+ ਇਤ= ਪੰਚੈਤ

ਜਨ+ ਏਕਤਾ= ਜਨੈਕਤਾ

ਮਹਾਂ+ਏਣ= ਮਹੈਣ

ਇੰਦਰ+ਓਰਾਵਤ= ਇੰਦਰਾਵਤ

/ਉ/, /ਊ/ ਤੋਂ ਪਿਛੇ ਵੱਖਰੇ ਸਵਰ ਵਰਨ ਆਉਣ ਤੇ ਇਨ੍ਹਾਂ ਦੀ ਥਾਂ ਤੇ /ਵ/ ਤਬਦੀਲ ਹੋ ਜਾਂਦਾ ਹੈ। /ਵ/ ਪਹਿਲੀ ਧੁਨੀ ਨਾਲ ਜੁੜਦਾ ਹੈ ਅਤੇ ਪਹਿਲਾ ਸਵਰ /ਵ/ ਨਾਲ ਜੁੜ ਜਾਂਦਾ ਹੈ,ਜਿਵੇਂ:

ਅਨੁ+ਏਖਣ= ਅਨੁਵੇਖਣ

ਪੰਜਾਬੀ ਵਿਚ ਸਵਰ ਅੱਖਰ ਦੇ ਪਿਛੇ ਅੰਕਿਤ ਹੋਣ ਤੇ /ਏ/ ਦੀ ਥਾਂ /ਈ/ ਬਣ ਜਾਂਦਾ ਹੈ ਅਤੇ /ਐ/ ਦੀ ਥਾਂ /ਇ/ ਬਣ ਜਾਂਦਾ ਹੈ ਅਤੇ /ਐ/ ਦੀ ਥਾਂ /ਆਯ/, /ਉ/ ਦੀ ਥਾਂ /ਅਣ/ ਅਤੇ /ਔ/ ਦੀ ਥਾਂ ਉਤੇ /ਆਵ/ ਤਬਦੀਲ ਹੋ ਜਾਂਦਾ ਹੈ:

ਸੇ+ ਅਨ= ਸੈਨ

ਵਿਨੈ+ ਅਕ= ਵਿਨਾਇਕ

ਪੋ+ ਅਨ= ਪਵਨ

ਪੌ+ ਅਕ= ਪਾਵਕ

ਗੁਰਬਾਣੀ ਦੀ ਭਾਸ਼ਾ ਵਿਚ ਵੀ ਸਵਰ ਸੰਧੀ ਆਮ ਮਿਲਦੀ ਹੈ, ਸੂਤਰ ਨੰ. (6-1-101) ਅਨੁਸਾਰ ਜਦੋਂ ਇਕੋ ਗੁਣ ਧਰਮ ਵਾਲੇ ਸਵਰ ਜੁੜਦੇ ਹਨ ਤਾਂ ਉਸੇ ਗੁਣ ਧਰਮ ਦਾ ਸਵਰ ਦੀਰਘ ਹੋ ਜਾਂਦਾ ਹੈ:

ਮੁਖਾ+ ਅਰਬਿੰਦ= ਮੁਖਾਰਬਿੰਦ

ਸੁਧ+ ਅੱਖਰ= ਸੁਧਾਖਰ

ਪ੍ਰਭ+ ਅਕਰ= ਪ੍ਰਭਾਕਰ

### 3.2.1.2 ਵਿਅੰਜਨ ਸੰਧੀ

ਅਸ਼ਟਾਧਿਆਈ ਵਿਚ ਜਿਸ ਪ੍ਰਕਾਰ ਸਵਰ ਸੰਧੀ ਦੀ ਵਿਆਖਿਆ ਕਰਦੇ ਸੂਤਰ ਮਿਲਦੇ ਹਨ, ਉਸ ਤਰ੍ਹਾਂ ਹੀ ਵਿਅੰਜਨ ਸੰਧੀ ਦੇ ਵਿਧਾਨ ਨੂੰ ਪ੍ਰਸਤੁਤ ਕਰਦੇ ਸੂਤਰਾਂ ਦੀ ਪੇਸ਼ਕਾਰੀ ਕੀਤੀ ਗਈ ਹੈ।ਸੂਤਰ ਨੰ.(8-4-40) ਅਨੁਸਾਰ ਜੇਕਰ 'ਤਵਰਗ' ਤੋਂ ਪਹਿਲਾਂ ਜਾਂ ਬਾਅਦ ਵਿਚ /ਸ਼/ ਤੇ 'ਚਵਰਗ' ਆਵੇ ਤਾਂ /ਸ/ ਤੋਂ /ਸ਼/ ਅਤੇ 'ਤਵਰਗ' ਤੋਂ 'ਚਵਰਗ' ਬਦਲ ਜਾਂਦਾ ਹੈ:

ਸਤ+ ਚਰਿਤ= ਸਚਰਿਤ

ਸਤ+ ਚਿਤ= ਸਚਿਤ

ਉਤ+ ਚਾਰਣ= ਉਚਾਰਣ

ਸਦ+ਜਨ=ਸੱਜਣ

ਸੂਤਰ ਨੰ. (8-4-43) ਵਿਚ ਲਿਖਿਆ ਹੈ ਕਿ/ਸ਼/ ਤੋਂ ਬਾਅਦ ਕੋਈ ਵਿਅੰਜਨ 'ਤਵਰਗ' ਵਿਚ ਤਬਦੀਲ ਨਹੀਂ ਹੁੰਦਾ ਜਿਵੇਂ:

ਪ੍ਰਸ਼+ਨ= ਪ੍ਰਸ਼ਨ

ਬਿਸ਼+ਨ= ਬਿਸ਼ਨ

ਕ੍ਰਿਸ਼+ ਨ= ਕ੍ਰਿਸ਼ਨ

ਸੂਤਰ ਨੰ. (8-4-40) ਅਨੁਸਾਰ /ਸ਼/ ਜਾਂ 'ਤਵਰਗ' ਦੇ ਪਹਿਲੇ ਜਾਂ 'ਤਵਰਗ' ਵਿਚੋਂ ਕੋਈ ਵੀ ਵਿਅੰਜਨ ਹੋਵੇ ਤਾਂ /ਸ/ ਤੋਂ/ਸ਼/ ਅਤੇ 'ਤਵਰਗ' ਤੋਂ 'ਟਵਰਗ' ਬਣ ਜਾਂਦਾ ਹੈ।ਜਿਵੇਂ:

ਚੇਸ਼+ਤਾ= ਚੇਸ਼ਟਾ

ਇਸ਼+ਤ= ਇਸ਼ਟ

ਦੁਸ਼+ ਤ=ਦੁਸਟ

ਵਿਸ਼+ ਨੁ=ਵਿਸ਼ਣੁ

ਕ੍ਰਿਸ਼+ ਨ= ਕ੍ਰਿਸਣ

ਸੂਤਰ ਨੰ. (8-2-39) ਅਨੁਸਾਰ ਵਰਗਾਂ ਦੇ ਪਹਿਲੇ,ਦੂਜੇ, ਤੀਜੇ ਅਤੇ ਚੌਥੇ ਤੇ /ਸ਼/, /ਸ਼/, /ਸ/ ਅਤੇ /ਹ/, ਵਰਗਾਂ ਦੇ ਤੀਜੇ, ਚੌਥੇ, ਪੰਜਵੇਂ 'ਹਕਾਰ' ਸਵਰ ਅੱਖਰ ਦੇ ਪਿਛੇ ਰਹਿਣ ਉਪਰੰਤ ਇਹ /ਜ/, /ਬ/, /ਗ/, /ਡ/, /ਦ/ ਵਿਚ ਤਬਦੀਲ ਹੋ ਜਾਂਦੇ ਹਨ। ਪੰਜਾਬੀ ਵਿਚ ਇਸ ਦੀਆਂ ਨਿਮਨਲਿਖਤ ਉਦਾਹਰਨਾਂ ਹਨ:

ਵਾਕ+ਈਸ਼= ਵਾਗ+ਈਸ਼= ਵਾਗੀਸ਼

ਅਚ+ ਅੰਤ= ਅਜੰਤ

ਚਿੱਤ+ ਅਨੰਦ= ਚਿਦਾਨੰਦ

ਉਤ+ਦੇਸ਼= ਉਦੇਸ਼

ਜਗਤ+ਈਸ਼= ਜਗਦੀਸ਼

ਵਰਗਾਂ ਦੇ ਪਹਿਲੇ, ਦੂਜੇ, ਤੀਜੇ, ਚੌਥੇ ਅਤੇ ਊਸ਼ਮ ਵਰਨ ਆਪਣੇ ਵਰਗ ਦੇ ਤੀਜੇ ਵਰਨ ਵਿਚ ਬਦਲ ਜਾਂਦੇ ਹਨ:

ਬੁੱਧ+ ਦੀ= ਬੁੱਧੀ

ਵ੍ਰਿਧ+ ਦੀ =ਵ੍ਰਿਧੀ

ਸਿੱਧ+ ਦੀ =ਸਿੱਧੀ

ਦੁਧ+ਦ =ਦੁੱਧ

ਸੂਤਰ ਨੰ. (8-4-54 ਤੇ55) ਅਨਸਾਰ ਅਨੁਨਾਸਿਕ ਵਿਅੰਜਨਾਂ ਨੂੰ ਛੱਡ ਕੇ ਹੋਰ ਕਿਸੇ ਵਿਅੰਜਨ ਦੇ ਬਾਅਦ /ਕ, ਖ, ਚ, ਛ, ਟ, ਠ, ਤ, ਥ, ਅਤੇ ਪ, ਫ / ਆਦਿ ਵਿਅੰਜਨਾਂ ਵਿਚੋਂ ਕੋਈ ਵਰਨ ਆਵੇ ਤਾਂ ਪਹਿਲੇ ਵਿਅੰਜਨ ਦੇ ਸਥਾਨ ਉਤੇ ਉਸੇ ਵਰਗ ਦਾ ਪਹਿਲਾ ਅੱਖਰ ਹੋ ਜਾਂਦਾ ਹੈ:

ਸਦ+ਕਾਰ= ਸਤਿਕਾਰ

ਤਜ+ ਸ਼ਿਵ= ਤੱਛਿਵ

ਸੂਤਰ ਨੰ. (8-3-25) ਅਨੁਸਾਰ ਜੇਕਰ 'ਸਮ' ਦੇ ਵਿਚਕਾਰ 'ਰਾਜ' ਸ਼ਬਦ ਹੋਵੇ ਤਾਂ ਇਸ ਵਿਚਲਾ /ਮ/ ਆਪਣੀ ਸਥਿਤੀ ਵਿਚ ਕਾਇਮ ਰਹਿੰਦਾ ਹੈ, ਇਹ ਅਨੁਸਵਰ ਨਹੀਂ ਬਣਦਾ। ਜਿਵੇਂ:

ਸਮ+ਰਾਟ= ਸਮਰਾਟ

ਸਮ+ਰਾਜ= ਸਮਰਾਜ

ਸੂਤਰ ਨੰ. (8-4-58) ਅਨੁਸਾਰ ਇਹ ਵਿਧਾਨ ਕੀਤਾ ਗਿਆ ਹੈ ਕਿ ਅਨੁਸਵਰ ਦੇ ਵਿਚਕਾਰ /ਸ਼/, /ਸ਼ਾ/, /ਸ/ ਅਤੇ /ਹ/ ਆਦਿ ਵਿਅੰਜਨਾਂ ਨੂੰ ਛੱਡ ਕੇ ਅਨੁਸਵਰ 'ਪਰਸਵਰਨ' ਬਣ ਜਾਂਦਾ ਹੈ:

ਅੰ+ਕ =ਅੰਗ

ਸੰ+ਕਾ= ਸ਼ੰਕਾ

ਅੰ+ ਚਿੱਤ= ਅੰਸ਼ਿਤ

ਸ਼ਾਂ+ ਤ= ਸ਼ਾਂਤ

ਪੰਜਾਬੀ ਭਾਸ਼ਾ ਵਿਚ /ਚ/ ਜਾਂ /ਛ/ ਦੇ ਸ਼ਬਦ ਵਿਚ ਪਿਛਲੇ ਹਿੱਸੇ ਵਿਚ ਹੋਣ ਤੇ ਪਿਛੇਤਰੀ ਵਰਨ ਦੀ ਥਾਂ ਉਤੇ /ਸ/ ਤਬਦੀਲ ਹੋ ਜਾਂਦਾ ਹੈ:

ਨਿਹ+ਚਿਤ= ਨਿਸਚਿਤ

/ਸ਼/, /ਖ/ ਅਤੇ /ਸ/ ਆਦਿ ਵਿਅੰਜਨਾਂ ਤੋਂ ਪਿਛੇ ਜਦੋਂ ਇਨ੍ਹਾਂ ਵਿਚੋਂ ਕੋਈ ਅੱਖਰ ਆ ਜਾਵੇ ਤਾਂ ਪਿਛੇਤਰੀ ਵਰਨ ਦੀ ਥਾਂ ਤੇ ਉਕਤ ਅੱਖਰ ਹੀ ਆਪਣੀ ਹੋਂਦ ਕਾਇਮ ਰੱਖਦਾ ਹੈ:

ਮਨ+ਸੰਯਮ= ਮਨਸੰਯਮ

ਪੁੰਨ+ਖ਼ਸ਼ਟੀ= ਪੁੰਨਖਸ਼ਟੀ

ਪੰਜਾਬੀ ਭਾਸ਼ਾ ਵਿਚ ਜੇਕਰ /ਅ/ ਦੇ ਪਿਛੇਤਰ ਵਰਨ ਹੋਵੇ ਤਾਂ ਪਿਛਲੀ /ਅ/ ਵਿਅੰਜਨ ਧੁਨੀ ਅਤੇ ਪੂਰਬਲੀ /ਅ/ ਵਿਅੰਜਨ ਧੁਨੀ ਦੋਵਾਂ ਥਾਂਵਾਂ ਤੇ /ਓ/ ਤਬਦੀਲ ਹੋ ਜਾਂਦਾ ਹੈ। /ਓ/ ਜਦੋਂ ਪਹਿਲੇ ਅੱਖਰ ਨਾਲ ਆਪਣੀ ਹੋਂਦ ਸਥਾਪਿਤ ਕਰਦਾ ਹੈ ਤਾਂ ਪਿਛਲੇ /ਅ/ ਵਿਅੰਜਨ ਦਾ ਲੋਪ ਹੋ ਜਾਂਦਾ ਹੈ।

ਮਨ+ ਅਰਥ= ਮਨੋਰਥ

ਮਨ+ ਹਰਹ= ਮਨੋਹਰ

ਸ਼ਬਦ ਵਰਗ ਦਾ ਤੀਜਾ, ਚੌਥਾ ਜਾਂ ਪੰਜਵਾਂ ਅੱਖਰ ਜਾਂ /ਯ, ਰ, ਲ, ਵ, ਹ/ ਸ਼ਬਦ ਵਿਚ ਪਿਛਲੇ ਹਿੱਸੇ ਵਿਚ ਹੋਣ ਅਤੇ /ਅ/ ਤੋਂ ਪਹਿਲੇ ਪਿਛੇਤਰੀ ਵਰਨ, ਦੋਵਾਂ ਦੀ ਥਾਂ ਤੇ /ਓ/ ਤਬਦੀਲ ਹੋ ਕੇ ਪਹਿਲੇ ਅੱਖਰ ਨਾਲ ਜੁੜ ਜਾਂਦਾ ਹੈ:

ਮਨ+ਮੋਹਨ= ਮਨੋਮੋਹਨ

ਅਧ+ ਗਤੀ= ਅਧੋਗਤੀ

ਸ਼ਬਦ ਵਿਚ /ਰ/ ਧੁਨੀ ਦੇ ਪਿਛਲੇ ਹਿੱਸੇ ਵਿਚ ਹੋਣ ਤੇ ਵਿਸਰਗ ਦਾ ਲੋਪ ਹੋ ਜਾਂਦਾ ਹੈ ਅਤੇ ਪਹਿਲਾ ਸਵਰ ਦੀਰਘ ਬਣ ਜਾਦਾ ਹੈ:

ਨਿ+ ਰਸ= ਨੀਰਸ

ਨਿ + ਰੋਗ= ਨੀਰੋਗ

ਪੰਜਾਬੀ ਵਿਚ ਸ਼ਬਦ ਦੇ ਮੁੱਢ ਵਿਚ /ਤ/ ਤੇ ਪਿਛੇ /ਨ/ ਆਉਣ ਤੇ /ਤ/, /ਨ/ ਵਿਚ ਤਬਦੀਲ ਹੋਕੇ ਅਗਲੇ /ਨ/ ਨਾਲ ਆਪਣੀ ਸਾਰਥਿਕਤਾ ਕਾਇਮ ਕਰਦਾ ਹੈ।

ਕਿਤ+ ਨਾ= ਕਿੰਨਾ

ਉਤ+ ਨਾ= ਉਨਾ

ਸ਼ਬਦ ਵਿਚ ਪਹਿਲਾਂ /ਸ/ ਅਤੇ ਪਿਛਲੇ ਭਾਗ ਵਿਚ /ਥ/ ਹੋਣ ਤੇ ਸਬਦ ਵਿਚਲਾ /ਤ/ ਹਮੇਸ਼ਾ /ਥ/ ਨਾਲ ਰਲ਼ ਕੇ ਆਪਣੀ ਹੋਂਦ ਸਥਾਪਿਤ ਕਰਦਾ ਹੈ:

ਇਸ+ ਥੇ= ਇਤ+ ਥੇ= ਇਥੇ

ਕਿਸ+ ਥੇ= ਕਿਤ+ਕੇ ਕਿਥੇ

ਸ਼ਬਦਾਂ ਦੇ ਮੁੱਢ ਵਿਚ /ਸ/ ਅਤੇ ਪਿਛੇ /ਧ/ ਵਿਅੰਜਨ ਧੁਨੀ ਹੋਣ ਤੇ ਹਮੇਸ਼ਾ /ਧ/ ਤੋਂ /ਦ/ ਬਦਲ ਜਾਂਦਾ ਹੈ।

ਜਿਸ+ ਧਰ= ਜਿਦ+ ਧਰ= ਜਿਧਰ

ਕਿਸ+ ਧਰ= ਕਿਦ+ ਧਰ= ਕਿੱਧਰ

ਪੰਜਾਬੀ ਧੁਨੀ ਵਿਉਂਤ ਦੀ ਇਹ ਰੂਪ-ਰੇਖਾ 'ਅਸ਼ਟਾਧਿਆਈ' ਦੀ ਸਿਧਾਂਤਕ ਸੇਧ ਆਧਾਰਿਤ ਹੈ। ਕਿਸੇ ਵੀ ਭਾਸ਼ਾ ਦੀ ਸੰਰਚਨਾ ਦਾ ਆਧਾਰ ਉਸ ਦੀਆਂ ਧੁਨੀਆਂ ਹੁੰਦੀਆਂ ਹਨ।ਧੁਨੀਆਂ ਤੋਂ ਭਾਸ਼ਾ ਦੀ ਬੁਨਿਆਦ ਸ਼ੁਰੂ ਹੋ ਕੇ ਵਾਕ ਤੱਕ ਪਰਵਾਨ ਚੜ੍ਹਦੀ ਹੈ। ਵਿਆਕਾਰਨਕਾਰ ਨੇ ਆਪਣੇ ਅਧਿਐਨ ਦਾ ਵਿਸ਼ਾ ਹੀ ਸਭ ਤੋਂ ਪਹਿਲਾਂ ਧੁਨੀ ਨੂੰ ਬਣਾਇਆ ਹੈ। ਪੱਛਮੀਂ ਭਾਸ਼ਾ ਵਿਗਿਆਨ ਵਿਚ ਵਿਕਸਿਤ ਧੁਨੀ ਵਿਗਿਆਨ ਦੀ ਸ਼ਾਖਾ ਅੱਜ ਪੂਰੇ ਸੰਸਾਰ ਦੀਆਂ ਭਾਸ਼ਾਵਾਂ ਦੀਆਂ ਧੁਨੀਆਂ ਦਾ ਅਧਿਐਨ ਵਿਸ਼ਲੇਸ਼ਣ ਕਰਨ ਵਾਸਤੇ ਸਮੱਗਰ ਅਤੇ ਵਿਗਿਆਨਕ ਮੰਨੀ ਜਾਂਦੀ ਹੈ। ਪਰ ਜਦੋਂ ਇਸ ਦੇ ਸਮਵਿੱਥ ਪਾਣਿਨੀ ਵਿਆਕਰਨ ਵਿਚ ਉਸ ਦੁਆਰਾ ਪੇਸ਼ ਸਿਧਾਂਤ 'ਮਹੇਸ਼ਵਰ ਸੂਤਰ' ਨੂੰ ਰੱਖਿਆ ਜਾਂਦਾ ਹੈ ਤਾਂ ਇਹ ਗੱਲ ਬਿਲਕੁਲ ਸਪੱਸ਼ਟ ਹੋ ਜਾਂਦੀ

ਹੈ ਕਿ ਭਾਸ਼ਾ ਵਿਗਿਆਨੀਆਂ ਨੇ ਧੁਨੀਆਂ ਦੀ ਵਰਗਵੰਡ ਦਾ ਕੋਈ ਆਪਣਾ ਨਵਾਂ ਸਿਧਾਂਤ ਨਹੀਂ ਘੜਿਆ ਸੀ। ਉਨ੍ਹਾਂ ਪਾਣਿਨੀ ਵਿਆਕਰਨ ਦੀ ਅੰਤਰ-ਦ੍ਰਿਸ਼ਟੀ ਤੋਂ ਸੇਧ ਲੈ ਕੇ 'ਅਸ਼ਟਾਧਿਆਈ' ਵਿਚ ਪੇਸ਼ ਉਕਤ ਸਿਧਾਂਤ ਨੂੰ ਹੀ ਵਿਗਿਆਨਕ ਉਪਕਰਨਾਂ ਦੀ ਸਹਾਇਤਾ ਨਾਲ ਸੋਧ- ਸੰਵਾਰ ਕੇ, ਆਧੁਨਿਕ ਭਾਸ਼ਾ ਵਿਗਿਆਨ ਵਿਚ ਪੇਸ਼ ਕੀਤਾ ਹੈ। ਬੇਸ਼ੱਕ 'ਅਸ਼ਟਾਧਿਆਈ' ਦਾ ਸਿਧਾਂਤਕ ਚੌਖਟਾ ਉਚਾਰਨ ਧੁਨੀ ਵਿਗਿਆਨ ਦੇ ਪੱਧਰ ਦਾ ਹੈ ਜਦਕਿ ਅਜੋਕੇ ਧੁਨੀ ਵਿਗਿਆਨ ਵਿਚ ਇਸ ਦੇ ਨਾਲ ਸੰਚਾਰਨ ਅਤੇ ਸ਼੍ਰਵਨ ਧੁਨੀ ਵਿਗਿਆਨ ਦੀਆਂ ਸ਼ਾਖਾਵਾਂ ਵੀ ਵਿਕਸਿਤ ਹੋ ਚੁੱਕੀਆਂ ਹਨ। ਫਿਰ ਵੀ ਇਸ ਧੁਨੀ-ਸਿਧਾਂਤ ਚਿੰਤਨ ਦੇ ਇਤਿਹਾਸਕ ਮਹੱਤਵ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

# ਅਧਿਆਇ: 4

# ਪੰਜਾਬੀ ਸਬਦਾਂ ਦੀ ਰੂਪ ਰਚਨਾ

## 4.0 ਪਿਛੋਕੜ

ਸ਼ਬਦ ਬੋਧ ਦਾ ਅਧਿਐਨ ਜਾਂ ਇਤਿਹਾਸ ਬੜਾ ਪੁਰਾਤਨ ਹੈ।ਪਾਣਿਨੀ ਵਿਆਕਰਨ ਤੋਂ ਲੈ ਕੇ ਪੱਛਮ ਦੀ ਪਰੰਪਰਾਈ ਅਤੇ ਆਧੁਨਿਕ ਭਾਸ਼ਾ ਵਿਗਿਆਨ ਤੱਕ ਸ਼ਬਦ ਚਿੰਤਨ ਦਾ ਲੰਮਾ ਇਤਿਹਾਸ ਹੈ। ਮਾਰਟਿਨ (1976:01) ਅਨੁਸਾਰ,ਯੂਨਾਨੀ, ਰੋਮੀ ਤੇ ਪਾਣਿਨੀ ਵਿਆਕਰਨ ਪਰੰਪਰਾ ਮੁੱਖ ਤੌਰ ਤੇ ਸ਼ਬਦਾਂ ਦੇ ਹੀ ਵਿਆਕਰਨ ਹਨ।ਇਸ ਲਈ 20ਵੀਂ ਸਦੀ ਤੱਕ ਵਿਆਕਰਨ ਦੇ ਅੰਤਰਗਤ ਸ਼ਬਦ ਰਚਨਾ ਤੇ ਸੰਰਚਨਾ ਦਾ ਅਧਿਐਨ ਹੀ ਹੁੰਦਾ ਰਿਹਾ ਹੈ।ਉੱਤਰ-ਸੋਸਿਊਰ ਕਾਲ ਵਿਚ ਸ਼ਬਦ ਚਿੰਤਨ ਦੀ ਪਰੰਪਰਾ ਧੁਨੀ ਤੇ ਰੂਪੀਮ ਕੇਂਦਰਿਤ ਹੋ ਗਈ।ਬਲੂਮਫੀਲਡ(1933), ਚੌਮਸਕੀ (1957-65) ਅਤੇ ਉਸ ਤੋਂ ਪਿਛਲੇ ਭਾਸ਼ਾ ਵਿਗਿਆਨੀਆਂ ਦਾ ਮਤ ਹੈ ਕਿ ਸ਼ਬਦ ਦੀ ਅੰਤ੍ਰੀਵੀ ਬਣਤਰ ਦੇ ਨਿਯਮਾਂ ਦਾ ਸੁਤੰਤਰ ਅਧਿਐਨ ਸੰਭਵ ਹੈ। ਇਸ ਲਈ ਇਹਨਾਂ ਨਿਯਮਾਂ ਨੂੰ ਵਾਕ ਬਣਤਰ ਦੇ ਨਿਯਮਾਂ ਨਾਲੋਂ ਵੱਖਰੇ ਤੌਰ ਤੇ ਵਿਚਾਰਿਆ ਜਾ ਸਕਦਾ ਹੈ।ਇਉਂ ਸਬਦ ਅਧਿਐਨ ਨੂੰ ਦੋ ਪੱਖਾਂ ਨਾਲ ਵਿਚਾਰਿਆ ਜਾਂਦਾ ਹੈ-ਸ਼ਬਦ ਰਚਨਾ ਤੇ ਬਣਤਰ।

ਪਾਣਿਨੀ ਵਿਆਕਰਨ ਅਸ਼ਟਾਧਿਆਈ ਦੀ ਅੰਤਰ-ਦ੍ਰਿਸ਼ਟੀ ਵਿਚ ਪੰਜਾਬੀ ਭਾਸ਼ਾ ਦੇ ਸ਼ਬਦਾਂ ਦੀ ਰੂਪ-ਰਚਨਾ ਤੇ ਸੰਰਚਨਾ ਦੀ ਸਿਧਾਂਤਕ ਰੂਪ-ਰੇਖਾ ਬਣਾਉਣ ਤੋਂ ਪਹਿਲਾਂ ਪੰਜਾਬੀ ਵਿਚ ਲਿਖੇ ਹੁਣ ਤੱਕ ਦੇ ਵਿਆਕਰਨਾਂ ਵਿਚ ਸ਼ਬਦ ਨਿਰਮਾਣ ਦੀ ਸਥਿਤੀ ਦਾ ਜਾਇਜ਼ਾ ਲੈਣਾ ਜ਼ਰੂਰੀ ਜਾਪਦਾ ਹੈ।ਪੰਜਾਬੀ ਵਿਆਕਰਨ ਦੇ ਖੇਤਰ ਵਿਚ ਮੁੱਖ ਤੌਰ ਤੇ ਤਿੰਨ ਤਰ੍ਹਾਂ ਦੀਆਂ ਵਿਆਕਰਨ ਪੁਸਤਕਾਂ ਮਿਲਦੀਆਂ ਹਨ;1. ਵਿਆਕਰਨ ਦੀਆਂ ਪਾਠ ਪੁਸਤਕਾਂ, 2. ਹਵਾਲਾ ਵਿਆਕਰਨਾਂ ਤੇ 3. ਵਿਆਕਰਨ ਬਾਰੇ ਖੋਜ-ਪੱਤਰ ਤੇ ਪੁਸਤਕਾਂ।ਪੰਜਾਬੀ ਸਬਦਾਂ ਦੀ ਰੂਪ-ਰਚਨਾ ਦੇ ਇਸ ਪ੍ਰਾਪਤ ਅਧਿਐਨ ਵਿਚ ਸ਼ਬਦਾਂ ਦੀ ਪਰਿਭਾਸ਼ਾ, ਰਚਨਾ-ਸੰਰਚਨਾ ਅਤੇ ਵਰਗੀਕਰਨ ਬਾਰੇ ਕੁਝ ਸੰਕਲਪੀ ਵਿਆਖਿਆਵਾਂ ਸਾਂਝੀਆਂ ਹਨ।ਮੂਲ ਰੂਪ ਵਿਚ ਇਨ੍ਹਾਂ ਵਿਆਕਰਨਾਂ ਵਿਚ ਪਰੰਪਰਾਈ ਵਿਆਕਰਨ, ਭਾਰਤੀ ਸਨਾਤਨੀ ਸੰਸਕ੍ਰਿਤ ਵਿਆਕਰਨ ਪਰੰਪਰਾ ਤੇ ਆਧੁਨਿਕ ਭਾਸ਼ਾ ਵਿਗਿਆਨਕ ਅੰਤਰ-ਦ੍ਰਿਸ਼ਟੀ ਆਧਾਰਿਤ ਸਮਝ ਨੂੰ ਮਿਸ਼ਰਤ ਰੂਪ ਵਿਚ ਅਪਣਾਇਆ ਗਿਆ ਹੈ।ਇਥੇ ਅਸੀਂ ਪੰਜਾਬੀ ਦੀਆਂ ਬਹੁ-ਚਰਚਿਤ ਵਿਆਕਰਨਾਂ- ਬਿਹਾਰੀ ਲਾਲ ਪੁਰੀ (1867), ਰਾਮ ਸਿੰਘ (1930), ਕਰਮ ਸਿੰਘ ਗੰਗਾਵਾਲਾ (1930) ਅਤੇ ਦੁਨੀ ਚੰਦਰ (1959 ਤੇ 1964) ਨੂੰ ਹਵਾਲਾ ਬਿੰਦੂ ਬਣਾ ਕੇ ਪੰਜਾਬੀ ਸਬਦਾਂ ਦਾ ਅਧਿਐਨ ਅਤੇ ਪਾਣਿਨੀ ਵਿਆਕਰਨ ਦੇ ਸੰਦਰਭ ਵਿਚ ਪੰਜਾਬੀ ਦੇ ਸ਼ਬਦਾਂ ਦੀ ਰੂਪ-ਰਚਨਾ ਦੀ ਰੂਪ ਰੇਖਾ ਉਲੀਕਣ ਦਾ ਯਤਨ ਕਰਾਂਗੇ।

ਬਿਹਾਰੀ ਲਾਲ ਪੁਰੀ ਨੇ ਸ਼ਬਦਾਂ ਦੀਆਂ ਦੋ ਕਿਸਮਾਂ -'ਵਾਚਕ ਸ਼ਬਦ' ਤੇ 'ਅਪਸ਼ਬਦ' ਦੱਸੀਆਂ ਹਨ।'ਵਾਚਕ ਸ਼ਬਦ' ਉਹ ਹੁੰਦੇ ਹਨ ਜੋ ਵਸਤੂ, ਕਰਮ ਤੇ ਗੁਣ ਦੀ ਸੂਚਨਾ ਦਿੰਦੇ ਹਨ ਅਤੇ ਇਹ ਦੋ ਪ੍ਰਕਾਰ ਦੇ ਹੁੰਦੇ ਹਨ- 'ਰੂੜ੍ਹ' ਤੇ 'ਯੌਗਿਕ'।'ਅਪਸ਼ਬਦ' ਉਨ੍ਹਾਂ ਨੂੰ ਆਖਿਆ ਜਾਂਦਾ ਹੈ ਜਿੰਨ੍ਹਾਂ ਦਾ ਕੋਈ

ਅਰਥ ਨਹੀਂ ਹੁੰਦਾ, ਪੁਰੀ ਨੇ ਵਾਚਕ ਸ਼ਬਦਾਂ ਦੀਆਂ ਅੱਗੋਂ ਅੱਠ ਕਿਸਮਾਂ; ਨਾਂਵ, ਪੜਨਾਂਵ, ਕਿਰਿਆ, ਕਿਰਿਆ ਵਿਸੇਸ਼ਣ, ਗੁਣ ਵਾਚਕ, ਅਵਯਵ, ਯੌਗਿਕ ਤੇ ਸੰਬੋਧਨ ਆਦਿ ਦੱਸੀਆਂ ਹਨ।

ਰਾਮ ਸਿੰਘ ਤੇ ਕਰਮ ਸਿੰਘ ਗੰਗਾਵਾਲੇ ਨੇ 'ਸ਼ਬਦ ਬੋਧ' ਸਿਰਲੇਖ ਤਹਿਤ ਸ਼ਬਦ ਨੂੰ ਤਿੰਨ ਪੱਖਾਂ ਤੋਂ ਵਿਚਾਰਿਆ ਹੈ-ਵੰਡ/ਵਰਗੀਕਰਨ, ਰੂਪਾਂਤਰ ਤੇ ਸਬਦ ਉਸਾਰੀ।ਇਹਨਾਂ ਦੋਵਾਂ ਵਿਆਕਰਨਾਂ ਵਿਚ ਵਰਗੀਕਰਨ ਦੇ ਅੰਤਰਗਤ ਸ਼ਬਦਾਂ ਨੂੰ ਅਰਥ ਦੇ ਆਧਾਰ ਉਤੇ ਅੱਠ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ।ਪਰ ਰਾਮ ਸਿੰਘ ਨੇ ਇਹ ਵੀ ਦੱਸਿਆ ਹੈ ਕਿ ਬਣਤਰ ਦੇ ਪੱਖ ਤੋਂ ਸ਼ਬਦ 'ਰੂੜ੍ਹ' ਤੇ 'ਯੌਗਿਕ' ਹੁੰਦੇ ਹਨ। ਇਸੇ ਤਰ੍ਹਾਂ ਰਾਮ ਸਿੰਘ ਨੇ ਰੂਪਾਂਤਰਨ ਅਨੁਸਾਰ ਸ਼ਬਦਾਂ ਨੂੰ 'ਵਿਕਾਰੀ' ਤੇ 'ਅਵਿਕਾਰੀ' ਵਿਚ ਵੰਡਿਆ ਹੈ।ਜਦਕਿ ਕਰਮ ਸਿੰਘ ਸ਼ਬਦਾਂ ਨੂੰ ਸੰਗਿਆ, ਕਿਰਿਆ ਤੇ ਅੱਵੈ ਵਿਚ ਵੰਡਦਾ ਹੈ। ਦੋਹਾਂ ਹੀ ਵਿਆਕਰਨਕਾਰਾਂ ਨੇ ਸ਼ਬਦ ਰਚਨਾ ਤੇ ਉਸਾਰੀ ਬਾਰੇ ਵੀ ਵਿਚਾਰ ਕੀਤਾ ਹੈ। ਰਾਮ ਸਿੰਘ ਅਨੁਸਾਰ ਸ਼ਬਦ ਰਚਨਾ ਦੀਆਂ ਤਿੰਨ ਵਿਧੀਆਂ ਹਨ-1. 'ਆਦਿ ਮਾਤ੍ਰਿਕ ਸ਼ਬਦ', 2. 'ਅੰਤ ਮਾਤ੍ਰਿਕ ਸ਼ਬਦ' ਤੇ 3. 'ਸਮਾਸੀ ਸ਼ਬਦ'। ਅੰਤ ਮਾਤ੍ਰਿਕ ਸ਼ਬਦਾਂ ਦੇ ਦੋ ਭੇਦ 'ਕਾਰਦੰਤਕ' ਅਤੇ 'ਤਧਿੱਤ' ਦੱਸੇ ਹਨ। ਕਰਮ ਸਿੰਘ ਨੇ ਸ਼ਬਦ ਰਚਨਾ ਦੀਆਂ ਤਿੰਨ ਮੁੱਖ ਸ਼੍ਰੇਣੀਆਂ ਬਣਾਈਆਂ ਹਨ-'ਮੂਲ ਸ਼ਬਦ', 'ਉਤਪੰਨ ਸ਼ਬਦ' ਤੇ 'ਸਮਾਸੀ ਸ਼ਬਦ'।ਇਨ੍ਹਾਂ ਤਿੰਨਾਂ ਹੀ ਵਿਆਕਰਨਕਾਰਾਂ ਨੇ ਸ਼ਬਦ ਬੋਧ ਦੇ ਅੰਤਰਗਤ ਸ਼ਬਦਾਂ ਦਾ ਵਰਗੀਕਰਨ ਅੱਠ ਸ਼੍ਰੇਣੀਆਂ ਵਿਚ ਕੀਤਾ ਹੈ।ਸੰਕਲਪੀ ਪਦਾਵਲੀ ਦੇ ਅੰਤਰ ਨਾਲ ਇਹਨਾਂ ਨੂੰ ਇੱਕੋ ਹੀ ਤਰ੍ਹਾਂ ਪਰਿਭਾਸਿਤ ਕੀਤਾ ਹੈ।

ਦੁਨੀ ਚੰਦਰ (ਉਹੀ:44) ਨੇ ਉਤਪਤੀ ਦੇ ਆਧਾਰ ਤੇ ਸ਼ਬਦਾਂ ਦੀਆਂ ਦੋ ਕਿਸਮਾਂ ਦੱਸੀਆਂ ਹਨ - ਰੂੜ੍ਹੀ ਤੇ ਯੌਗਿਕ ਅਤੇ ਉਸਨੇ ਸ਼ਬਦਾਂ ਨੂੰ ਰੂਪ ਦੇ ਆਧਾਰ ਉਪਰ -'ਵਿਕਾਰੀ' ਤੇ 'ਅਵਿਕਾਰੀ' ਵਿਚ ਵੰਡਿਆ ਹੈ। ਉਸ ਦੇ ਵਿਚਾਰ ਅਨੁਸਾਰ ਪ੍ਰਾਤਿਪਦਿਕ (ਮੂਲਾਂਸ਼) ਅਤੇ ਧਾਤੂ, ਵਿਕਾਰੀ ਸ਼ਬਦਾਂ ਦੇ ਦੋ ਰੂਪ ਹਨ ਅਤੇ ਇਨ੍ਹਾਂ ਵਿਕਾਰੀ ਸ਼ਬਦਾਂ (ਪ੍ਰਾਤਿਪਦਿਕ ਤੇ ਧਾਤੂ ) ਨਾਲ ਪ੍ਰਤਿਐ ਜੋੜਕੇ ਸੈਂਕੜੇ ਨਵੇਂ ਸ਼ਬਦਾਂ ਦੀ ਸਿੱਧੀ ਕੀਤੀ ਜਾ ਸਕਦੀ ਹੈ। ਇਹਨਾਂ ਨਾਲ ਜੁੜਨ ਵਾਲੇ ਪਿਛੇਤਰਾਂ ਦੇ ਦੋ ਭੇਦ ਹਨ- (ੳ) ਵਿਭਕਤੀ- ਜਿਵੇਂ 'ਰੰਬੇ' ਸ਼ਬਦ ਵਿਚ /ਏ/ ਵਿਭਕਤੀ ਰੂਪ ਹੈ।(ਅ) ਵਿਉਤਪਤੀ ਮੂਲਕ ਪਿਛੇਤਰ- ਜਿਵੇਂ 'ਸਰੀਰਕ' ਵਿਚ /ਕ/ ਵਿਉਤਪਦ ਹੈ।

ਮੂਲ ਰੂਪ ਵਿਚ ਇਹਨਾਂ ਵਿਆਕਰਨਾਂ ਵਿਚ ਪਰੰਪਰਾਈ ਵਿਆਕਰਨ ਅਤੇ ਭਾਰਤੀ ਸਨਾਤਨੀ ਸੰਸਕ੍ਰਿਤ ਵਿਆਕਰਨ ਅਨੁਸਾਰ ਕੀਤੀ ਸ਼ਬਦ ਵੰਡ ਨੂੰ ਮਿਸਰਤ ਰੂਪ ਵਿਚ ਹੀ ਅਪਣਾਇਆ ਹੈ।ਇਥੋਂ ਇੱਕ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਇਨ੍ਹਾਂ ਲੇਖਕਾਂ ਨੇ ਸ਼ਬਦ ਨਿਰਮਾਣ ਦੇ ਅਧਿਐਨ ਨੂੰ ਗੰਭੀਰਤਾ ਨਾਲ ਵਾਚਿਆ ਹੈ। ਭਾਰਤੀ ਪਰੰਪਰਾ ਵਿਚ ਕਿਰਿਆ ਨੂੰ ਕੇਂਦਰੀ ਧੁਰਾ ਮੰਨਿਆ ਗਿਆ ਹੈ। ਇਨ੍ਹਾਂ ਵਿਚ ਕਿਰਿਆ ਨੂੰ ਪਰਿਭਾਸ਼ਿਤ ਕਰਨ ਦੇ ਨਾਲ-ਨਾਲ ਧਾਤੂ, ਪਦ, ਸਕਰਮਕ, ਅਕਰਮਕ ਪ੍ਰੇਰਨਾਰਥਕ, ਕਾਲ ਤੇ ਲਕਾਰ ਦੇ ਸਿਰਲੇਖਾਂ ਤਹਿਤ ਬਿਆਨ ਕੀਤਾ ਗਿਆ ਹੈ।

ਪਾਣਿਨੀ ਵਿਆਕਰਨ ਦੇ ਮਾਡਲ ਅਨੁਸਾਰ ਪੰਜਾਬੀ ਸ਼ਬਦ ਦੀ ਰੂਪ ਰਚਨਾ ਤੇ ਸੰਰਚਨਾ ਨੂੰ ਹੇਠਲੀ ਸਾਰਨੀ ਅਨੁਸਾਰ ਉਲੀਕਿਆ ਗਿਆ ਹੈ:




ਉਕਤ ਸਾਰਨੀ ਤੋਂ ਸਪੱਸ਼ਟ ਹੈ ਕਿ 'ਅਸ਼ਟਾਧਿਆਈ' ਵਿਚ ਸ਼ਬਦਾਂ ਦੀ ਰੂਪ ਰਚਨਾ ਦਾ ਆਧਾਰ ਵਿਕਾਰ ਹੈ।

## 4.1 ਵਿਕਾਰੀ ਰੂਪ

ਅਸ਼ਟਾਧਿਆਈ ਵਿਚ ਵਿਕਾਰੀ ਸ਼ਬਦ ਰੂਪਾਂ ਨੂੰ 'ਸੁਬੰਤ' (ਪ੍ਰਾਤਿਪਦਿਕ) ਤੇ 'ਤਿਙੰਤ੍' (ਧਾਤੂ) ਵਿਚ ਰੱਖਿਆ ਹੈ।ਵਿਭਕਤੀ ਦੀਆਂ ਦੋ ਕਿਸਮਾਂ- ਨਾਂਵੀ ਵਿਭਕਤੀ (Nominal inflection) ਅਤੇ ਕਿਰਿਆਵੀ ਵਿਭਕਤੀ (Verb inflection) ਹਨ। ਇਨ੍ਹਾਂ ਵਿਚੋਂ ਪਹਿਲੀ ਕਿਸਮ ਪ੍ਰਾਤਿਪਦਿਕਾਂ ਨਾਲ ਜੁੜਕੇ

ਸ਼ਬਦ ਰੂਪਾਂ ਦੀ ਸਿੱਧੀ ਕਰਦੀ ਹੈ,ਜਿਨ੍ਹਾਂ ਨੂੰ 'ਸੁਬੰਤ' ਰੂਪ ਆਖਿਆ ਗਿਆ ਹੈ ਅਤੇ ਦੂਜੀ ਕਿਸਮ ਦੇ ਵਿਭਕਤੀ ਰੂਪ ਧਾਤੂ ਨਾਲ ਜੁੜਕੇ 'ਤਿਙੰਤ੍' ਸ਼ਬਦਾਂ ਦਾ ਨਿਰਮਾਣ ਕਰਦੇ ਹਨ।

### 4.1.1 (ਸੁਬੰਤ੍ ਰੂਪ) ਪ੍ਰਾਤਿਪਦਿਕ

ਅਸ਼ਟਾਧਿਆਈ ਦੇ ਸੂਤਰ *ਅਰਥਵਦ ਧਾਤੂ ਪ੍ਰਤਿਯਾਹ ਪ੍ਰਾਤਿਪਦਿਕਮ੍ (1-2-45)* ਵਿਚ ਪ੍ਰਾਤਿਪਦਿਕ ਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਗਈ ਹੈ- ਕਿ ਧਾਤੂ ਅਤੇ ਪਿਛੇਤਰ ਨੂੰ ਛੱਡਕੇ ਜੋ ਵੀ ਅਰਥਯੁਕਤ ਤੱਤ ਹੁੰਦਾ ਹੈ,ਉਸ ਨੂੰ 'ਪ੍ਰਾਤਿਪਦਿਕ'ਕਹਿੰਦੇ ਹਨ।ਧਾਤੂ ਅਤੇ ਪਿਛੇਤਰ ਨੂੰ ਛੱਡਕੇ ਬਾਕੀ ਸਾਰੇ ਸਾਰਥਿਕ ਸ਼ਬਦਾਂ ਨੂੰ 'ਪ੍ਰਾਤਿਪਦਿਕ' ਦੀ ਸ਼੍ਰੇਣੀ ਵਿਚ ਰੱਖਿਆ ਗਿਆ ਹੈ।ਪੰਜਾਬੀ ਵਿਚ ਮੂਲਾਂਸ਼ ਪ੍ਰਤਿਪਦਿਕ ਦਾ ਪਰਿਆਇ ਹੈ। ਪੰਜਾਬੀ ਦੇ ਨਾਂਵ ਅਤੇ ਵਿਸ਼ੇਸ਼ਣ ਪ੍ਰਾਤਿਪਦਿਕ ਸ਼੍ਰੇਣੀ ਵਿਚ ਆਉਂਦੇ ਸ਼ਬਦ ਰੂਪ ਹਨ।ਪਾਨਿਨੀ ਨੇ ਇਹਨਾਂ ਦੋਵਾਂ ਨੂੰ ਪ੍ਰਾਤਿਪਦਿਕ ਅਧੀਨ ਵਿਚਾਰਦਿਆਂ ਹੋਇਆਂ ਨਾਂਵ ਵਰਗ ਵਿਚ ਰੱਖਕੇ ਵਿਸ਼ਲੇਸ਼ਿਤ ਕੀਤਾ ਹੈ।ਪੰਜਾਬੀ ਵਿਚ ਵਿਸ਼ੇਸ਼ਣ ਦਾ ਰੂਪ ਨਾਂਵ ਦਾ ਅਨੁਸਾਰੀ ਹੁੰਦਾ ਹੈ। ਪ੍ਰਾਤਿਪਦਿਕ ਨਾਲ ਨਾਂਵੀ ਵਿਭਕਤੀ ਰੂਪ ਜੁੜਕੇ ਨਾਂਵ, ਪੜਨਾਂਵ ਅਤੇ ਵਿਸ਼ੇਸ਼ਣੀ ਸ਼ਬਦ ਰੂਪਾਂ ਦੀ ਸਿਰਜਣਾ ਕਰਦੇ ਹਨ।ਪ੍ਰਾਤਿਪਦਿਕਾਂ ਤੋਂ ਬਣੇ ਸ਼ਬਦ ਰੂਪ ਲਿੰਗ ਅਤੇ ਵਚਨ ਦਾ ਬੋਧ ਕਰਾਉਂਦੇ ਹਨ:

ਸੋਹਣਾ ਮੁੰਡਾ - ਸੋਹਣੇ ਮੁੰਡੇ

ਸੋਹਣੀ ਕੁੜੀ - ਸੋਹਣੀਆਂ ਕੁੜੀਆਂ

#### 4.1.1.1 ਨਾਂਵ ਸ਼ਬਦ

ਵਿਕਾਰੀ ਸ਼ਬਦ ਸ਼੍ਰੇਣੀ ਵਿਚ ਨਾਂਵ (ਸੰਗਿਆ) ਨੂੰ ਪਾਨਿਨੀ ਪ੍ਰਾਤਿਪਦਿਕ ਤੋਂ ਨਿਰਮਤ ਸ਼ਬਦ ਦਸਦਾ ਹੈ। ਜਦੋਂ ਪ੍ਰਾਤਿਪਦਿਕਾਂ ਨਾਲ ਨਾਂਵੀ ਵਿਭਕਤੀਆਂ ਅੰਕਿਤ ਹੁੰਦੀਆਂ ਹਨ ਤਾਂ ਨਾਂਵ, ਪੜਨਾਂਵ ਅਤੇ ਵਿਸ਼ੇਸ਼ਣਾਂ ਦੀ ਸਿਰਜਣਾ ਹੁੰਦੀ ਹੈ।ਪੰਜਾਬੀ ਵਿਚ ਨਾਂਵ ਦਾ ਰੂਪਾਂਤਰਣ ਲਿੰਗ, ਵਚਨ ਅਤੇ ਕਾਰਕ ਦੇ ਪੱਧਰ ਉਪਰ ਹੁੰਦਾ ਹੈ।ਇਹ ਰੂਪਾਂਤਰਣ ਵਿਭਕਤੀ ਰੂਪਾਂ ਦੁਅਰਾ ਕੀਤਾ ਜਾਂਦਾ ਹੈ।ਜਿਵੇਂ:-

ਮੁੰਡਾ- ਮੁੰਡੇ /ਏ/ ਵਿਭਕਤੀ ਬਹੁਵਚਨੀ ਰੂਪ

ਘਰ - ਘਰਾਂ /ਆਂ/ ਬਹੁਵਚਨੀ ਰੂਪ

ਘਰ - ਘਰੋਂ /ਓਂ/ ਵਿਭਕਤੀ ਅਪਦਾਨ ਕਾਰਕੀ ਰੂਪ

#### 4.1.1.2 ਪੜਨਾਂਵ

ਸੂਤਰ ਨੰ. (1-1-26) ਅਨੁਸਾਰ 'ਸਰਵ' ਸ਼ਬਦ ਨਾਲ ਆਰੰਭ ਹੋਣ ਵਾਲੇ ਪਦ ਨੂੰ 'ਸਰਵਨਾਮ' (ਪੜਨਾਂਵ) ਆਖਿਆ ਜਾਂਦਾ ਹੈ। ਸੰਸਕ੍ਰਿਤ ਦੇ ਇਦਮ, ਅਦਸ, ਅਸਮਦ, ਅਤੇ ਭਵਾਨ; ਪੰਜਾਬੀ ਵਿਚ ਇਹ/ਉਹ, ਤੂੰ/ਤੁਸੀਂ, ਮੈਂ/ਅਸੀਂ ਅਤੇ ਆਪ ਪੜਨਾਂਵੀ ਰੂਪ ਹਨ।

**ਇਦਮ (ਇਹ):** ਅਸ਼ਟਾਧਿਆਈ ਅਨੁਸਾਰ 'ਇਦਮ' ਪੁਰਖ਼ਵਾਚੀ ਪੜਨਾਂਵ ਦੀ ਸ਼੍ਰੇਣੀ ਹੈ।ਨੇੜ ਦੀ ਵਸਤੂ ਜਾਂ ਵਿਅਕਤੀ ਵਾਸਤੇ ਇਸ ਪੜਨਾਂਵ ਦੀ ਵਰਤੋਂ ਹੁੰਦੀ ਹੈ।

**ਅਦਸ (ਉਹ):** ਸਾਹਮਣੇ੍ ਵਾਲੇ ਦੂਰਵਰਤੀ ਪਦਾਰਥ ਜਾਂ ਵਿਅਕਤੀ ਵਾਸਤੇ 'ਅਦਸ' ਪੜਨਾਂਵੀ ਰੂਪ ਵਰਤਿਆ ਜਾਂਦਾ ਹੈ।ਚਕਰਧਰ ਸ਼ਾਸਤਰੀ (2016:80) ਨੇ ਇਸ ਸੰਦਰਭ ਵਿਚ ਲਿਖਿਆ ਹੈ, "ਨੇੜ ਦੀ ਵਸਤੂ ਵਾਸਤੇ 'ਇਦਮ' ਜ਼ਿਆਦਾ ਨੇੜੇ ਵਾਸਤੇ 'ਇਤਦ' ਦੂਰ ਵਾਸਤੇ 'ਅਦਸ' ਅਤੇ ਅੱਖਾਂ ਤੋਂ ਪਾਸੇ ਵਿਅਕਤੀ ਵਾਸਤੇ 'ਤਤ' ਸ਼ਬਦ ਵਰਤਿਆ ਜਾਂਦਾ ਹੈ"।

**ਯੁਸ਼ਮਦ (ਤੂੰ/ਤੁਸੀਂ):** ਇਹ ਮਧਯ ਪੁਰਸ਼ ਪੜਨਾਂਵ ਦੇ ਰੂਪ ਵਿਚ ਵਿਚਰਦਾ ਹੈ। ਇਸਦਾ ਇੱਕ ਵਚਨ 'ਅਵਿਕਾਰੀ' ਰੂਪ 'ਤੂੰ' ਜਾਂ 'ਤੈਂ' ਹੈ ਅਤੇ ਬਹੁ-ਵਚਨੀ ਰੂਪ 'ਤੁਸੀਂ' ਜਾਂ 'ਤੁਸਾਂ' ਹੈ।ਸੰਬੰਧਕੀ ਕਾਰਕ ਰੂਪ ਵਿਚ ਇੱਕ ਵਚਨ 'ਤੇਰਾ' ਅਤੇ ਬਹੁ- ਵਚਨੀ ਰੂਪ 'ਤੁਹਾਡਾ' ਹੈ।ਇਸਦਾ ਵਿਕਾਰੀ ਰੂਪ ਇੱਕ ਵਚਨ 'ਤੈਂ' ਤੇ ਬਹੁ ਵਚਨ 'ਤੁਹਾਂ' ਹੈ।

'ਤੂੰ' ਦਾ ਸੰਬੰਧ ਸੰਸਕ੍ਰਿਤ ਦੇ 'ਯੁਸ਼ਮਦ' ਨਾਲ ਹੈ। 'ਤੈਂ' ਦੀ ਨਿਸ਼ਪਤੀ ਇਸੇ ਸ਼ਬਦ ਦੀ ਤੀਜੀ ਵਿਭਕਤੀ ਦੇ ਇੱਕ ਵਚਨ ਰੂਪ 'ਤਵਯਾ' ਨਾਲ ਸੰਬੰਧ ਰੱਖਦੀ ਹੈ:

*ਸੰਸਕ੍ਰਿਤ-ਤੂੰ-ਪ੍ਰਾਕ੍ਰਿਤ-ਤਵੰ,ਤੁੰ-ਪੰਜਾਬੀ ਰੂਪ-ਤੂੰ*

*ਸੰਸਕ੍ਰਿਤ-ਤਵਯਾ-ਪ੍ਰਾਕ੍ਰਿਤ-ਤਏ- ਪੰਜਾਬੀ ਰੂਪ- ਤੈਂ*

ਹਾਰਨਲੇ[9] ਲਿਖਦਾ ਹੈ ਕਿ ਸੰਸਕ੍ਰਿਤ ਦੇ ਕਰਤਾ ਇੱਕ ਵਚਨੀ ਰੂਪ 'ਤੂੰ' ਦਾ ਆਧੁਨਿਕ ਬੋਲੀਆਂ ਵਿਚ ਕੋਈ ਖੁਰਾ-ਖੋਜ ਬਾਕੀ ਨਹੀਂ ਰਿਹਾ, ਕਿਉਂਕਿ ਅਜੋਕੀਆਂ ਸਾਰੀਆਂ ਬੋਲੀਆਂ ਤੇ ਅਪਭ੍ਰੰਸ਼ਾਂ ਵਿਚ ਪ੍ਰਾਚੀਨ ਕਾਰਕੀ ਇੱਕ ਵਚਨੀ ਰੂਪ ਨੇ ਕਰਤਾ ਕਾਰਕੀ ਰੂਪ ਦਾ ਸਥਾਨ ਅਖ਼ਤਿਆਰ ਕਰ ਲਿਆ

[9] ਹਾਰਨਲੇ, ਪੂਰਬੀ ਹਿੰਦੀ ਵਿਆਕਰਨ,ਪੰਨਾ-276

ਸੀ।ਸਪੱਸ਼ਟ ਹੈ ਕਿ 'ਤੈਂ' ਦੀ ਉਤਪਤੀ ਸੰਸਕ੍ਰਿਤ ਦੇ 'ਤਵਯਾ' ਅਤੇ ਪ੍ਰਾਕ੍ਰਿਤ ਦੇ 'ਤਏ' ਰੂਪ ਤੋਂ ਹੋਈ ਹੈ।ਉਸੇ ਤਰ੍ਹਾਂ ਪੰਜਾਬੀ ਦੇ 'ਤੂੰ' ਦੀ ਨਿਸ਼ਪਤੀ ਸੰਸਕ੍ਰਿਤ ਦੇ 'ਤੂੰ' ਅਤੇ ਪ੍ਰਾਕ੍ਰਿਤ ਵਿਚਲੇ 'ਤਵੰ' ਤੋਂ ਹੋਈ ਹੈ।

'ਤੁਸੀਂ' ਕਰਤਾ ਕਾਰਕੀ ਬਹੁ ਵਚਨ ਰੂਪ ਦਾ ਸੰਬੰਧ ਵੀ ਸੰਸਕ੍ਰਿਤ ਵਿਚਲੇ 'ਯੁਸ਼ਮਦ' ਨਾਲ ਹੈ। ਇਸਦਾ ਪ੍ਰਾਕ੍ਰਿਤ ਰੂਪ 'ਤੁਸ਼ਮਦ-ਤੁਸਦ-ਤੁਸ' ਹੈ। ਸੰਸਕ੍ਰਿਤ ਵਿਚ 'ਯੁਸ਼ਮਦ-ਤੁਮਸ-ਤੁਮਹ' ਰੂਪਾਂ ਦੀ ਪੇਸ਼ਕਾਰੀ ਹੁੰਦੀ ਹੈ। ਜਿਸ ਪ੍ਰਾਕ੍ਰਿਤ ਤੋਂ ਪੰਜਾਬੀ ਦੇ 'ਤੁਸੀਂ' ਦੀ ਉਤਪਤੀ ਹੋਈ ਹੈ, ਹੋ ਸਕਦਾ ਹੈ ਕਿ ਉਸ ਵਿਚ ਦੁੱਤ ਰੂਪ /ਸ/ ਜੋ ਕਿ ਪਹਿਲਾਂ /ਮ/ ਤੋਂ ਤਬਦੀਲ ਹੋਇਆ, 'ਤੁੱਸ' ਬਣ ਗਿਆ ਹੋਵੇ। ਇਸ ਦੇ ਨਾਲ ਹੀ 'ਹਿ' ਪਿਛੇਤਰ ਨੂੰ ਜੋੜ ਕੇ ਅਪਭ੍ਰੰਸ਼ੀ ਰੂਪ 'ਤੁੱਸਹਿ' ਬਣਿਆ ਹੋਵੇ, ਜਿਹੜਾ ਕਿ ਅਜੋਕੀ ਪੰਜਾਬੀ ਵਿਚ 'ਤੁਸੀਂ' ਰੂਪ ਵਰਤਿਆ ਜਾਂਦਾ ਹੈ, ਇਹ ਇਸ ਵਿਚੋਂ ਹੀ ਉਤਪਤ ਹੋਇਆ ਹੈ।

**ਅਸਮਦ ( ਮੈਂ/ਅਸੀਂ/ਆਪਾਂ)**: ਸੰਸਕ੍ਰਿਤ ਦਾ 'ਅਸਮਸ' ਪੰਜਾਬੀ ਵਿਚ ਉੱਤਮ ਪੁਰਖ਼ ਦੇ ਰੂਪ ਵਿਚ ਵਰਤਿਆ ਜਾਂਦਾ ਹੈ। ਇਸ ਦਾ ਇੱਕ ਵਚਨੀ ਰੂਪ 'ਮੈਂ' ਅਤੇ ਬਹੁ ਵਚਨੀ 'ਅਸੀਂ', 'ਅਸਾਂ' ਤੇ 'ਆਪਾਂ' ਹੈ।ਜਦੋਂ ਇਸ ਨੂੰ ਸੰਬੰਧਕੀ ਕਾਰਕ ਦੇ ਨਜ਼ਰੀਏ ਤੋਂ ਵੇਖਿਆ ਜਾਂਦਾ ਹੈ ਤਾਂ ਇੱਕ ਵਚਨੀ ਰੂਪ 'ਮੇਰਾ' ਅਤੇ ਬਹੁਵਚਨੀ ਰੂਪ 'ਸਾਡਾ' ਹੈ। ਪੰਜਾਬੀ ਵਿਚਲੇ 'ਮੈਂ' ਦੀ ਉਤਪਤੀ ਸੰਸਕ੍ਰਿਤ ਦੇ 'ਅਸਮਦ' ਸ਼ਬਦ ਦੀ ਤੀਜੀ ਹੈ ਜਿਸ ਦਾ ਰੂਪ 'ਮਯਾ' ਹੈ:

ਸੰਸਕ੍ਰਿਤ-ਮਯਾ-ਪ੍ਰਾਕ੍ਰਿਤ-ਮਇ-ਅਪਭ੍ਰੰਸ਼-ਪਇ- ਪੰਜਾਬੀ-ਮੈਂ

ਪੰਜਾਬੀ ਦੇ 'ਅਸੀਂ' ਅਤੇ 'ਅਸਾਂ' ਕਰਤਾ ਬਹੁ ਵਚਨੀ ਰੂਪ ਦਾ ਸੰਸਕ੍ਰਿਤ ਦੇ 'ਅਸਮਦ' ਨਾਲ ਸਿੱਧਾ ਵਾਸਤਾ ਹੈ। ਪਰ ਪ੍ਰਾਕ੍ਰਿਤ ਵਿਚ ਇਸ 'ਅਸਮਦ' ਵਿਚਲਾ /ਸ/ ਲੋਪ ਹੋ ਕੇ /ਹ/ ਵਿਚ ਬਦਲ ਗਿਆ ਹੈ। ਇਹ ਲਗਦਾ ਹੈ ਕਿ ਇਸ ਦਾ ਨਿਕਾਸ ਵੈਦਿਕ ਭਾਸ਼ਾ ਦੇ 'ਅਸਮੈਂ' ਤੋਂ ਹੋਇਆ ਹੋਵੇਗਾ। ਵਿਆਕਰਨਿਕ ਨਜ਼ਰੀਏ ਤੋਂ ਪੰਜਾਬੀ ਦੇ 'ਅਸੀਂ' ਤੇ 'ਅਸਾਂ' ਸੰਸਕ੍ਰਿਤ ਦੀ ਤੀਜੀ ਵਿਭਕਤੀ 'ਅਸਮਾਭਿਹ' ਨਾਲ ਸੰਬੰਧ ਰੱਖਦੇ ਹਨ:

ਸੰਸਕ੍ਰਿਤ-ਅਸਮਾਭਿਹ-ਪ੍ਰਾਕ੍ਰਿਤ-ਅੱਸਾਹਿ- ਪੰਜਾਬੀ-ਅਸੀਂ/ਅਸਾਂ

'ਮੈਂਡਾ' ਸ਼ਬਦ ਦਾ /ਡਾ/ (ਲਹਿੰਦੀ ਉਚਾਰਣ ਜੋ ਕਿ /ਦ/ ਨੂੰ /ਡ/ ਵਿਚ ਬਦਲ ਕੇ ਕੀਤਾ ਜਾਂਦਾ ਹੈ) ਆਪਣੀ ਵਿਸ਼ੇਸ਼ਤਾ ਰੱਖਦਾ ਹੈ। 'ਮੇਰਾ' ਸ਼ਬਦ ਸੰਸਕ੍ਰਿਤ ਦੇ ਇੱਕ ਵਚਨੀ ਕਾਰਕੀ ਰੂਪ 'ਮਯਾ', ਜੋ ਕਿ ਤੀਜੀ ਵਿਭਕਤੀ ਰੂਪ ਹੈ, ਨਾਲ ਪ੍ਰਾਕ੍ਰਿਤ ਦੇ 'ਕਰਕੋ' ਪਿਛੇਤਰ ਦੁਆਰਾ ਆਇਆ ਹੈ:

ਸੰਸਕ੍ਰਿਤ-ਮਯਾ-ਪ੍ਰਾਕ੍ਰਿਤ-ਮਯਕਰਕੋ-ਮੇਅਰੋ- ਪੰਜਾਬੀ -ਮੇਰਾ

**ਭਵਾਨ (ਆਪ):** ਪੰਜਾਬੀ ਵਿਚ ਪੜਨਾਂਵ ਦਾ ਇਹ ਰੂਪ ਨਿੱਜਵਾਚਕ ਅਤੇ ਆਦਰਵਾਚਕ ਪੜਨਾਂਵਾਂ ਦਾ ਪਰਿਆਇ ਹੈ।ਪੰਜਾਬੀ ਵਿਚ 'ਆਪ' ਸ਼ਬਦ ਦੀ ਵਿਉਤਪਤੀ ਸੰਸਕ੍ਰਿਤ ਵਿਚਲੇ 'ਆਤਮਨ' ਤੋਂ ਹੋਈ ਹੈ।ਸੰਸਕ੍ਰਿਤ ਵਿਚ ਇਸ ਦਾ ਕਰਤਾ ਰੂਪ 'ਆਤਮਾ' ਤੇ ਪ੍ਰਾਕ੍ਰਿਤ ਵਿਚ 'ਆਪਾ'' ਹੈ:

ਸੰਸਕ੍ਰਿਤ-ਆਤਮਨ-ਪ੍ਰਾਕ੍ਰਿਤ- ਆਪਣੋ-ਅਪਭ੍ਰੰਸ਼-ਅੱਪਾਣੁ- ਪੰਜਾਬੀ-ਆਪਣਾ

4.1.1.3 **ਵਿਸ਼ੇਸਣ:** ਅਵਿਕਾਰੀ ਵਿਸ਼ੇਸ਼ਣ ਆਪਣਾ ਰੂਪ ਵਿਸ਼ੇਸ਼ਯ ਦੇ ਮੁਤਾਬਿਕ ਨਹੀਂ ਬਦਲਦਾ ਪਰ ਵਿਕਾਰੀ ਆਪਣਾ ਰੂਪ ਵਿਸ਼ੇਸ਼ਯ ਦੇ ਲਿੰਗ ,ਵਚਨ ਮੁਤਾਬਿਕ ਵਟਾ ਲੈਂਦਾ ਹੈ; ਜਿਵੇਂ:

ਵਿਕਾਰੀ ਰੂਪ:- ਤੱਤਾ ਦੁੱਧ, ਠੰਡੀ ਸਬਜੀ, ਮਿੱਠੀ ਲੱਸੀ ਆਦਿ।

ਅਵਿਕਾਰੀ ਰੂਪ:- ਸਾਫ਼ ਕੱਪੜਾ, ਸਾਫ਼ ਥਾਂ, ਲਾਲ ਪਗੜੀ ਆਦਿ।

| | ਇਕ ਵਚਨ | ਬਹੁ-ਵਚਨ |
|---|---|---|
| ਪੁਲਿੰਗ | ਚਿੱਟਾ ਬਲਦ | ਚਿੱਟੇ ਬਲਦ |
| ਇਲਿੰਗ | ਚਿੱਟੀ ਗਾਂ | ਚਿੱਟੀਆਂ ਗਾਂਵਾਂ |

4.1.1.4 **ਤਧਿੱਤ**

'ਅਸ਼ਟਾਧਿਆਈ' ਵਿਚ ਤਧਿੱਤ ਤੇ 'ਕਿਰਦੰਤ' ਪਿਛੇਤਰਾਂ ਬਾਰੇ ਵਿਸਥਾਰ ਸਹਿਤ ਚਰਚਾ ਕੀਤੀ ਗਈ ਹੈ।ਤਧਿੱਤ ਪਿਛੇਤਰ ਦਾ ਵਿਧਾਨ ਪਾਨਿਨੀ ਪੂਰਵ ਹੈ। ਇਸ ਸੰਦਰਭ ਵਿਚ ਗੋਵਿੰਦ ਪ੍ਰਸ਼ਾਦ ਸ਼ਰਮਾ (2017:26) ਨੇ ਸ਼ੌਨਕ ਦੇ ਹਵਾਲੇ ਨਾਲ ਲਿਖਿਆ ਹੈ, "ਅਨੇਕ ਸ਼ਬਦਾਂ ਦੇ ਵਿਉਤਪਤ ਹੋਣ ਕਰਕੇ ਜਗਿਆਸੂਆਂ ਦੇ ਵਾਸਤੇ ਹਿੱਤ ਸਾਧਕ ਅਤੇ ਅਨੇਕ ਪ੍ਰਯੋਗ ਹਿੱਤ ਪ੍ਰਾਤਿਪਦਿਕਾਂ ਦੁਆਰਾ ਬਹੁ ਅਰਥਾਂ ਵਿਚ ਵਰਤੇ ਜਾਣ ਵਾਲੇ ਇਸ ਪਿਛੇਤਰ ਵਾਸਤੇ 'ਤਧਿੱਤ' ਸ਼ਬਦ ਮੰਨਣਾ ਅਨੁਕੂਲ ਹੈ"। 'ਅਸ਼ਟਾਧਿਆਈ' ਵਿਚ ਤਧਿੱਤ ਦੇ ਸੰਕਲਪ ਤਹਿਤ 250 ਸੂਤਰਾਂ ਦੀ ਰਚਨਾ ਕੀਤੀ ਗਈ ਹੈ। ਪਰ ਇਸ ਵਿਚੋਂ ਬਹੁਤ ਸਾਰੀਆਂ ਮਦਾਂ ਅੱਜ ਪੰਜਾਬੀ ਭਾਸ਼ਾ ਉਪਰ ਲਾਗੂ ਨਹੀਂ ਹੋ ਸਕਦੀਆਂ

ਜਿਹੜੀਆਂ ਧਾਤੂਆਂ ਨਾਲ 'ਕ੍ਰਿਤ' ਪਿਛੇਤਰ ਜੁੜਦੇ ਹਨ, ਉਨ੍ਹਾਂ ਨੂੰ 'ਕਿਰਦੰਤ' ਕਿਹਾ ਜਾਂਦਾ ਹੈ ਅਤੇ ਜਿਹੜੇ ਪਿਛੇਤਰ ਨਾਂਵ, ਪੜਨਾਂਵ, ਵਿਸ਼ੇਸ਼ਣ, ਜਾਂ ਅੱਵੈ ਦੇ ਪਿਛੇ ਜੁੜਦੇ ਹਨ, ਉਨ੍ਹਾਂ ਨੂੰ 'ਤਧਿੱਤ' ਆਖਿਆ ਜਾਂਦਾ ਹੈ। ਆਧੁਨਿਕ ਪੰਜਾਬੀ ਭਾਸ਼ਾ ਵਿਚ ਤਧਿੱਤ ਦੀਆਂ ਮਿਸਾਲਾਂ ਇਸ ਪ੍ਰਕਾਰ ਹਨ:

**ਉਤ:** ਇਹ ਜਦੋਂ ਪੰਜਾਬੀ ਸ਼ਬਦਾਂ ਵਿਚ ਜੁੜਦਾ ਹੈ ਤਾਂ 'ਪੁੱਤਰ' ਸ਼ਬਦ ਦਾ ਬੋਧ ਕਰਵਾਉਂਦਾ ਹੈ। ਇਸ ਤਧਿੱਤ ਦੀ ਵਰਤੋਂ ਦੁਆਰਾ ਇਨ੍ਹਾਂ ਸ਼ਬਦਾਂ ਦਾ ਨਿਰਮਾਣ ਹੁੰਦਾ ਹੈ:

ਜਠੁੱਤ- ਜੇਠ ਦਾ ਪੁੱਤਰ।

ਕਪੁੱਤ- ਨਾਲਾਇਕ ਪੁੱਤਰ।

ਸਪੁੱਤ- ਆਗਿਆਕਾਰੀ ਪੁੱਤਰ।

**ਊ:** ਇਹ ਤਧਿੱਤ ਪਿਆਰ ਅਤੇ ਛੋਟੇਪਣ ਦੇ ਬੋਧ ਵਾਸਤੇ ਵਰਤਿਆ ਜਾਂਦਾ ਹੈ, ਜਿਵੇਂ; ਬਾਪੂ, ਕਾਲੂ, ਭਾਊ, ਬੱਚੂ, ਛੋਟੂ ਅਤੇ ਮਾੜੂ ਆਦਿ ਸ਼ਬਦ ਰੂਪ ਇਸ ਦੀਆਂ ਮਿਸਾਲਾਂ ਹਨ।

**ਅਕ:** ਇਹ ਤਧਿੱਤ ਨਾਂਵ ਸ਼ਬਦਾਂ ਨੂੰ ਵਿਸ਼ੇਸ਼ਣ ਵਿਚ ਤਬਦੀਲ ਕਰ ਦਿੰਦਾ ਹੈ:

ਦਿਨ ਤੋਂ ਦੈਨਿਕ

ਸਰੀਰ ਤੋਂ ਸਰੀਰਕ

ਅਰਥ ਤੋਂ ਆਰਥਿਕ

ਮਰ ਤੋਂ ਮਾਰਮਿਕ

ਧਰਮ ਤੋਂ ਧਾਰਮਿਕ

**ਅਲ:** ਇਸ ਤਧਿੱਤ ਦਾ ਕਾਰਜ ਵੀ ਨਾਂਵ ਅੱਗੇ ਜੁੜ ਕੇ ਵਿਸ਼ੇਸ਼ਣ ਦਾ ਬੋਧ ਕਰਾਉਣਾ ਹੈ।

ਮੁੱਛ- ਮੁੱਛਲ

ਸੱਪ- ਸੱਪਲ

ਹੱਡ- ਹੱਡਲ

ਹੱਥ- ਹੱਥਲ

ਢਿੱਡ- ਢਿੱਡਲ

ਨੱਕ- ਨੱਕਲ

**ਅਣ:** ਇਸ ਤਧਿੱਤ ਦੁਆਰਾ ਪੰਜਾਬੀ ਵਿਚ ਇਸਤਰੀ ਲਿੰਗ ਦਾ ਨਿਰਮਾਣ ਕੀਤਾ ਜਾਂਦਾ ਹੈ:

ਘੁਮਿਆਰ- ਘੁਮਿਆਰਣ

ਮੋਚੀ- ਮੋਚਣ

ਤੇਲੀ- ਤੇਲਣ

ਦਰਜੀ- ਦਰਜਣ

ਜੋਗੀ- ਜੋਗਣ

**ਆਣੀ:** ਇਸ ਤਧਿੱਤ ਦੁਆਰਾ ਵੀ ਜਾਤੀਵਾਚਕ ਇਸਤਰੀ ਲਿੰਗ ਬਣਾਇਆ ਜਾਂਦਾ ਹੈ:

ਚੌਧਰੀ- ਚੌਧਰਾਣੀ

ਪੰਡਤ- ਪੰਡਤਾਣੀ

ਪਰੋਹਿਤ- ਪਰੋਹਿਤਾਣੀ

**ਆਈ:** ਇਹ ਤਧਿੱਤ ਵਿਸ਼ੇਸ਼ਣੀ ਸ਼ਬਦਾਂ ਦੇ ਮਗਰ ਜੁੜ ਕੇ ਭਾਵ ਵਾਚਕ ਨਾਂਵ ਦਾ ਨਿਰਮਾਣ ਕਰਦੇ ਹਨ:

ਮਿੱਠ- ਮਠਿਆਈ

ਚੰਗਾ- ਚੰਗਿਆਈ

ਬੁਰਾ- ਬੁਰਿਆਈ

ਪੱਕਾ- ਪਕਿਆਈ

ਚਿੱਟਾ- ਚਟਿਆਈ

**ਈ:** ਇਹ ਤਧਿੱਤ ਨਾਂਵ ਸ਼ਬਦਾਂ ਨਾਲ ਜੁੜਕੇ ਨਾਂਵ ਜਾਂ ਵਿਸ਼ੇਸ਼ਣ ਦਾ ਨਿਰਮਾਣ ਕਰਦਾ ਹੈ:

ਬਾਦਾਮ- ਬਾਦਾਮੀ

ਤੇਲ- ਤੇਲੀ

ਹਲਵਾ- ਹਲਵਾਈ

ਰੋਗ- ਰੋਗੀ

ਜੋਗ- ਜੋਗੀ

ਭੋਗ- ਭੋਗੀ

ਲੋਭ-ਲੋਭੀ

ਸੋਗ- ਸੋਗੀ

**ਈਆ**: ਇਹ ਤਧਿੱਤ ਵੀ ਨਾਂਵ ਸ਼ਬਦਾਂ ਤੋਂ ਵਿਸ਼ੇਸ਼ਣਾਂ ਦਾ ਨਿਰਮਾਣ ਕਰਦਾ ਹੈ:

ਮਲਵਈ- ਮਲਵਈਆ

ਡਾਕ- ਡਾਕੀਆ

ਦੁਆਬ- ਦੁਆਬੀਆ

ਰਸ- ਰਸੀਆ

ਦੁੱਖ- ਦੁਖੀਆ

ਮੁੱਖ- ਮੁਖੀਆ

ਉਪਰੋਕਤ ਤਧਿੱਤਾਂ ਤੋਂ ਬਿਨਾ ਪੰਜਾਬੀ ਵਿਚ ਟਾ, ਟੀ (ਚੋਰਟਾ, ਚੋਰਟੀ, ਵਹੁਟੀ), 'ਣ' (ਨਿਵਾਣ, ਉਚਾਣ), 'ਤ' (ਸੁੰਦਰਤਾ, ਮਿੱਤਰਤਾ, ਗੰਭੀਰਤਾ), 'ਤਾਈ' (ਸੂਰਮਤਾਈ, ਮੂਰਖ਼ਤਾਈ), 'ਲਾ' (ਉਰਲਾ, ਪਰਲਾ, ਉਪਰਲਾ, ਵਿਚਲਾ, ਹੇਠਲਾ) ਆਦਿ ਤਧਿੱਤ ਕਾਫ਼ੀ ਮਾਤਰਾ ਵਿਚ ਮਿਲਦੇ ਹਨ।

**ਪੰਜਾਬੀ ਵਿਚ ਵੈਦਿਕ ਭਾਸ਼ਾ ਦਾ ਤਧਿੱਤ: 'ਤਵਨ'**

ਵੇਦਾਂ ਵਿਚ ਭਾਵ ਅਰਥ ਨੂੰ ਵਿਅਕਤ ਕਰਨ ਵਾਸਤੇ ਨਾਂਵਾਂ ਅਤੇ ਵਿਸ਼ੇਸ਼ਣਾਂ ਦੇ ਅੰਤ ਵਿਚ 'ਤਵਨ' ਤਧਿੱਤ ਜੋੜਿਆ ਜਾਂਦਾ ਸੀ। ਜਿਵੇਂ:

ਕਵਿਤਵਨ- ਕਵੀ ਦਾ ਭਾਵ

ਜਨਿਤਵਨ- ਪਤਨੀ ਦਾ ਭਾਵ

ਪਤਿਤਵਨ- ਪਤੀ ਦਾ ਭਾਵ

ਮਹਿਤਵਨ- ਵਡੱਪਣ ਦਾ ਭਾਵ

ਇਸ ਤਰ੍ਹਾਂ ਹੀ ਇਹ ਵੈਦਿਕ ਭਾਸ਼ਾ ਦੇ 'ਤਵਨ' ਥੋੜ੍ਹਾ ਜਿਹਾ ਵਿਕਾਰੀ ਹੋ ਕੇ ਪੰਜਾਬੀ ਭਾਸ਼ਾ ਵਿਚ ਚੌੜੱਤਣ-ਚੌੜਾਪਣ, ਬਾਲਤਣ- ਬਾਲਪਣ, ਬਚਪਣ, ਕੌੜੱਤਣ- ਕੌੜਾਪਣ, ਨੀਲੱਤਣ-ਨੀਲਾਪਣ, ਪੀਲੱਤਣ-ਪੀਲਾਪਣ ਆਦਿ ਸ਼ਬਦਾਂ ਵਿਚ 'ਤੱਣ' ਅਤੇ 'ਤਣ' ਰੂਪਾਂ ਵਿਚ ਪ੍ਰਾਪਤ ਹੁੰਦਾ ਹੈ। ਜੋ ਵੈਦਿਕ ਭਾਸ਼ਾ ਦੇ ਪੰਜਾਬੀ ਭਾਸ਼ਾ ਨਾਲ ਸਿੱਧੇ ਤੇ ਸਪੱਸ਼ਟ ਸੰਬੰਧ ਦਾ ਪ੍ਰਤੀਕ ਹੈ।

ਇਹੋ ਵੇਦਾਂ ਵਾਲਾ 'ਤਵਨ' ਤਧਿੱਤ ਥੋੜ੍ਹਾ ਹੋਰ ਵਿਗੜ ਕੇ ਪੰਜਾਬੀ; ਬਾਲਪਣ, ਬਚਪਣ, ਵਡੱਪਣ ਆਦਿ ਸ਼ਬਦਾਂ ਦੇ ਕਈ ਰੂਪ ਧਾਰਨ ਕਰ ਗਿਆ ਹੈ।ਇਸ ਵੈਦਿਕ ਤਵਨ ਤਧਿੱਤ ਦੀ ਲੌਕਿਕ ਵਿਚ ਜ਼ਿਆਦਾ ਵਰਤੋਂ ਨਹੀਂ ਰਹੀ ਹੈ। ਲੌਕਿਕ ਵਿਚ 'ਤਵਨ' ਤਧਿੱਤ ਦੇ ਥਾਂ 'ਤਣ' ਅਤੇ 'ਤਲ' ਆਦਿ ਤਧਿੱਤ ਪਿਛੇਤਰ ਦੀ ਵਰਤੋਂ ਹੋਣ ਲੱਗ ਪਈ ਸੀ। ਜਿਵੇਂ;

ਪੁਰਸ਼ਤਣ- ਪੁਰਸ਼ਤਾ

ਮੂਰਖ਼ਤਣ- ਮੂਰਖ਼ਤਾ

4.1.1.5 **ਇਸਤਰੀ ਪਿਛੇਤਰ**:

'ਅਸ਼ਟਾਧਿਆਈ' ਵਿਚ ਕੁਝ ਅਜਿਹੇ ਨਾਂਵ ਸ਼ਬਦ ਵੀ ਪੇਸ਼ ਕੀਤੇ ਗਏ ਹਨ, ਜਿਨ੍ਹਾਂ ਤੋਂ ਇਸਤਰੀ ਲਿੰਗ ਅਤੇ ਪੁਲਿੰਗ ਸ਼ਬਦਾਂ ਦੇ ਜੋੜੇ ਬਣਦੇ ਹਨ।ਇਸ ਪ੍ਰਕਾਰ ਸ਼ਬਦਾਂ ਦੇ ਪੁਲਿੰਗ ਅਤੇ ਇਸਤਰੀ ਲਿੰਗ ਬਣਾਉਣ ਵਾਸਤੇ ਜੋ ਪਿਛੇਤਰ ਜੋੜੇ ਜਾਂਦੇ ਹਨ, 'ਇਸਤਰੀ ਪ੍ਰਤਿਐ' ਅਖਵਾਉਂਦੇ ਹਨ। ਪੰਜਾਬੀ ਭਾਸ਼ਾ ਵਿਚ ਇਹ ਪ੍ਰਵਿਰਤੀ ਘੱਟ ਮਿਲਦੀ ਹੈ, ਪਰ ਇਸਦਾ ਸੰਬੰਧ ਸੰਸਕ੍ਰਿਤ ਨਾਲ ਜ਼ਰੂਰ ਹੈ।ਅਸ਼ਟਾਧਿਆਈ ਵਿਚ ਜੋ, 'ਟਾਪ'(ਆ), 'ਙੀਂਪ' (ਈ) ਅਤੇ 'ਙੀਂਸ਼' (ਈ) ਆਦਿ ਇਸਤਰੀ ਪਿਛੇਤਰਾਂ ਦਾ ਵਿਧਾਨ ਕੀਤਾ ਗਿਆ ਹੈ।ਉਨ੍ਹਾਂ ਨੂੰ ਪੰਜਾਬੀ ਦੇ ਸੰਦਰਭ ਵਿਚ ਵੇਖਦੇ ਹਾਂ:

**ਟਾਪ (ਆ)**:

ਸੂਤਰ ਨੰ. (4-1-14) ਅਨੁਸਾਰ /ਅ/ ਅੰਤਕ ਸ਼ਬਦਾਂ ਦੇ ਅੱਗੇ ਇਸਤਰੀ ਲਿੰਗ ਬਣਾਉਣ ਵਾਸਤੇ 'ਟਾਪ' ਜੋੜ ਦਿੱਤਾ ਜਾਂਦਾ ਹੈ। ਪੰਜਾਬੀ ਵਿਚ ਇਹ ਵਿਧਾਨ ਸਪੱਸ਼ਟ ਰੂਪ ਵਿਚ ਦਿਖਾਈ ਦਿੰਦਾ ਹੈ:

ਗੰਗ- ਗੰਗਾ

ਅਜ- ਅਜਾ

ਬਾਲ- ਬਾਲਾ

ਮੂਸ਼ਕ- ਮੂਸ਼ਕਾ

ਸੇਵਕ- ਸੇਵਕਾ

**ਙੀਂਪ (ਈ)**: ਸੂਤਰ ਨੰ. (4-1-5) ਅਨੁਸਾਰ /ਰ/ ਅੰਤਕ ਅਤੇ /ਨ/ ਅੰਤਕ ਪੁਲਿੰਗ ਸ਼ਬਦਾਂ ਵਿਚ ਇਸਤਰੀ ਲਿੰਗ ਬਣਾਉਣ ਵਾਸਤੇ 'ਙੀਂਪ'(ਈ) ਪਿਛੇਤਰ ਜੋੜਿਆ ਜਾਂਦਾ ਹੈ:

ਕਰਤਰ- ਕਰਤਰੀ

ਦਾਤ੍ਰ- ਦਾਤਰੀ

ਮਾਤਰ- ਮਾਤਰੀ

ਇੰਦਰ- ਇੰਦਰੀ

/ਨ/ ਅੰਤਕ ਸ਼ਬਦਾਂ ਵਿਚ:

ਹਿਰਨ- ਹਿਰਨੀ

ਕਾਮਨ- ਕਾਮਨੀ

ਕਰਨ- ਕਰਨੀ

ਸੂਤਰ ਨੰ. (4-1-20) ਅਨੁਸਾਰ ਪਹਿਲੇ 'ਵਯਸ' ਗਿਆਨ ਕਰਵਾਉਣ ਵਾਲੇ ਸ਼ਬਦਾਂ ਨਾਲ 'ਙੀਂਪ' ਪਿਛੇਤਰ ਜੋਵਿਆ ਜਾਵੇ। ਪੰਜਾਬੀ ਵਿਚ ਇਹ 'ਮੁਕਤਾ' ਅੰਤਕ ਪੁਲਿੰਗ ਨਾਂਵਾਂ ਦਾ ਇਸਤਰੀ ਲਿੰਗ /ਈ/ ਨਾਲ ਬਣਾਇਆ ਜਾਂਦਾ ਹੈ:

ਕੁਮਾਰ- ਕੁਮਾਰੀ

ਕਿਸ਼ੋਰ- ਕਿਸ਼ੋਰੀ

ਦਾਸ- ਦਾਸੀ

ਦੇਵ- ਦੇਵੀ

ਪੁੱਤਰ- ਪੁੱਤਰੀ

ਕਈਆਂ ਥਾਵਾਂ ਤੇ ਪੰਜਾਬੀ ਵਿਚ ਮੁਕਤਾ ਅੰਤ ਪੁਲਿੰਗ ਸ਼ਬਦਾਂ ਨੂੰ /ੜੀ/ ਪਿਛੇਤਰ ਜੋੜ ਕੇ ਇਸਤਰੀ ਲਿੰਹ ਬਣਾਇਆ ਜਾਂਦਾ ਹੈ:

ਬਾਲ- ਬਾਲੜੀ

ਸੰਦੂਕ- ਸੰਦੂਕੜੀ

ਲਾਲ- ਲਾਲੜੀ

**ਙੀਂਸ਼ (ਈ):** ਸੂਤਰ ਨੰ. (4-1-41) ਸੂਤਰ ਨੰ. (4-1-41) ਅਨੁਸਾਰ 'ਸ਼ਿਤ' (ਨਚਾਰ, ਰਾਹੀ ਆਦਿ) ਸ਼ਬਦਾਂ ਤੇ 'ਗੌਰਾਦਿ ਗਣ' (ਗੌਰ, ਮੱਛ, ਮਨੁੱਖ, ਹਿਰਣ, ਆਮਲਕ, ਵਦਰ, ਉਭੈ, ਨਟ, ਮੰਗਲ ਆਦਿ) ਨੂੰ ਇਸਤਰੀ ਲਿੰਗ ਬਣਾਉਣ ਵਾਸਤੇ ਇਸ ਪਿਛੇਤਰ ਦੀ ਵਰਤੋਂ ਹੁੰਦੀ ਹੈ।ਪੰਜਾਬੀ ਭਾਸ਼ਾ ਵਿਚ ਇਸ ਦੀ ਵੰਨਗੀ ਇਸ ਪ੍ਰਕਾਰ ਹੈ:

ਨਰਤਕ- ਨਰਤਕੀ

ਮੱਛ- ਮੱਛੀ

ਗੌਰ- ਗੌਰੀ

ਮਨੁੱਖ- ਮਨੁੱਖੀ

ਸੁੰਦਰ- ਸੁੰਦਰੀ

ਨਟ- ਨਟਣੀ

ਵੱਡਾ- ਵੱਡੀ

ਸੂਤਰ ਨੰ. (4-1-48) ਅਨੁਸਾਰ ਪੁਲਿੰਗ ਤੋਂ ਇਸਤਰੀ ਲਿੰਗ ਵਿਚ ਬਦਲਾਅ ਕਰਨ ਵਾਸਤੇ 'ਙੀਂਸ਼' ਪਿਛੇਤਰ ਉਨ੍ਹਾਂ ਸ਼ਬਦਾਂ ਵਿਚ ਨਹੀਂ ਲਗਦਾ, ਜਿੰਨ੍ਹਾਂ ਦੇ ਅੰਤ ਵਿਚ 'ਪਾਲ' ਜਾਂ 'ਪਾਲਿਕ' ਹੋਵੇ, ਪੰਜਾਬੀ ਵਿਚ ਇਹ ਸਿਧਾਂਤ ਬਿਲਕੁਲ ਸਾਰਥਿਕਤਾ ਸਹਿਤ ਕੰਮ ਕਰਦਾ ਹੈ:

ਗੋਪ- ਗੋਪੀ

ਗੁਰ- ਗੁਰੀ

ਡਰੰਮ- ਡਰੰਮੀ

ਪਰ ਪੰਜਾਬੀ ਵਿਚ ਕਦੇ ‘ਗੋਪਾਲ’ ਤੋਂ ‘ਗੋਪਾਲੀ’ ਜਾਂ ‘ਗੋਪਾਲਕ’ ਤੋਂ ‘ਗੋਪਾਲਕੀ’, ‘ਗੁਰਪਾਲ’ ਤੋਂ ‘ਗੁਰਪਾਲੀ’ ਇਸਤਰੀ ਲਿੰਗ ਨਹੀਂ ਬਣ ਸਕਦਾ। ਸੂਤਰ ਨੰ. (4-1-63) ਅਨੁਸਾਰ ਐਸੇ /ਅ/ ਅੰਤਕ ਜਾਤੀਵਾਚਕ ਸ਼ਬਦਾਂ ਦੇ, ਜਿੰਨ੍ਹਾਂ ਵਿਚ ਅੰਤਿਮ ਅੱਖਰ ਤੋਂ ਪਹਿਲਾ ਅੱਖਰ /ਯ/ ਨਾ ਹੋਵੇ, ਨੂੰ ਇਸਤਰੀ ਲਿੰਗ ਬਣਾਉਣ ਵਾਸਤੇ ਵੀ ‘ਙੀਂਸ਼’ ਪਿਛੇਤਰ ਜੁੜਦਾ ਹੈ:

ਬ੍ਰਾਹਮਣ- ਬ੍ਰਾਹਮਣੀ

ਗੋਪ- ਗੋਪੀ

ਸਿੰਘ- ਸਿੰਘਣੀ

ਸੂਰ- ਸੂਰੀ

ਸਪੱਸ਼ਟ ਹੈ ਕਿ ਪੰਜਾਬੀ ਦੇ ਲਿੰਗ ਵਿਧਾਨ ਦਾ ਪਿਛੋਕੜ ‘ਅਸ਼ਟਾਧਿਆਈ’ ਵਿਚ ਦਿਖਾਈ ਦਿੰਦਾ ਹੈ।ਅਜੋਕੀ ਪੰਜਾਬੀ ਦੇ ਲਿੰਗ ਵਿਧਾਨ ਨੂੰ ਹੂ- ਬ-ਹੂ ਸੰਸਕ੍ਰਿਤ ਨਾਲ ਨਹੀਂ ਮਿਲਾ ਸਕਦੇ ਕਿਉਂਕਿ ਦੋਵਾਂ ਭਾਸ਼ਾਵਾਂ ਵਿਚ ਕਈਆਂ ਸਦੀਆਂ ਦਾ ਅੰਤਰ ਹੈ।

#### 4.1.1.6 ਸਮਾਸ ਵਿਧਾਨ

ਪੰਜਾਬੀ ਵਿਚ ‘ਸਮਾਸ’ ਸ਼ਬਦ ਸੰਸਕ੍ਰਿਤ ਦਾ ਤਤਸਮ ਸ਼ਬਦ ਹੈ। ਸੰਸਾਰ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਸਮਾਸੀ ਸ਼ਬਦਾਂ ਦੀਆਂ ਮਿਸਾਲਾਂ ਆਮ ਮਿਲਦੀਆਂ ਹਨ।‘ਸਮਾਸ’ ਆਮ ਕਰਕੇ ਨਾਂਵ ਅਤੇ ਵਿਸ਼ੇਸ਼ਣ ਦੀ ਵਿਆਕਰਨਿਕ ਸ਼੍ਰੇਣੀ ਵਿਚ ਮਿਲਦੇ ਹਨ।ਵੈਦਿਕ ਵਿਚ ਬਹੁਤ ਛੋਟੇ ਸਮਾਸ ਮਿਲਦੇ ਹਨ।ਪਰ ਲੌਕਿਕ ਵਿਚ ਸਮਾਸ ਵਧੇਰੇ ਲੰਮੇਰੇ ਹਨ।

ਪੰਜਾਬੀ ਵਿਆਕਰਨ ਵਿਚ ‘ਸਮਾਸੀਕਰਨ’ ਦੀ ਪ੍ਰਕਿਰਿਆ ਦੇ ਬੀਜ਼ ਰੂਪ ‘ਅਸ਼ਟਾਧਿਆਈ’ ਵਿਚ ਪਏ ਮਿਲਦੇ ਹਨ। ਵਰਦਰਾਜ (2015:816) ਨੇ ਪਾਣਿਨੀ ਦੁਆਰਾ ਸਤਾਪਿਤ ਸਮਾਸਾਂ ਦੀਆਂ ਕਿਸਮਾਂ ਬਾਰੇ ਵਿਚਾਰ ਕਰਕੇ ਲਿਖਿਆ ਹੈ:

*ਸਮਾਸਾਹ ਪੰਚਧਾ। ਤੱਤ੍ਰ ਸਮਾਸਨੰ ਸਮਾਸਹ।*
*ਸ ਚ ਵਿਸ਼ੇਪ ਸੰਗਿਆ ਵਿਨਿਰਮੁਕਤਹ ਕੇਵਲ ਸਮਾਸਹ ਪ੍ਰਥਮਹ।*
*ਪ੍ਰਾਯੇਣ ਪੂਰਵ ਪਦਾਰਥ ਪ੍ਰਧਾਨੋ ਅੱਵੈਈਭਾਵੋ ਦੁਵਿਤੀਆ।*
*ਪ੍ਰਾਯੇਣ ਉਤਰ ਪਦਾਰਥ ਪ੍ਰਧਾਨਸ ਤੱਤਪੁਰਸ਼ ਤ੍ਰਤੀਯਾ।*
*ਤੱਤਪੁਰਸ਼ ਭੇਦਹ ਕਰਮਧਾਰਯਹ, ਕਰਮਧਾਰਯ ਭੇਦੋ ਦਿਗੁਹ।*
*ਪ੍ਰਾਯੇਣਾ ਅੰਨਯ ਪਦਾਰਥ ਪ੍ਰਧਾਨੋ ਬਹੁਵ੍ਰੀਹਿ ਚਤੁਰਥਹ।*
*ਪ੍ਰਾਯੇਣ ਭਯ ਪਦਾਰਥ ਪ੍ਰਧਾਨੋ ਦੁੰਦਹ ਪੰਚਮਹ॥*

ਇਸ ਪ੍ਰਕਾਰ ਵਰਦਰਾਜ ਨੇ ਸਮਾਸ ਦੀਆਂ ਪੰਜ ਕਿਸਮਾਂ ਦਾ ਵਰਨਣ ਕੀਤਾ ਹੈ।ਪਾਣਿਨੀ ਅਨੁਸਾਰ ਸਮਾਸੀਕਰਨ ਦਾ ਕਾਰਜ ਦੋ ਮੁਖੀ ਹੁੰਦਾ ਹੈ।ਇਸ ਵਿਚ ਦੋ ਰਚਨਾਂਗ ਕਿਰਿਆ ਕਰਦੇ ਹਨ। ਇਨ੍ਹਾਂ ਵਿਚੋਂ ਇੱਕ ਮੁੱਖ ਅਤੇ ਦੂਸਰਾ ਪਰਾਧੀਨ ਹੁੰਦਾ ਹੈ।

ਸੂਤਰ ਨੰ.(2-1-4) ਅਨੁਸਾਰ ਸੁਬੰਤ ਪਦ ਦਾ ਦੂਜੇ ਸੁਬੰਤ ਪਦ ਨਾਲ ਸਮਾਸ ਹੁੰਦਾ ਹੈ।ਭਾਵ ਦੋ ਸੰਯੁਕਤ ਸ਼ਬਦ ਆਪਸ ਵਿਚ ਜੁੜਕੇ ਨਵੇਂ ਸ਼ਬਦ ਦੀ ਸਿਰਜਣਾ ਕਰਦੇ ਹਨ ਤਾਂ ਉਹ ਨਵੀਨ ਸ਼ਬਦ 'ਸਮਾਸ' ਹੁੰਦਾ ਹੈ। ਪੰਜਾਬੀ ਵਿਚ ਸਮਾਸਾਂ ਦਾ ਵਿਧਾਨ ਨਾਂਵ+ ਨਾਂਵ, ਵਿਸ਼ੇਸ਼ਣ ਅਤੇ ਨਾਂਵ, ਵਾਂਵ ਅਤੇ ਵਿਸ਼ੇਸ਼ਣ, ਨਾਂਵ ਅਤੇ ਕਿਰਿਆ ਵਿਸ਼ੇਸ਼ਣ + ਵਿਸ਼ੇਸ਼ਣ ਅਨੁਸਾਰ ਹੁੰਦਾ ਹੈ। ਇਨ੍ਹਾਂ ਵਿਚੋਂ ਨਾਂਵ+ਨਾਂਵ ਮਾਡਲ ਦੇ ਸਮਾਸ ਵੱਡੀ ਮਾਤਰਾ ਵਿਚ ਮਿਲਦੇ ਹਨ। ਪਰ ਕਿਰਿਆ+ ਨਾਂਵ ਦੇ ਸਮਾਸਾਂ ਦੀ ਗਿਣਤੀ ਘੱਟ ਮਿਲਦੀ ਹੈ। ਜਿਵੇਂ:

1. ਨਾਂਵ+ ਨਾਂਵ

   ਪੇਟ+ ਦਰਦ= ਪੇਟਦਰਦ

2. ਵਿਸ਼ੇਸ਼ਣ + ਨਾਂਵ

   ਨਿਰਮਲ+ ਮਨ= ਨਿਰਮਲਮਨ

3. ਨਾਂਵ + ਕਿਰਿਆ

   ਸੰਨ੍ਹ+ ਮਾਰ= ਸੰਨ੍ਹਮਾਰ

**ਸਮਾਸ ਦੀਆਂ ਕਿਸਮਾਂ**

**1 ਤੱਤਪੁਰਸ਼ ਸਮਾਸ**

ਇਸ ਸਮਾਸ ਵਿਚ ਪਹਿਲਾ ਸ਼ਬਦ ਵਿਸ਼ੇਸ਼ਣ ਦਾ ਕਾਰਜ ਕਰਦਾ ਹੈ ਤੇ ਦੂਜਾ ਵਿਸ਼ੇਸ਼ਯ ਤੇ ਪ੍ਰਧਾਨ ਹੁੰਦਾ ਹੈ:

ਰਾਜ+ ਪੁਰਸ਼= ਰਾਜਪੁਰਸ਼

ਕਾਲਾ+ ਸੱਪ= ਕਾਲਾਸੱਪ

ਪਹਿਲੇ ਵਾਕ ਵਿਚ 'ਰਾਜ' ਸ਼ਬਦ 'ਪੁਰਸ਼' ਦਾ ਵਿਸ਼ੇਸ਼ਣ ਹੈ, ਉਸ ਪ੍ਰਕਾਰ ਹੀ ਦੂਸਰੇ ਵਾਕ ਵਿਚ 'ਕਾਲਾ' ਸ਼ਬਦ 'ਸੱਪ' ਦੀ ਵਿਸ਼ੇਸ਼ਤਾ ਨੂੰ ਪੇਸ਼ ਕਰਦਾ ਹੈ। ਤੱਤਪੁਰਸ਼ ਸਮਾਸ ਦੇ ਦੋ ਅਰਥ ਹਨ-' ਤੱਸਿਆ ਪੁਰਸ਼ਹ' ਅਤੇ 'ਸਹ ਪੁਰਸ਼ਹ ਤੱਤਪੁਰਸ਼ਹ' ਅਰਥਾਤ ਇੱਕ ਵਿਚ ਵੱਖਰੀਆਂ ਵਿਭਕਤੀਆਂ ਹਨ ਤੇ ਦੂਸਰੇ ਵਿਚ ਸਮਾਨ ਵਿਭਕਤੀ ਰੂਪ ਹਨ।ਇਨ੍ਹਾਂ ਅਰਥਾਂ ਅਨੁਸਾਰ ਤੱਤਪੁਰਸ਼ ਦੇ ਦੋ ਭੇਦ ਹਨ-1.ਵਯਾਧਿਕਰਣ, 2. ਸਮਾਨਾਧਿਕਰਣ।ਉਪਰੋਕਤ ਪੇਸ਼ ਕੀਤੀਆਂ ਉਦਾਹਰਨਾਂ ਵਿਚੋਂ 'ਰਾਜਪੁਰਸ਼' ਵਯਾਧਿਕਰਣ ਦੀ ਉਦਾਹਰਨ ਹੈ ਅਤੇ 'ਕਾਲਾ ਸੱਪ' ਸਮਾਨਾਧਿਕਰਣ ਸਮਾਸ ਦੀ ਮਿਸਾਲ ਹੈ। ਇਸ ਸਮਾਸ ਵਿਚ ਸੰਬੰਧੀ ਅਤੇ ਸੰਬੰਧਮਾਨ ਵਿਚੋਂ ਸੰਬੰਧੀ ਦਾ ਲੋਪ ਹੋ ਜਾਂਦਾ ਹੈ। ਜਿਵੇਂ:

ਹਰਿ ਦਾ ਭਗਤ= ਹਰਿਭਗਤ, ਖੱਤਰੀ ਦੀ ਧੀ= ਖ਼ਤਰੇਟੀ

ਪੰਜਾਬੀ ਭਾਸ਼ਾ ਦੇ ਸੰਦਰਭ ਵਿਚ ਤੱਤਪੁਰਸ਼ ਸਮਾਸ ਵਿਚ 'ਨੂੰ', 'ਨਾਲ', 'ਤੋਂ', 'ਦਾ' ਅਤੇ 'ਵਿਚ' ਸੰਬੰਧਕਾਂ ਦਾ ਲੋਪ ਹੋ ਜਾਂਦਾ ਹੈ:

**ਨੂੰ**- ਗ੍ਰੰਥ+ਕਾਰ, ਚਿੜੀ+ਮਾਰ, ਹੱਥ+ਬੰਨ, ਜਗ+ਤਾਰ

**ਨਾਲ**- ਰਸ+ਭਿੰਨੀ, ਮਾਣ+ਮੱਤੀ, ਭਾਗ+ਭਰੀ

**ਤੋਂ**- ਦੇਸ਼+ਨਿਕਾਲਾ, ਜਨਮ+ਭੋਗੀ, ਕੰਮ+ਚੋਰ

**ਦਾ**- ਰਾਜ+ਪੂਤ, ਮੂੰਗ+ਫਲੀ, ਰਾਜ+ਦਰਬਾਰ, ਕਿਰਪਾ+ਸਾਗਰ

**ਵਿਚ**- ਬਨ+ਵਾਸ, ਰਣ+ਵੀਰ, ਸੁਰਗ+ਵਾਸ

ਪੰਜਾਬੀ ਭਾਸ਼ਾ ਦੇ ਸੰਦਰਭ ਵਿਚ ਇਸ ਸਮਾਸ ਵਿਚ ਪਹਿਲਾ ਸ਼ਬਦ ਨਾਂਵ ਸ਼੍ਰੇਣੀ ਦਾ ਹੁੰਦਾ ਹੈ। ਉਕਤ ਅਨੁਸਾਰ ਜਿੰਨੇ ਕਿਸਮ ਦੇ ਸੰਬੰਧਕਾਂ ਦਾ ਲੋਪ ਹੋਇਆ ਹੈ,ਉਨੇ ਪ੍ਰਕਾਰ ਦਾ ਹੀ ਸਮਾਸ ਹੁੰਦਾ ਹੈ।

**ਸਮਾਨਧਿਕਰਣ (ਕਰਮਧਾਰਯ ਸਮਾਸ)**

ਇਹ ਤੱਤਪੁਰਸ਼ ਸਮਾਸ ਦਾ ਹੀ ਇੱਕ ਭੇਦ ਹੈ। ਸੂਤਰ ਨੰ. (2-1-42) ਅਨੁਸਾਰ ਇਸ ਨੂੰ ਕਰਮਧਾਰਯ ਜਾਂ ਸਮਾਨਾਧਿਕਰਣ ਤੱਤ ਪੁਰਸ਼ ਸਮਾਸ ਆਖਿਆ ਗਿਆ ਹੈ।ਇਸ ਸੰਦਰਭ ਵਿਚ ਬ੍ਰਹਮਾਨੰਦ ਤ੍ਰਿਪਾਠੀ (2006:300) ਨੇ ਲਿਖਿਆ ਹੈ ਕਿ " ਜਿਥੇ ਦੋਵਾਂ ਪਦਾਂ ਵਿਚ ਸਮਾਨ ਵਿਭਕਤੀ ਦੀ ਵਰਤੋਂ ਹੋਵੇ, ਉਸ ਨੂੰ ਸਮਾਨ ਅਧਿਕਰਣ ਕਿਹਾ ਜਾਂਦਾ ਹੈ,ਜਿਥੇ ਵਿਭਕਤੀਆਂ ਹੀ ਸ਼ਬਦਾਂ ਦੀ ਆਧਾਰਸ਼ਿਲਾ ਹਨ"। ਕਰਮਧਾਰਯ ਸਮਾਸ ਦੇ ਸੰਬੰਧ ਵਿਚ ਪਹਿਲਾ ਸ਼ਬਦ ਵਿਸ਼ੇਸ਼ਣ ਅਤੇ ਦੂਜਾ ਨਾਂਵ ਹੁੰਦਾ ਹੈ, ਜਾਂ ਦੋਵੇਂ ਨਾਂਵ ਜਾ ਫਿਰ ਦੋਵੇਂ ਵਿਸ਼ੇਸ਼ਣ ਜੁੜ ਕੇ ਤੀਜਾ ਸਮਾਸੀ ਸ਼ਬਦ ਘੜਦੇ ਹਨ:

ਅੰਤਰ+ ਆਤਮਾ= ਅੰਤਰਾਤਮਾ

ਪਰਮ+ ਆਤਮਾ= ਪ੍ਰਮਾਤਮਾ

ਨੀਲਾ+ ਕਮਲ= ਨੀਲਕਮਲ

ਮਹਾਂ+ਸਾਗਰ= ਮਹਾਂਸਾਗਰ

ੳ. **ਉਪਮਾਵਾਚਕ ਕਰਮਧਾਰਯ**

**ਉਪਮਾਨ ਪੂਰਵਪਦ ਕਰਮਧਾਰਯ ਸਮਾਸ:** ਇਸ ਸਮਾਸ ਵਿਚ ਪ੍ਰਥਮ ਪਦ ਉਪਮਾਨ ਹੁੰਦਾ ਹੈ:

1. ਉਪਮਾਨ ਉਪਮੇਯ

ਕੰਵਲ + ਨੈਨ = ਕੰਵਲਨੈਨ

**ਉਪਮਾਨ ਉੱਤਰਪਦ ਕਰਮਧਾਰਯ:** ਇਸ ਸਮਾਸ ਵਿਚ ਦੂਜਾ ਸ਼ਬਦ ਉਪਮਾਨ ਹੈ:

2. ਉਪਮੇਯ ਉਪਮਾਨ

ਚਰਨ + ਕੰਵਲ = ਚਰਨਕੰਵਲ

**ਅ. ਵਿਸ਼ੇਸ਼ਤਾ ਵਾਚਕ ਕਰਮਧਾਰਯ**

**ਵਿਸ਼ੇਸ਼ਣ ਪੂਰਵਪਦ ਕਰਮਧਾਰਯ:** ਇਸ ਸਮਾਸ ਵਿਚ ਪਹਿਲਾ ਸ਼ਬਦ ਵਿਸ਼ੇਸ਼ਣ ਹੁੰਦਾ ਹੈ ਅਤੇ ਦੂਸਰਾ ਜਾਂ ਉੱਤਰਪਦ ਵਿਸ਼ੇਸ਼। ਜਿਵੇਂ:

3. ਵਿਸ਼ੇਸ਼ਣ ਵਿਸ਼ੇਸ਼ਯ

ਲਾਲ + ਕਮਲ = ਲਾਲਕਮਲ

ਹਰੀ + ਮਿਰਚ = ਹਰੀਮਿਰਚ

**ਵਿਸ਼ੇਸ਼ਣ ਉਤਰਪਦ ਕਰਮਧਾਰਯ:** ਇਸ ਸਮਾਸ ਵਿਚ ਦੂਜਾ ਸ਼ਬਦ ਵਿਸ਼ੇਸ਼ਣ ਹੁੰਦਾ ਹੈ ਅਤੇ ਪਹਿਲਾ ਸ਼ਬਦ ਵਿਸ਼ੇਸ਼ਯ ਹੁੰਦਾ ਹੈ:

4. ਵਿਸ਼ੇਸ਼ਯ ਵਿਸ਼ੇਸ਼ਣ

ਮੂੰਹ + ਕਾਲਾ = ਮੂੰਹਕਾਲਾ

ਸੁੱਖ + ਦਿਆਲ = ਸੁਖਦਿਆਲ

**ਵਿਸ਼ੇਸ਼ਣੀ ਪਦ ਕਰਮਧਾਰਯ:** ਸਮਾਸ ਦੀ ਇਸ ਕਿਸਮ ਵਿਚ ਪੂਰਵ ਪਦ ਅਤੇ ਉੱਤਰ ਪਦ ਦੋਵੇਂ ਹੀ ਵਿਸ਼ੇਸ਼ਣ ਹੁੰਦੇ ਹਨ:

5. ਵਿਸ਼ੇਸ਼ਯ ਵਿਸ਼ੇਸ਼ਣ

ਚੰਗਾ + ਮੰਦਾ = ਚੰਗਾਮੰਦਾ

ਲਾਲ + ਸੁਰਖ਼ = ਲਾਲ ਸੁਰਖ਼

ਇਸ ਤੋਂ ਬਿਨਾ ਪੰਜਾਬੀ ਵਿਚ ਮੋਟਾ-ਤਾਜ਼ਾ, ਉੱਚਾ-ਨੀਵਾਂ, ਕਾਲਾ-ਸ਼ਾਹ ਅਤੇ ਚਿੱਟਾ- ਸਫ਼ੈਦ ਆਦਿ ਸ਼ਬਦ ਵੀ ਇਸ ਸ਼੍ਰੇਣੀ ਵਿਚ ਆਉਂਦੇ ਹਨ।

**ੲ. ਅੱਵੈ ਪੂਰਬਪਦ ਕਰਮਧਾਰਯ ਸਮਾਸ**

ਇਸ ਸਮਾਸ ਵਿਚ ਪ੍ਰਥਮ ਪਦ ਕੋਈ ਅੱਵੈ ਹੁੰਦਾ ਹੈ। ਪੰਜਾਬੀ ਭਾਸ਼ਾ ਵਿਚ 'ਦੁਰਬਚਨ', 'ਨਿਰਵਿਘਨ' ਅਤੇ 'ਕਪੁੱਤ' ਆਦਿ ਇਸ ਸਮਾਸ ਦੀਆਂ ਉਦਾਹਰਨਾਂ ਹਨ। ਇਹ ਸਮਾਸ ਸੰਸਕ੍ਰਿਤ ਵਿਚ ਮਿਲਦਾ ਹੈ,ਪੰਜਾਬੀ ਵਿਆਕਰਨਕਾਰ ਇਸ ਨੂੰ ਸਮਾਸ ਨਹੀਂ ਮੰਨਦੇ, ਕਿਉਂਕਿ ਇਨ੍ਹਾਂ ਵਿਚ ਅਗੇਤਰ /ਦੁਰ/, /ਨਿਰ/ ਅਤੇ /ਕ/ ਅਜਿਹੇ ਹਨ ਜੋ ਸੁਤੰਤਰ ਤੌਰ ਤੇ ਨਹੀਂ ਵਿਚਰ ਸਕਦੇ,ਪਰ ਪਾਣਿਨੀ ਨੇ ਇਨ੍ਹਾਂ ਨੂੰ ਸਮਾਸ ਦੀ ਸ਼੍ਰੇਣੀ ਵਿਚ ਹੀ ਗਿਣਿਆ ਹੈ।

**ਸ. ਦਿਗੁ ਸਮਾਸ**

ਸੂਤਰ ਨੰ. (2-1-52 ਅਤੇ 2-4-1) ਅਨੁਸਾਰ ਜਿਸ ਸਮਾਸ ਵਿਚ ਪ੍ਰਥਮ ਸ਼ਬਦ ਗਿਣਤੀ ਵਾਚਕ ਵਿਸ਼ੇਸ਼ਣ ਹੁੰਦਾ ਹੈ ਅਤੇ ਸਮਾਸੀ ਸ਼ਬਦ ਸਮੂਹ ਦਾ ਬੋਧ ਕਰਾਉਂਦਾ ਹੈ,ਉਸ ਨੂੰ 'ਦਿਗੁ' ਸਮਾਸ ਕਹਿੰਦੇ ਹਨ ਅਤੇ ਇਹ ਵੀ ਕਰਮਧਾਰਯ ਸਮਾਸ ਦਾ ਹੀ ਇੱਕ ਭੇਦ ਹੈ। ਬ੍ਰਹਮਾ ਨੰਦ ਤ੍ਰਿਪਾਠੀ (ਉਹੀ:301) ਅਨੁਸਾਰ "ਇਹ ਕਰਮਧਾਰਯ ਸਮਾਸ ਦਾ ਐਸਾ ਭੇਦ ਹੈ, ਜਿਸ ਵਿਚ ਕਦੇ ਤਧਿੱਤ ਪਿਛੇਤਰ ਵੀ ਜੋੜਿਆ ਜਾਂਦਾ ਹੈ ਅਤੇ ਕਈ ਵਾਰ ਦੂਜੇ ਸ਼ਬਦ ਨਾਲ ਵੀ ਸਮਾਸ ਬਣਾਇਆ ਜਾਂਦਾ ਹੈ"।ਪੰਜਾਬੀ ਵਿਚ ਇਸ ਦੀਆਂ ਮਿਸਾਲਾਂ, **ਪੰਜਸੇਰੀ, ਚੌਮੁਖੀ, ਸਤਨਾਜਾ** ਤੇ **ਚੌਮਾਸਾ** ਹਨ।

ਪਾਣਿਨੀ ਦੇ ਵਿਆਖਿਆਕਾਰਾਂ ਨੇ ਉਪਰੋਕਤ ਸਾਰੀਆਂ ਸਮਾਸ ਦੀਆਂ ਕਿਸਮਾਂ ਨੂੰ 'ਤੱਤਪੁਰਸ਼' ਸਮਾਸ ਦਾ ਹੀ ਇੱਕ ਭੇਦ ਮੰਨਿਆ ਹੈ। ਪਰ ਪੰਜਾਬੀ ਵਿਆਕਰਨਕਾਰ ਇਨ੍ਹਾਂ ਨੂੰ ਵੱਖ-ਵੱਖ ਸਵੀਕਾਰ

ਕਰਦੇ ਹਨ। ਅਸੀਂ ਇਨ੍ਹਾਂ ਦੋਵਾਂ ਦੇ ਅਧਿਐਨ ਕਰਨ ਸਮੇਂ ਪਾਣਿਨੀ ਦਾ ਹਵਾਲਾ ਜ਼ਰੂਰ ਪੇਸ਼ ਕੀਤਾ ਹੈ। ਪਰ ਇਨ੍ਹਾਂ ਦੋਵਾਂ ਸਮਾਸਾਂ ਦੀ ਪੇਸ਼ਕਾਰੀ ਵੱਖ-ਵੱਖ ਤੌਰ ਤੇ ਪੰਜਾਬੀ ਚਿੰਤਕਾਂ ਦੇ ਦ੍ਰਿਸ਼ਟੀਕੋਣ ਤੋਂ ਕਰਨ ਦਾ ਯਤਨ ਕੀਤਾ ਹੈ।

**2 ਦਵੰਦ ਸਮਾਸ**

ਸੂਤਰ ਨੰ. (2-2-21) ਅਨੁਸਾਰ ਦਵੰਦ ਸਮਾਸ ਵਿਚ ਦੋ ਨਾਂਵ ਸ਼ਬਦਾਂ ਨੂੰ ਮਿਲਾ ਕੇ ਨਵਾਂ ਨਾਂਵ ਸ਼ਬਦ ਸਿਰਜਿਆ ਜਾਂਦਾ ਹੈ।ਇਨ੍ਹਾਂ ਨਾਂਵ ਸ਼ਬਦਾਂ ਵਿਚੋਂ ਕੋਈ ਵੀ ਇੱਕ ਦੂਜੇ ਦੇ ਅਧੀਨ ਨਹੀਂ ਹੁੰਦਾ। ਇਸ ਦੀਆਂ ਤਿੰਨ ਕਿਸਮਾਂ-ੳ. ਇਤਰੇਤਰ ਦੁਵੰਦ, ਅ. ਸਮਾਹਾਰ ਦੁਵੰਦ, ੲ. ਏਕਾਸ਼ੇਸ਼ ਦੁਵੰਦ ਹਨ।ਇਨ੍ਹਾਂ ਵਿਚੋਂ ਪੰਜਾਬੀ ਵਿਚ 'ਇਤਰੇਤਰ' ਅਤੇ 'ਸਮਾਹਾਰ' ਮਿਲਦੇ ਹਨ।ਇਤਰੇਤਰ ਬਹੁਵਚਨੀ ਹੁੰਦਾ ਹੈ ਅਤੇ ਸਮਾਹਾਰ ਇਕਵਚਨੀ ਰੂਪ ਵਾਲਾ ਹੁੰਦਾ ਹੈ।ਪੰਜਾਬੀ ਵਿਚ ਇਨ੍ਹਾਂ ਨੂੰ ਨਿਮਨਲਿਖਤ ਅਨੁਸਾਰ ਦੇਖਿਆ ਜਾ ਸਕਦਾ ਹੈ:

**(ੳ) ਇਤਰੇਤਰ ਦੁਵੰਦ:** ਇਸ ਸਮਾਸ ਵਿਚ ਪੰਜਾਬੀ ਦੇ ਸਾਰੇ ਨਾਂਵ ਸ਼ਬਦ ਇੱਕਵਚਨੀ ਰੂਪ ਵਿਚ ਹੀ ਵਿਚਰਦੇ ਹਨ।ਜੇਕਰ ਦੋਵੇਂ ਸ਼ਬਦ ਮਿਲਕੇ ਇੱਕ ਵਸਤੂ ਦਾ ਬੋਧ ਕਰਾਉਂਦੇ ਹਨ ਤਾਂ ਉਸਦਾ ਰੂਪ ਵੀ ਇੱਕਵਚਨੀ ਹੀ ਰਹਿੰਦਾ ਹੈ, ਜਿਵੇਂ:

'ਖੁਸ਼ੀ-ਗ਼ਮੀਂ' ਸਾਰਿਆ ਤੇ ਆਉਂਦੀ ਹੈ।

ਬੱਚੇ 'ਗੁੱਲੀ-ਡੰਡਾ' ਖੇਡਦੇ ਹਨ।

ਇਥੇ 'ਰੋਟੀ-ਸਬਜ਼ੀ' ਸਾਰਿਆ ਨੂੰ ਮਿਲਦੀ ਹੈ।

ਇਸਤੋਂ ਇਲਾਵਾ ਪੰਜਾਬੀ ਵਿਚ; ਮਾਂ-ਪਿਓ, ਧੀ- ਪੁੱਤ, ਨੈਣ-ਪ੍ਰਾਣ, ਦਾਲ-ਰੋਟੀ, ਦੁੱਧ-ਦਹੀਂ, ਭੈਣ-ਭਰਾ ਆਦਿ ਇਸ ਸਮਾਸ ਦੀਆਂ ਉਦਾਹਰਨਾਂ ਹਨ।

**(ਅ) ਸਮਾਹਾਰ ਦੁਵੰਦ:** ਸੂਤਰ ਨੰ.(2-4-3) ਅਨੁਸਾਰ ਇਸ ਸਮਾਸ ਵਿਚ ਦੋਵੇਂ ਸ਼ਬਦਾਂ ਦੇ ਅਰਥਾਂ ਤੋਂ ਬਿਨਾ ਉਸੇ ਹੀ ਪ੍ਰਕਾਰ ਦਾ ਹੋਰ ਵੀ ਅਰਥ ਪੇਸ਼ ਹੁੰਦਾ ਹੈ। ਜਿਵੇਂ: 'ਦਾਲ-ਰੋਟੀ' ਕੇਵਲ ਭੋਜਨ ਦੇ ਅਰਥਾਂ ਦੀ ਸੂਚਕ ਨਹੀਂ ਇਸ ਦੇ ਦੂਜੇ ਅਰਥ ਰੁਪੱਈਆ,ਪੈਸਾ ਅਤੇ ਜੀਵਨ ਨਿਰਬਾਹ ਦੀਆਂ ਹੋਰ ਵਸਤਾਂ ਵੀ ਹਨ।ਪੰਜਾਬੀ ਵਿਚ ਸਮਾਹਾਰ ਦਵੰਦ ਬਹੁਤ ਜ਼ਿਆਦਾ ਮਿਲਦਾ ਹੈ:

**ਇੱਕ ਅਰਥ ਦੇ ਸੰਬੰਧ ਵਿਚ:** ਕੱਪੜਾ-ਲੀੜਾ, ਲੁੱਟ-ਮਾਰ, ਕੀਤੀ-ਕਤਰੀ, ਚਾਲ-ਚੱਲਣ, ਰੋਜ਼ੀ-ਰੋਟੀ, ਕੰਮ-ਕਾਰ, ਭਜਨ-ਪਾਠ, ਦਾਨ-ਪੁੰਨ ਆਦਿ।

**ਮਿਲਦੇ ਜੁਲਦੇ ਅਰਥਾਂ ਦੇ ਸੰਬੰਧ ਵਿਚ:** ਅੰਨ-ਜਲ, ਦਾਤਣ-ਕੁਰਲਾ, ਦਾਰੂ-ਸਿੱਕਾ, ਨੰਗ-ਮਲੰਗ, ਸੁੱਖ-ਸ਼ਾਂਤੀ ਅਤੇ ਨਾਮ-ਨਿਸ਼ਾਨ ਆਦਿ।

**ਵਿਰੋਧੀ ਅਰਥਾਂ ਦੇ ਸੰਬੰਧ ਵਿਚ:** ਵੱਡਾ-ਛੋਟਾ, ਚੰਗਾ-ਮੰਦਾ, ਉੱਨੀ-ਇੱਕੀ, ਖੁਸੀ-ਗ਼ਮੀਂ, ਅੰਦਰ-ਬਾਹਰ, ਅੱਗਾ-ਪਿੱਛਾ, ਉੱਚਾ- ਨੀਵਾਂ ਆਦਿ।

ਸਮਾਹਾਰ ਅਧੀਨ ਪੰਜਾਬੀ ਵਿਚ ਕਈ ਵਾਰੀ ਅਜਿਹੇ ਸਮਾਸਾਂ ਦੀ ਸਿਰਜਣਾ ਹੁੰਦੀ ਹੈ, ਜਿੰਨ੍ਹਾਂ ਵਿਚ ਇੱਕ ਸ਼ਬਦ ਅਰਥ ਰੱਖਦਾ ਹੈ ਅਤੇ ਦੂਸਰਾ ਅਰਥਹੀਣ ਹੁੰਦਾ ਹੈ, ਜਿਵੇਂ; ਭੁੱਖਾਂ-ਭਾਣਾ, ਨਵਾਂ- ਨਕੋਰ,

ਭਾਂਡਾ- ਟੀਡਾ, ਮੈਲ- ਕੁਚੈਲ, ਧੱਕੇ-ਧੋੜੇ ਆਦਿ ਸ਼ਬਦਾਂ ਨੂੰ ਵੇਖਿਆ ਜਾ ਸਕਦਾ ਹੈ।'ਅਸ਼ਟਾਧਿਆਈ' ਦੇ ਅੱਠਾਂ ਸੂਤਰਾਂ ਵਿਚ ਇਸ ਸਮਾਸ ਦੇ ਵਿਧਾਨ ਨੂੰ ਪੇਸ਼ ਕੀਤਾ ਗਿਆ ਹੈ।

### 3 ਬਹੁਵ੍ਰੀਹਿ ਸਮਾਸ

ਸੂਤਰ ਨੰ. (2-3-23 ਅਤੇ 24) ਅਨੁਸਾਰ ਜਦੋਂ ਦੋ ਜਾਂ ਇਸਤੋਂ ਜ਼ਿਆਦਾ ਸ਼ਬਦ ਕਿਸੇ ਦੂਸਰੇ ਸ਼ਬਦ ਦੇ ਵਿਸ਼ੇਸ਼ਣ ਬਣਦੇ ਹਨ ਤਾਂ ਉਸ ਨੂੰ 'ਬਹੁਵ੍ਰੀਹਿ ਸਮਾਸ' ਕਹਿੰਦੇ ਹਨ।ਇਸ ਸਮਾਸ ਵਿਚ ਕੋਈ ਵੀ ਸ਼ਬਦ ਪ੍ਰਧਾਨਤਾ ਨਹੀਂ ਰੱਖਦਾ।ਇਸ ਸਮਾਸ ਵਿਚ ਸ਼ਬਦ ਕਿਸੇ ਹੋਰ ਅਰਥ ਦਾ ਵਰਨਣ ਪੇਸ਼ ਕਰਦੇ ਹਨ। ਇਸ ਵਿਚ ਇੱਕ ਸ਼ਬਦ ਵਿਸ਼ੇਸ਼ਯ ਤੇ ਦੂਜਾ ਵਿਸ਼ੇਸ਼ਣ ਹੁੰਦਾ ਹੈ ਅਤੇ ਨਵਾਂ ਬਣਿਆ ਸਮਾਸ ਕਿਸੇ ਦੂਜੇ ਹੋਰ ਸ਼ਬਦ ਰੂਪ ਦਾ ਵਿਸ਼ੇਸ਼ਣ ਬਣਦਾ ਹੈ:

ਸ਼ੂਲਪਾਣੀ- ਸ਼ਿਵਜੀ (ਜਿਸਨੇ ਤ੍ਰਿਸ਼ੂਲ ਰੱਖੀ ਹੈ)

ਪੀਤਾਂਬਰ- ਸ੍ਰੀ ਕ੍ਰਿਸ਼ਨ (ਜਿਸਨੇ ਪੀਲੇ ਵਸਤਰ ਪਹਿਨੇ ਹਨ।)

ਅਨੰਤ- ਪ੍ਰਭੂ ( ਜਿਸਦਾ ਕੋਈ ਅੰਤ ਨਹੀਂ।)

ਇਸ ਸਮਾਸ ਦੇ ਸੰਦਰਭ ਵਿਚ ਸੰਬੰਧਵਾਚੀ ਪੜਨਾਂਵ ਨਾਲ ਜਿਸ ਸੰਬੰਧਕ ਦਾ ਲੋਪ ਹੁੰਦਾ ਹੈ, ਉਸਦਾ ਨਾਂਵ ਉਸਦੇ ਅਨੁਸਾਰ ਹੀ ਹੁੰਦਾ ਹੈ, ਜਿਵੇਂ; 'ਸਿਰਮੁੰਨੀ'। ਇਸ ਸਮਾਸ ਵਿਚ 'ਜਿਸ' ਸੰਬੰਧਵਾਚੀ ਪੜਨਾਂਵ ਦੇ ਨਾਲ ਹੀ 'ਦਾ' ਸੰਬੰਧਕ ਦਾ ਲੋਪ ਹੋਇਆ ਹੈ।

### 4 ਅੱਵੈਈਭਾਵ ਸਮਾਸ

ਸੂਤਰ ਨੰ. (2-1-6) ਅਨੁਸਾਰ ਅੱਵੈਈਭਾਵ ਸਮਾਸ ਵਿਚ ਵਿਭਕਤੀ, ਨੇੜਤਾ, ਸਮ੍ਰਿਧੀ ਦਾ ਨਾਸ਼, ਅਭਾਵ, ਅਨੁਚਿਤ ਸ਼ਬਦ ਦੀ ਅਭਿਵਿਅਕਤੀ, ਪਸਚਾਤ, ਜਿਵੇਂ, ਕਰਮਵਾਰ, ਗਿਆਰਾਂ, ਸਮਾਨਤਾ, ਸੰਪਤੀ, ਸੰਪੂਰਨਤਾ ਆਦਿ ਅਰਥਾਂ ਵਿਚ ਅੱਵੈ ਸੁਬੰਤ ਨਾਲ ਜੁੜਕੇ ਜੋ ਨਵਾਂ ਸ਼ਬਦ ਨਿਰਮਾਣ ਕਰਦਾ ਹੈ,ਉਸ ਨੂੰ 'ਅੱਵੈਈਭਾਵ' ਸਮਾਸ ਕਹਿੰਦੇ ਹਨ।

ਦੁਨੀ ਚੰਦਰ (ਉਹੀ:190) ਨੇ ਇਸ ਸੰਦਰਭ ਵਿਚ ਲਿਖਿਆ ਹੈ ਕਿ ਜਿਹੜੇ ਸਮਾਸੀ ਸ਼ਬਦ ਕਿਰਿਆ ਵਿਸ਼ੇਸ਼ਣ ਵਾਂਗ ਵਰਤੀਦੇ ਹਨ ਐਸੇ ਸਮਾਸ ਨੂੰ ਅੱਵੈਈਭਾਵ ਸਮਾਸ ਦੀ ਸ਼੍ਰੇਣੀ ਵਿਚ ਰੱਖਿਆ ਜਾਂਦਾ ਹੈ। ਬਿਹਾਰੀ ਲਾਲ ਪੁਰੀ (ਉਹੀ:68) ਨੇ ਦੋ ਅੱਵੈ ਸ਼ਬਦਾਂ ਦੇ ਜੋੜ ਨੂੰ ਹੀ ਅੱਵੈਈਭਾਵ ਸਮਾਸ ਦੱਸਿਆ ਹੈ।ਅਸਲ ਵਿਚ ਇਸ ਸਮਾਸ ਵਿਚ ਦੋਵੇਂ ਸ਼ਬਦ ਅੱਵੈ ਹੀ ਹੁੰਦੇ ਹਨ। ਪਰ ਇਹ ਸਮੁੱਚਾ ਸਮਾਸ ਕਿਰਿਆ ਵਿਸ਼ੇਸ਼ਣ ਹੁੰਦਾ ਹੈ ਤੇ ਇਸ ਵਿਚ ਪ੍ਰਥਮ ਸ਼ਬਦ ਦੀ ਪ੍ਰਧਾਨਤਾ ਹੁੰਦੀ ਹੈ। ਸੂਤਰ ਨੰ. (2-4-18) ਅਨੁਸਾਰ ਇਸ ਦਾ ਰੂਪ ਨਿਪੁੰਸਕ ਲਿੰਗ ਵਰਗਾ ਹੁੰਦਾ ਹੈ।

ਪੰਜਾਬੀ ਵਿਚ ਵੀ ਇਹ ਸਮਾਸ ਮਿਲਦਾ ਹੈ, ਇਹ ਕਿਧਰੇ ਵੀ ਲਾਜ਼ਮੀ ਨਹੀਂ ਹੈ ਕਿ ਪੰਜਾਬੀ ਵਿਚ ਪ੍ਰਥਮ ਸ਼ਬਦ ਅੱਵੈ ਹੀ ਹੋਵੇ। ਬਹੁਤੀ ਵਾਰੀ ਸ਼ਬਦਾਂ ਦਾ ਦੁਹਰਾਓ ਕਰਨ ਉਪਰ ਅਤੇ ਉਸ ਵਿਚਕਾਰ ਮਾਤਰਾ ਲਗਾਕੇ ਵੀ ਅੱਵੈਈਭਾਵੀ ਸਮਾਸ ਬਣਾਏ ਜਾਂਦੇ ਹਨ:

ਹੱਥੋ- ਹੱਥੀ

ਚਲਾ- ਚਲ

ਰਾਤੋ- ਰਾਤ

ਅੰਦਰੋ- ਅੰਦਰੀ

ਪੰਜਾਬੀ ਵਿਚ ਕਈ ਵਾਰ ਇੱਕ ਅੱਵੈ ਨੂੰ ਦੁਹਰਾਅ ਕੇ ਹੀ ਉਸ ਵਿਚਕਾਰ ਮਾਤਰਾ ਲਗਾਕੇ ਸਮਾਸ ਘੜ ਲਿਆ ਜਾਂਦਾ ਹੈ:

ਪਹਿਲਾਂ- ਪਹਿਲ

ਧੜਾ- ਧੜ

**5 ਕੇਵਲ ਸਮਾਸ**

ਸੂਤਰ ਨੰ. (2-4-40) ਅਨੁਸਾਰ ਇਸ ਸਮਾਸ ਵਿਚ ਸੁਬੰਤ ਪਦਾਂ ਦਾ ਆਪੋ ਵਿਚ ਮੇਲ ਹੁੰਦਾ ਹੈ ਅਤੇ ਇਥੇ ਵੱਖ-ਵੱਖ ਪਦਾਰਥਾਂ ਦੀ ਇੱਕ ਸਾਥ ਸ਼ਮੂਲੀਅਤ ਹੁੰਦੀ ਹੈ:

ਰਾਜ+ ਪੁਰਸ਼= ਰਾਜਪੁਰਸ਼

ਭੂਤ+ ਪੂਰਵ+ ਭੁਤਪੂਰਵ

### 4.1.2 ਧਾਤੂ (ਤਿਙੰਤ੍ ਰੂਪ)

'ਅਸ਼ਟਾਧਿਆਈ' ਵਿਚ 'ਧਾਤੂਪਾਠ' ਦੇ ਅੰਤਰਗਤ ਧਾਤੂਆਂ ਬਾਰੇ ਵਿਸਥਾਰ ਸਹਿਤ ਚਰਚਾ ਕੀਤੀ ਗਈ ਹੈ।ਪੰਜਾਬੀ ਵਿਚ ਕੁਝ ਕਿਰਿਆ ਰੂਪ ਹਨ;ਪੜ੍ਹਨਾ, ਲਿਖਣਾ, ਖਾਣਾ, ਹੱਸਣਾ ਆਦਿ।ਸੰਸਕ੍ਰਿਤ ਵਿਚ ਇਨ੍ਹਾਂ ਦਾ ਮੂਲ ਰੂਪ; ਪਠ, ਲਿਖ, ਖਾਦ, ਹਸ ਆਦਿ ਹੈ।ਪਾਣਿਨੀ ਨੇ ਇਨ੍ਹਾਂ ਨੂੰ 'ਤਿਙੰਤ੍' ਰੂਪ ਵਿਚ ਵਿਚਾਰਿਆ ਹੈ।ਕਾਲ ਅਤੇ ਵਿਸ਼ੇ ਦੇ ਭੇਦ ਅਨੁਸਾਰ ਸਾਰੇ ਧਾਤੂ ਦਸ 'ਲਕਾਰਾਂ' ਅਨੁਸਾਰ ਪਰਿਵਰਤਿਤ ਹੁੰਦੇ ਹਨ।ਇਨ੍ਹਾਂ ਦੇ ਤਿੰਨ ਮੌਲਿਕ ਭੇਦ- 'ਆਤਮਨੇਪਦੀ', 'ਪਰਸਮੈਪਦੀ' ਅਤੇ 'ਉਭੈਪਦੀ' ਬਿਆਨ ਕੀਤੇ ਗਏ ਹਨ।ਕਰਮ ਦੇ ਪੱਧਰ ਤੇ ਇਨ੍ਹਾਂ ਧਾਤੂਆਂ ਨੂੰ 'ਅਕਰਮਕ', 'ਸਕਰਮਕ' ਅਤੇ ' ਦੁ-ਕਰਮਕ' ਦੀ ਸ਼੍ਰੇਣੀ ਵਿਚ ਰੱਖਿਆ ਜਾਂਦਾ ਹੈ।ਇਹ ਸਗਲੇ ਧਾਤੂ ਰੂਪ ਦਸ ਗਣਾਂ; 1.ਭੂਆਦਿ ਗਣ, 2. ਅਦਾਦਿ ਗਣ, 3. ਜੁਹੋਦਯਾਦਿ ਗਣ, 4. ਦਿਵਾਦਿ ਗਣ, 5. ਸਵਾਦਿ ਗਣ, 6. ਤੁਦਾਦਿ ਗਣ, 7. ਰੁਧਾਦਿ ਗਣ, 8. ਤਨਾਦਿ ਗਣ, 9. ਕ੍ਰਿਚਾਦਿ ਗਣ ਅਤੇ 10.ਚੁਰਾਦਿ ਗਣ ਵਿਚ ਵਿਭਾਜਿਤ ਕੀਤੇ ਗਏ ਹਨ।

ਇਨ੍ਹਾਂ ਵਰਗਾਂ ਵਿਚ ਸਾਰਿਆਂ ਤੋਂ ਪ੍ਰਥਮ 'ਭੂਆਦਿ ਗਣ' ਹੈ ਇਸ ਇਕੱਲੇ ਵਰਗ ਜਾਂ ਗਣ ਵਿਚ ਧਾਤੂਆਂ ਦੀ ਸੰਖਿਆ 1035 ਦੇ ਕਰੀਬ ਹੈ। ਦਸਾਂ ਗਣਾਂ ਵਿਚ ਕੁੱਲ ਧਾਤੂਆਂ ਦੀ ਗਿਣਤੀ 1870 ਹੈ। ਸੰਸਕ੍ਰਿਤ ਵਿਚ ਦਸ ਗਣ, ਤਿੰਨ ਵਚਨ, ਤਿੰਨੇ ਧਾਤੂ ਭੇਦ, ਕਿਰਿਆ ਦੇ ਦਸ ਲਕਾਰ(ਲਟ, ਲਿਟ, ਲੁਟ, ਲ੍ਰਿਟ, ਲੇਟ, ਲੋਟ, ਲਙ, ਵਿਧੀ ਲਿੰਙ, ਆਸ਼ੀਰ ਲਿੰਙ, ਲੁਙ ਅਤੇ ਲ੍ਰਿੰਙ) ਅਤੇ ਤਿੰਨ ਵਾਚਾਂ ਦੀ ਵਰਤੋਂ ਹੁੰਦੀ ਸੀ।ਮੱਧਕਾਲ ਸਮੇਂ ਭਾਰਤੀ ਆਰਿਆਈ ਭਾਸ਼ਾਵਾਂ ਵਿਚ ਇਹ ਰੂਪ ਬਹੁਲਤਾ, ਬਹੁਤੇ ਰੂਪਾਂ ਦੇ ਪਰਸਪਰ ਸਮਾਨ ਹੋਣ ਕਰਕੇ ਘਟਦੀ ਨਜ਼ਰ ਆਉਂਦੀ ਹੈ।ਪਾਲੀ ਭਾਸ਼ਾ ਵਿਚ ਦਸਾਂ ਗਣਾਂ ਵਿਚੋਂ ਪੰਜਾਂ ਦੇ ਰੂਪ ਆਪਸ ਵਿਚ ਮਿਲਣੇ ਸ਼ੁਰੂ ਹੋ ਗਏ ਹਨ।ਦੂਸਰੇ ਗਣਾਂ ਉਤੇ 'ਭੁਆਦਿ ਗਣ, ਦਾ ਪ੍ਰਭਾਵ ਪੈਣ ਕਰਕੇ, ਉਨ੍ਹਾਂ ਦੇ ਰੂਪ

ਇਸ ਦੇ ਅਤਿ ਨਜ਼ਦੀਕ ਹੋ ਗਏ।ਪਾਲੀ ਭਾਸ਼ਾ ਵਿਚ ਸੰਸਕ੍ਰਿਤ ਦਾ ਦੋ ਵਚਨੀ ਰੂਪ ਵੀ ਲੁਪਤ ਹੋ ਗਿਆ ਤੇ ਹੁਣ ਇਸ ਵਿਚ ਆਧੁਨਿਕ 'ਭਾਰੋਪੀ' ਭਾਸ਼ਾਵਾਂ ਵਾਂਗ ਇੱਕ ਵਚਨ ਅਤੇ ਬਹੁਵਚਨ ਹੀ ਬਾਕੀ ਬਚਿਆ ਹੈ।ਇਸ ਵਿਚ ਆਤਮਨੇਪਦੀ ਰੂਪਾਂ ਦੀ ਵਰਤੋਂ ਵੀ ਘਟ ਗਈ ਅਤੇ 'ਪ੍ਰਾਕ੍ਰਿਤ' ਤੱਕ ਆਉਂਦਿਆਂ ਇਹ ਬਿਲਕੁਲ ਲੁਪਤ ਹੋ ਚੁੱਕੀ ਸੀ।ਦਸ ਲਕਾਰਾਂ ਵਿਚੋਂ ਪਾਲੀ ਵਿਚ ਸਿਰਫ਼ ਅੱਠ ਲਕਾਰ ਬਚੇ ਸਨ।

'ਪ੍ਰਾਕ੍ਰਿਤਾਂ' ਵਿਚ ਇਹ ਬਹੁ-ਰੂਪਤਾ ਦਾ ਨੁਕਸਾਨ ਵੱਡੇ ਪੱਧਰ ਤੇ ਹੋਇਆ। ਬਹੁਤ ਸਾਰੇ ਗਣ ਲੁਪਤ ਹੋ ਕੇ 'ਭੁਆਦਿ ਗਣ' ਵਿਚ ਸਮਾਅ ਗਏ ਅਤੇ ਆਤਮਨੇਪਦੀ ਰੂਪ ਬਿਲਕੁਲ ਖਤਮ ਹੋ ਗਿਆ।ਲਕਾਰਾਂ ਦੀ ਗਿਣਤੀ ਘਟ ਕੇ ਛੇ ਰਹਿ ਗਈ ਅਤੇ ਕਿਰਦੰਤ ਰੂਪਾਂ ਦੀ ਵਰਤੋਂ ਦਾ ਬੋਲਬਾਲਾ ਪ੍ਰਾਕ੍ਰਿਤਾਂ ਵਿਚ ਜ਼ਿਆਦਾ ਮਿਲਦਾ ਹੈ।ਜੇਕਰ ਆਧੁਨਿਕ ਸੰਦਰਭ ਵਿਚ ਵੇਖਿਆ ਜਾਵੇ ਤਾਂ ਭਾਰਤੀ ਆਰੀਆਈ ਭਾਸ਼ਾਵਾਂ ਵਿਯੋਗਾਤਮਕ ਹੋ ਚੁੱਕੀਆਂ ਹਨ। ਲਹਿੰਦੀ ਵਿਚ ਪੰਜਾਬੀ ਦੇ ਮੁਕਾਬਲਤਨ ਥੋੜ੍ਹੀ ਸੰਯੋਗਾਤਮਕਤਾ ਵਾਲੀ ਬਿਰਤੀ ਜ਼ਿਆਦਾ ਮਿਲਦੀ ਹੈ।

ਪਾਨਿਨੀ ਦਸ ਵਰਗਾਂ ਜਾਂ ਗਣਾਂ ਵਿਚ ਧਾਤੂਆਂ ਦੀ ਸੰਖਿਆ 1870 ਦੇ ਆਸ ਪਾਸ ਦੱਸੀ ਹੈ।ਵੈਦਿਕ ਅਤੇ ਲੌਕਿਕ ਵਿਚ ਇਨ੍ਹਾਂ ਧਾਤੂ ਰੂਪਾਂ ਦੀ ਗਿਣਤੀ ਸਮਾਨ ਨਹੀਂ ਹੈ। 500 ਧਾਤੂਆਂ ਦੀ ਐਸੀ ਗਿਣਤੀ ਹੈ ਜੋ 'ਛੰਦਿਸ' ਅਤੇ ਲੌਕਿਕ ਦੋਵਾਂ ਵਿਚ ਪਾਈਆਂ ਜਾਂਦੀਆਂ ਹਨ।200 ਧਾਤੂ ਰੂਪ ਕੇਵਲ ਇਕੱਲੇ ਵੈਦਿਕ ਸਾਹਿਤ ਵਿਚ ਮਿਲਦੇ ਹਨ ਅਤੇ 100 ਦੇ ਕਰੀਬ ਲੌਕਿਕ ਵਿਚ ਮਿਲਦੇ ਹਨ।ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਲੌਕਿਕ ਵਿਚ ਵੈਦਿਕ ਦੇ ਮੁਕਾਬਲੇ ਧਾਤੂਆਂ ਦੀ ਸੰਖਿਆ ਵਿਚ ਗਿਰਾਵਟ ਆਈ ਹੈ। ਵਿਦਿਆ ਭਾਸਕਰ ਅਰੁਣ (1996:222) ਅਨੁਸਾਰ, "ਪ੍ਰਾਕ੍ਰਿਤਾਂ ਵਿਚ ਕੁਲ ਕਿੰਨੀਆਂ ਧਾਤੂਆਂ ਹਨ, ਇਨ੍ਹਾਂ ਦੀ ਗਿਣਤੀ ਅਜੇ ਨਹੀਂ ਕੀਤੀ ਜਾ ਸਕੀ। ਪਰ ਪ੍ਰਾਕ੍ਰਿਤਾਂ ਦੀਆਂ ਕਈ ਧਾਤੂਆਂ ਵੀ ਸੰਸਕ੍ਰਿਤ ਵਿਚ ਪ੍ਰਚਿੱਲਤ ਹੋ ਗਈਆਂ ਹਨ, ਇਹ ਬਿਨਾ ਸ਼ੱਕ ਹੈ"।

ਪੰਜਾਬੀ ਵਿਆਕਰਨਕਾਰਾਂ ਨੇ ਧਾਤੂਆਂ ਨੂੰ 'ਮੂਲ ਧਾਤੂ' ਤੇ 'ਯੋਗਿਕ ਧਾਤੂ' ਦੋ ਮੁੱਖ ਵਰਗਾਂ ਵਿਚ ਤਕਸੀਮ ਕੀਤਾ ਹੈ। ਮੂਲ ਧਾਤੂਆਂ ਦੀ ਸ਼੍ਰੇਣੀ ,ਉਨ੍ਹਾਂ ਧਾਤੂਆਂ ਦੀ ਹੈ ਜੋ ਸੰਸਕ੍ਰਿਤ ਤੋਂ ਪੰਜਾਬੀ ਵਿਚ ਆਈਆਂ ਹਨ। ਕਈ ਮੂਲ਼ ਧਾਤੂਆਂ ਸੰਸਕ੍ਰਿਤ ਦੇ ਤਦਭਵ ਰੂਪ ਵਿਚ ਵੀ ਮਿਲਦੀਆਂ ਹਨ:

ਸੰਸਕ੍ਰਿਤ- ਪੰਜਾਬੀ

ਖਾਦ- ਖਾ

ਦਸ਼ ਦਸ

ਕਥਿ ਕਹਿ

ਸਨਾ ਨ੍ਹਾ

ਸ਼ਨ ਸੁਣ

ਲਭ੍ਰ ਲਭ

ਪੰਜਾਬੀ ਵਿਚ ਮੂਲ ਧਾਤੂਆਂ ਐਸੀਆਂ ਵੀ ਹਨ ਜੋ ਸੰਸਕ੍ਰਿਤ ਤੋਂ ਪੰਜਾਬੀ ਵਿਚ ਨਹੀਂ ਆਈਆਂ ਜਾਂ ਜਿਨ੍ਹਾਂ ਦਾ ਸੰਬੰਧ ਸੰਸਕ੍ਰਿਤ ਧਾਤੂ ਰੂਪਾਂ ਨਾਲ ਨਹੀਂ ਜੋੜਿਆ ਜਾ ਸਕਦਾ।ਪੰਜਾਬੀ ਦੀਆਂ ਐਸੀਆਂ ਧਾਤੂਆਂ ਨੂੰ ਵਿਦਿਆ ਭਾਸਕਰ ਨੇ(ਉਹੀ) ਨੇ 'ਦੇਸੀ' ਧਾਤੂਆਂ ਕਿਹਾ ਹੈ।

ਦੂਜੀ ਕਿਸਮ ਦੀਆਂ ਧਾਤੂਆਂ 'ਸਾਧਿਤ ਜਾਂ ਯੌਗਿਕ' ਧਾਤੂਆਂ ਹੁੰਦੀਆਂ ਹਨ। ਦੁਨੀ ਚੰਦਰ (ਉਹੀ :106) ਅਨੁਸਾਰ ਇਸ ਧਾਤੂ ਹੋਰ ਸ਼ਬਦਾਂ ਤੋਂ ਬਣੇ ਹੁੰਦੇ ਹਨ।ਇਸਦੀ ਪ੍ਰੋੜਤਾ ਕਰਦਿਆਂ ਹੋਇਆਂ ਵਿਦਿਆ ਭਾਸਕਰ (ਉਹੀ) ਨੇ ਲਿਖਿਆ ਹੈ, "ਇਹ ਧਾਤੂਆਂ ਸੰਸਕ੍ਰਿਤ ਧਾਤੂਆਂ ਤੋਂ ਨਹੀਂ ਉਪਜੀਆਂ,ਪਰ ਇਨ੍ਹਾਂ ਦਾ ਸੰਬੰਧ ਜ਼ਰੂਰ ਸੰਸਕ੍ਰਿਤ ਨਾਲ ਹੈ ਜਾਂ ਜੋ ਆਧੁਨਿਕ ਕਾਲ ਵਿਚ ਘੜੀਆਂ ਗਈਆਂ ਹਨ"। ਇਸ ਸਾਧਿਤ ਧਾਤੂ ਰੂਪਾਂ ਤੋਂ ਅੱਗੇ 'ਨਾਂਵ ਧਾਤੂ' ਅਤੇ 'ਪ੍ਰੇਰਨਾਰਥਕ' ਧਾਤੂ ਵਰਗ ਬਣਦੇ ਹਨ।

#### 4.1.2.1 **ਨਾਂਵ ਧਾਤੂ**

ਸੂਤਰ ਨੰ. (3-1-8) ਅਨੁਸਾਰ ਨਾਂਵ ਰੂਪਾਂ ਤੋਂ ਬਣੇ ਕਿਰਿਆ ਰੂਪਾਂ ਨੂੰ 'ਨਾਂਵ ਧਾਤੂ' ਆਖਿਆ ਜਾਂਦਾ ਹੈ।ਸੰਸਕ੍ਰਿਤ ਵਿਚ ਨਾਂਵ ਸ਼ਬਦਾਂ ਦੇ ਪਿਛੇ 'ਆਯ' ਪਿਛੇਤਰ ਜੋੜ ਕੇ ਨਾਂਵ ਧਾਤੂਆਂ ਦੀ ਸਿਰਜਣਾ ਕੀਤੀ ਜਾਂਦੀ ਹੈ: ਲਾਲਾ- ਲਾਲਯਤੇ, ਮਿੱਤਰ- ਮਿੱਤਰਯਤੇ, ਜਲ-ਜਲਯਤੇ।ਜਿਥੇ ਸੰਕ੍ਰਿਤ ਵਿਚ 'ਆਯ' ਪਿਛੇਤਰ ਸੀ,ਉਥੇ ਪ੍ਰਾਕ੍ਰਿਤ ਵਿਚ 'ਆਅ' ਪਿਛੇਤਰ ਦੁਆਰਾ ਬਣਾਏ ਜਾਂਦੇ ਸਨ:

| ਸੰਸਕ੍ਰਿਤ- | ਪ੍ਰਾਕ੍ਰਿਤ |
|---|---|
| ਸੰਧਿਆਯਤੇ | ਸੰਦਿਯਾਆਦਿ |
| ਸ਼ੀਤਲਾਯਤੇ | ਸੀਦਲਾਆਦਿ |

ਪੰਜਾਬੀ ਵਿਚ ਨਾਂਵ ਧਾਤੂ ਪ੍ਰਾਕ੍ਰਿਤ ਵਾਂਗ ਹੀ ਬਣਦੇ ਹਨ। ਪ੍ਰਥਮ ਵਿਧੀ ਅਨੁਸਾਰ /ਆ/ ਲਗਾਕੇ ਨਾਂਵ ਬਣਾਇਆ ਜਾਂਦਾ ਹੈ ਅਤੇ ਦੂਜੀ ਵਿਧੀ ਅਨੁਸਾਰ ਨਾਂਵ ਸ਼ਬਦ ਨੂੰ ਬਿਨਾ ਬਦਲਿਆਂ ਨਾਂਵਧਾਤੂ ਦਾ ਨਿਰਮਾਣ ਕੀਤਾ ਜਾਂਦਾ ਹੈ, ਜਿਵੇਂ; ਹੰਢ- ਹੰਢਾਅ, ਠੰਡ- ਠੰਡਾ, ਕੰਮ- ਕਮਾਅ, ਸੁੱਖ- ਸੁਖਾਅ, ਲੁਕ- ਲੁਕਾਅ ਆਦਿ। ਦੂਜੀ ਕਿਸਮ ਦੇ ਨਾਂਵ ਧਾਤੂ (ਜੋ ਨਾਂਵ ਨੂੰ ਬਿਨਾ ਬਦਲਿਆਂ ਬਣਦੇ ਹਨ) ਇਸ ਪ੍ਰਕਾਰ ਹਨ:ਦੁੱਖ-ਦੁੱਖ, ਭੋਗ-ਭੋਗ, ਪਿਆਰ-ਪਿਆਰ ਆਦਿ।ਗੁਰਬਾਣੀ ਵਿਚ ਨਾਂਵ ਧਾਤੂ ਦੀਆਂ ਮਿਸਾਲਾਂ ਆਮ ਵੇਖੀਆਂ ਜਾ ਸਕਦੀਆਂ ਹਨ:

ਏਸ ਸਬਦ ਕਉ ਜੋ ***ਅਰਥਾਵੈ*** ਤਿਸੁ ਗੁਰ ਤਿਲੁ ਨ ਤਮਾਈ।

(ਸਿੱਧ ਗੋਸ਼ਟਿ, ਪੰ. 940)

ਇਸੁ ਪਦ ਜੋ ***ਅਰਥਾਇਲੇ*** ਸੋ ਗੁਰੂ ਹਮਾਰਾ॥

(ਅਸ਼ਟ. ਪੰ. 229)

ਸਾਹਿਬੁ ***ਸੰਕਟਵੈ*** ਸੇਵਕ ਭਜੈ॥

(ਨਾਮਦੇਵ, ਪੰ. 1195)

ਇਸ ਪ੍ਰਕਾਰ 'ਅਰਥਾਵੈ', 'ਅਰਥਾਇਲੇ' ਅਤੇ 'ਸੰਕਟਵੈ' ਆਦਿ ਨਾਂਵ ਧਾਤੂ ਦੀਆਂ ਉਦਾਹਰਨਾਂ ਹਨ।ਅਸ਼ਟਾਧਿਆਈ ਵਿਚ ਨਾਂਵ ਧਾਤੂ ਦੇ ਵਿਧਾਨ, ਪਹਿਚਾਣ, ਪ੍ਰਾਕ੍ਰਿਤੀ ਅਤੇ ਵਰਤੋਂ ਸੰਬੰਧੀ ਵੇਰਵਾ ਸੂਤਰ ਨੰ. (3-1-8), (2-4-71), (7-4-33), (1-4-15), (6-4-50), (3-1-9), (3-1-10), (6-4-15), (3-1-14) ਅਤੇ (3-1-17) ਵਿਚ ਪੇਸ਼ ਕੀਤਾ ਗਿਆ ਹੈ।

### 4.1.2.2 ਪ੍ਰੇਰਨਾਰਥਕ ਧਾਤੂ

ਸੂਤਰ ਨੰ. (1-4-15, 2-4-71 ਅਤੇ 3-1-18) ਅਨੁਸਾਰ ਜਿਸ ਸਮੇਂ ਕਿਰਿਆ ਦਾ ਕਰਤਾ ਖੁਦ ਕਾਰਜ ਨਹੀਂ ਕਰਦਾ ਸਗੋਂ ਕਿਸੇ ਨੂੰ ਕੰਮ ਕਰਨ ਵਾਸਤੇ ਹੱਲਾਸ਼ੇਰੀ ਦਿੰਦਾ ਹੈ ਤਾਂ ਉਹ ਕਿਰਿਆ ;ਪ੍ਰੇਰਨਾਰਥਕ' ਕਿਰਿਆ ਹੁੰਦੀ ਹੈ, ਜਿਵੇਂ:

ਮਾਲਕ ਨੌਕਰ ਤੋਂ ਕੰਮ ਕਰਾਉਂਦਾ ਹੈ।

ਪ੍ਰੇਰਨਾਰਥਕ ਧਾਤੂ ਦਾ ਨਿਰਮਾਣ ਕਰਨ ਵਾਸਤੇ ਮੂਲ ਧਾਤੂ ਨਾਲ /ਆ/ ਪਿਛੇਤਰ ਜੋੜਿਆ ਜਾਂਦਾ ਹੈ। ਇਸ ਪ੍ਰਕਾਰ ਧਾਤੂ ਦਾ ਦੁੱਤ ਇਕਹਿਰਾ ਹੋ ਜਾਂਦਾ ਹੈ। ਵਿਅੰਜਨ ਦੀ ਸ਼ਮੂਲੀਅਤ ਤੋਂ ਪਹਿਲਾਂ 'ਟਿੱਪੀ' ਗਿਰ ਜਾਂਦੀ ਹੈ। ਜੇਕਰ ਧਾਤੂ ਦਾ ਸਵਰ ਹ੍ਰਸਵ ਨਾ ਹੋਵੇ ਤਾਂ ਉਹ 'ਹ੍ਰਸਵ' ਬਣ ਜਾਂਦਾ ਹੈ; ਦੁੱਖ- ਦੁਖਾ, ਕੁੱਟ-ਕੁਟਾ, ਲੁੱਟ-ਲੁਟਾ, ਪੀ- ਪਿਆ ਅਤੇ ਘੁੰਮ- ਘੁਮਾ ਆਦਿ ਸ਼ਬਦਾਂ ਨੂੰ ਇਸ ਸੰਦਰਭ ਵਿਚ ਵੇਖਿਆ ਜਾ ਸਕਦਾ ਹੈ। ਕਈਆਂ ਧਾਤੂ ਰੂਪਾਂ ਵਿਚ 'ਟਿੱਪੀ' ਲੁਪਤ ਨਹੀਂ ਹੁੰਦੀ ਬਲਕਿ ਉਹ ਕਮਜ਼ੋਰ ਹੋ ਕੇ ਪਹਿਲੇ ਸਵਰ ਨੂੰ ਨਾਸਕੀ ਕਰ ਦਿੰਦੀ ਹੈ:

ਰੰਗ- ਰੰਗਾ

ਸੁੰਘ- ਸੁੰਘਾ

/ਆ/ ਦੀ ਉਤਪਤੀ ਦੇ ਸੰਦਰਭ ਵਿਚ ਦੁਨੀ ਚੰਦਰ (ਉਹੀ:364) ਦਾ ਵਿਚਾਰ ਹੈ ਕਿ ਇਸਦਾ ਵਿਕਾਸ ਸੰਸਕ੍ਰਿਤ ਦੇ 'ਆਪਯ' ਤੋਂ ਹੁੰਦਾ ਹੋਇਆ ਹੈ, ਪ੍ਰਾਕ੍ਰਿਤ ਵਿਚ 'ਆਵੇ' ਤੇ ਅਪਭ੍ਰੰਸ਼ਾਂ ਵਿਚ 'ਆਵ' ਅਤੇ ਗੁਰਬਾਣੀ ਤੇ ਅਜੋਕੀ ਪੰਜਾਬੀ ਵਿਚ /ਆ/ ਦਾ ਰੂਪ ਧਾਰਨ ਕਰ ਗਿਆ।ਸੰਸਕ੍ਰਿਤ ਵਿਚਲੇ ਕਈ ਪ੍ਰੇਰਨਾਰਥਕ ਧਾਤੂ ਪੰਜਾਬੀ ਵਿਚ ਪਹੁੰਚ ਕੇ ਮੂਲ ਧਾਤੂ ਦਾ ਰੂਪ ਅਖ਼ਤਿਆਰ ਕਰ ਗਏ ਹਨ:

| ਸੰਸਕ੍ਰਿਤ | ਪੰਜਾਬੀ |
|---|---|
| ਮਾਰਯਤਿ | ਮਾਰ |
| ਦਰਸ਼ਾਯਤਿ | ਦੱਸ |

ਪੰਜਾਬੀ ਵਿਚ ਮੁਢਲੇ ਵਿਆਕਰਨਕਾਰਾਂ ਨੇ ਪੰਜਾਬੀ ਦੇ ਧਾਤੂਆਂ ਤੇ ਲਕਾਰਾਂ ਦਾ ਅਧਿਐਨ ਪਾਨਿਨੀ ਦੇ ਮਾਡਲ ਅਨੁਸਾਰ ਹੀ ਕਰਨ ਦਾ ਯਤਨ ਕੀਤਾ ਹੈ।

### 4.1.2.3 ਕਿਰਦੰਤ

ਪੰਜਾਬੀ ਵਿਚ ਕਿਰਦੰਤਾਂ ਦੀ ਗਿਣਤੀ ਚਾਰ ਹੈ; 1. ਵਰਤਮਾਨ ਕਾਲੀ ਕਿਰਦੰਤ, 2. ਭੂਤਕਾਲੀ ਕਿਰਦੰਤ, 3. ਵਿਧੀ ਅਰਥਕ ਕਿਰਦੰਤ, 4. ਪੂਰਬ ਪੂਰਨ ਕਿਰਦੰਤ। 'ਅਸ਼ਟਾਧਿਆਈ' ਦੇ ਸੂਤਰ ਨੰ.

(1-2-26 ਅਤੇ 3-2-84) ਅਨੁਸਾਰ 'ਕਤ' ਅਤੇ 'ਕਤਵਤੁ' ਪਿਛੇਤਰ 'ਨਿਸ਼ਠਾ' ਦੇ ਸੰਦਰਭ ਵਿਚ ਵਰਤੇ ਜਾਂਦੇ ਹਨ। ਨਿਸ਼ਠਾ ਦਾ ਭਾਵ ਸਮਾਪਤੀ ਹੈ। ਇਹ ਦੋਵੇਂ ਪਿਛੇਤਰ ਕਿਰਿਆ ਦੀ ਸਮਾਪਤੀ ਦੇ ਸੂਚਕਾਂ ਵਜੋਂ ਵਰਤੀਦੇ ਹਨ। ਪ੍ਰਥਮ ਵਿਚ /ਕ/ ਦਾ ਲੋਪ ਹੋ ਕੇ/ਤ/ ਰੂਪ ਬਾਕੀ ਰਹਿੰਦਾ ਹੈ ਅਤੇ ਦੂਜੇ ਵਿਚ /ਉ/ ਦਾ ਲੋਪ ਹੋ ਕੇ /ਤਵਤ/ ਬਾਕੀ ਬਚਦਾ ਹੈ। ਪੰਜਾਬੀ ਵਿਚ ਇਨ੍ਹਾਂ ਨੂੰ ਸੰਸਕ੍ਰਿਤ ਨਾਲ ਤੁਲਨਾਤਮਕ ਰੂਪ ਵਿਚ ਨਿਮਨ ਸਾਰਨੀ ਵਿਚ ਪੇਸ਼ ਕੀਤਾ ਗਿਆ ਹੈ:

| ਪੰਜਾਬੀ ਪਿਛੇਤਰ | ਸੰਸਕ੍ਰਿਤ ਪਿਛੇਤਰ | ਪੰਜਾਬੀ | ਸੰਸਕ੍ਰਿਤ |
|---|---|---|---|
| ਤ | ਤਕਤ | ਸਿਉਂਤਾ | ਸਯੂਤਹ |
| | | ਪੀਤਾ | ਪੀਤਹ |
| | | ਤੱਤਾ | ਤਪਤ |
| ਇਆ | ,, | ਗੱਜਿਆ | ਗਰਜਿਤਹ |
| | | ਲੱਜਿਆ | ਲਰਜਿਤਹ |
| | | ਲਿਖਿਆ | ਲਿਖਤਹ |
| | | ਮੁਕਿਆ | ਮੁਕਤਹ |
| ਠਾ | ,, | ਪੀਠਾ | ਪਿਸ਼ਠਹ |
| ਟ | ,, | ਦ੍ਰਿਸ਼ਟ | ਦ੍ਰਿਸ਼ਟਹ |
| | | ਵੱਟੂ | ਵੱਟਤੁ |
| ਧਾ | ,, | ਬੱਧਾ | ਬੱਧਹ |
| ਨ | ,, | ਭੰਨ | ਭੰਗਨਹ |
| ਇਤ | ,, | ਪਤਿਤ | ਪਤਿਤ |
| | | ਸਥਿਤ | ਇਸਥਿਤ |
| ਤਾ | ਤ੍ਰ | ਕਰਤਾ | ਕਰਤਾ |
| ਅਕ | ਅਕ | ਦਰਸ਼ਕ | ਦਰਸ਼ਕ |
| | | ਵਾਚਕ | ਵਾਚਕ |

| | | ਪਾਠਕ | ਪਾਠਕ |
|---|---|---|---|
| ਏਰਾ | ਤਹਪ | ਉਚੇਰਾ | ਉਚਤਰ |
| | | ਘਨੇਰਾ | ਘਣਤਰ |
| ਆਲੂ | ਆਲੁ | ਦਿਆਲੂ | ਦਿਯਾਲੁ |
| | | ਕਿਰਪਾਲੂ | ਕਿਰਪਾਲੁ |

ਪੰਜਾਬੀ ਭਾਸ਼ਾ ਵਿਚ 'ਤਵਿਯਤ ਅਨੀਯਰ' ਦਾ ਪ੍ਰਭਾਵ ਵੀ ਪ੍ਰਤੱਖ ਰੂਪ ਵਿਚ ਮਿਲਦਾ ਹੈ। ਸੂਤਰ ਨੰ. (3-1-92 ਤੇ 95) ਅਨੁਸਾਰ ਜਿਸ ਸਮੇਂ ਧਾਤੂ ਨਾਲ 'ਤਵੀਯਤ' ਅਤੇ 'ਅਨੀਯਰ' ਪਿਛੇਤਰ ਜੁੜਦੇ ਹਨ ਤਾਂ ਇਨ੍ਹਾਂ ਦੁਆਰਾ ਚਾਹੀਦਾ ਅਰਥ ਪ੍ਰਦਾਨ ਕੀਤਾ ਜਾਂਦਾ ਹੈ।ਜਿਸ ਪ੍ਰਕਾਰ ਸੰਸਕ੍ਰਿਤ ਧਾਤੂ 'ਚਲ' ਤੋਂ ਇਸ ਪਿਛੇਤਰ ਨੂੰ ਜੋੜ ਕੇ 'ਚਲਤਿਵਯੰ'ਅਤੇ 'ਚਲਨੀਯੰ' ਸ਼ਬਦਾਂ ਦਾ ਨਿਰਮਾਣ ਕੀਤਾ ਜਾਂਦਾ ਹੈ।ਪੰਜਾਬੀ ਵਿਚ ਜਿਸ ਦਾ ਅਰਥ ਹੈ; 'ਚੱਲਣਾ ਚਾਹੀਦਾ ਹੈ'।ਇਨ੍ਹਾਂ ਪਿਛੇਤਰਾਂ ਦੀ ਵਰਤੋਂ ਨੂੰ ਇਸ ਪ੍ਰਕਾਰ ਵੇਖਿਆ ਜਾ ਸਕਦਾ ਹੈ:

| ਸੰਸਕ੍ਰਿਤ- | ਪੰਜਾਬੀ |
|---|---|
| ਯਾਤਵਯੰ | ਜਾਵੀਂ |
| ਯਾਨੀਯੰ | ਜਾਈਂ |
| ਖਾਦਿਵਯੰ | ਖਾਵੀਂ |
| ਖਾਦਨੀਯਮ | ਖਾਧੀ |
| ਪਾਤਵਯੰ | ਪੀਵੀਂ |
| ਪਾਨੀਯੰ | ਪੀਤੀ |
| ਸਨਾਤਵਯੰ | ਨਹਾਵੀਂ |
| ਧਾਵਿਤਵਯੰ | ਧੋਵੀਂ |
| ਪ੍ਰਾਪਰੀਣੰ | ਪਾਈਂ |
| ਪ੍ਰਾਪਤਵਯੰ | ਪਾਵੀਂ |
| ਰੋਵਿਵਯੰ | ਰੋਵੀਂ |
| ਰੋਦਨੀਯੰ | ਰੋਈ |

ਇਸ ਪ੍ਰਕਾਰ ਹੀ ਪੰਜਾਬੀ ਵਿਚ ; ਉਠੀਂ, ਬੈਠੀਂ, ਖੇਡੀਂ, ਨੱਚੀਂ, ਟੱਪੀਂ, ਕੱਤੀਂ, ਕੁੱਦੀਂ, ਤੁਰੀਂ, ਫਿਰੀਂ, ਕਰੀਂ, ਦੇਖੀਂ, ਕਰਾਈਂ, ਅਤੇ ਦਿਖਾਈਂ ਆਦਿ ਸ਼ਬਦ ਵੇਖੇ ਜਾ ਸਕਦੇ ਹਨ।

#### 4.1.2.4 'ਣਾਮੁਲ' ਅਤੇ 'ਕਤਵਾ' ਪਿਛੇਤਰੀ ਪੰਜਾਬੀ ਸ਼ਬਦ ਰੂਪ

ਸੂਤਰ ਨੰ. (6-4-22 ਤੇ 8-1-4) ਅਨੁਸਾਰ ਜਿਥੇ ਕੋਈ ਕਿਰਿਆ ਵਾਰ- ਵਾਰ ਦੁਹਰਾਈ ਜਾਂਦੀ ਹੈ ਤਾਂ, ਉਸ ਥਾਂ ਉਤੇ 'ਣਾਮੁਲ' ਜਾਂ 'ਕਤਵਾ' ਪਿਛੇਤਰ ਨੂੰ ਜੋੜਿਆ ਜਾਂਦਾ ਹੈ। ਪੰਜਾਬੀ ਭਾਸ਼ਾ ਵਿਚ ਇਸ ਪ੍ਰਕਾਰ ਦੇ ਪਿਛੇਤਰ ਵਾਲੇ ਬਹੁਤ ਸਾਰੇ ਸ਼ਬਦ ਰੂਪ ਮਿਲ ਜਾਂਦੇ ਹਨ:

| **ਸੰਸਕ੍ਰਿਤ-** | **ਪੰਜਾਬੀ** |
|---|---|
| ਸਮਾਰੰ-ਸਮਾਰੰ | ਸਿਮਰ-ਸਿਮਰ ਕੇ |
| ਪੇਸ਼ੰ-ਪੇਸ਼ੰ | ਪੀਸ਼-ਪੀਸ਼ ਕੇ |
| ਸਨਾਯੰ-ਸਨਾਯੰ | ਨਹਾ-ਨਹਾ ਕੇ |
| ਪੀਤਵਾ-ਪੀਤਵਾ | ਪੀ-ਪੀ ਕੇ |
| ਜਾਗਰੰ-ਜਾਗਰੰ | ਜਾਗ-ਜਾਗ ਕੇ |
| ਭੁਗਤਵਾ-ਭੁਗਤਵਾ | ਭੁਗਤ-ਭੁਗਤ ਕੇ |
| ਕ੍ਰੀਤਵਾ-ਕ੍ਰੀਤਵਾ | ਖਰੀਦ-ਖਰੀਦ ਕੇ |

ਇਸ ਤੋਂ ਬਿਨਾ ਸੰਸਕ੍ਰਿਤ ਭਾਸ਼ਾ ਵਿਚ 'ਣਾਮੁਲ' ਪਿਛੇਤਰ ਜੁੜਨ ਤੇ 'ਐਵਗਾਰੰ', 'ਇਥਗਾਰੰ, 'ਕਥਾਕਾਰੰ' ਆਦਿ ਸ਼ਬਦਾਂ ਦਾ ਨਿਰਮਾਣ ਹੁੰਦਾ ਹੈ।ਪੰਜਾਬੀ ਵਿਚ ਇਹੋ ਸ਼ਬਦ 'ਐਂ ਕਰ', 'ਇਉਂ ਕਰ', 'ਇਸ ਤਰ੍ਹਾਂ' 'ਕਿੱਕਰ' ਅਤੇ 'ਕੀਕੂੰ' ਆਦਿ ਰੂਪਾਂ ਵਿਚ ਮਿਲਦੇ ਹਨ। ਸੂਤਰ ਨੰ. (3-4-26, 27, 28, 30, 34, 36, 38, 39, 40, 41, 42, ਅਤੇ 50) ਆਦਿ ਦੁਆਰਾ ਇਸ ਪਿਛੇਤਰ ਦੇ ਸੰਦਰਭ ਵਿਚ ਚਰਚਾ ਕੀਤੀ ਗਈ ਹੈ।

#### 4.1.2.5 ਲਯੁਟ ਜਾਂ ਅਣ ਪਿਛੇਤਰ

ਇਸ ਪਿਛੇਤਰ ਦੇ ਉਨੇ ਹੀ ਰੂਪ ਪ੍ਰਚਿੱਲਤ ਹਨ, ਜਿੰਨੀ ਧਾਤੂਆਂ ਦੀ ਸੰਖਿਆ ਹੈ। ਨਾਂਵ ਧਾਤੂਆਂ ਦੇ ਰੂਪ ਇਨ੍ਹਾਂ ਤੋਂ ਵੱਖਰੇ ਹਨ। ਇਸ ਪਿਛੇਤਰ ਦੀ ਵਰਤੋਂ ਕਰਕੇ ਸੈਂਕੜੇ ਸ਼ਬਦਾਂ ਦੀ ਵਿਉਤਪਤੀ ਕੀਤੀ ਜਾ ਸਕਦੀ ਹੈ। ਸੰਸਕ੍ਰਿਤ ਦੇ 'ਭੂ' ਧਾਤੂ ਤੋਂ ਬਣਿਆ 'ਭਵਨਮ'ਦਾ ਪੰਜਾਬੀ ਰੂਪ 'ਹੋਣਾ' ਇਸ ਦਾ ਪ੍ਰਤੱਖ ਪ੍ਰਮਾਣ ਹੈ। ਪੰਜਾਬੀ ਵਿਚ ਇਸ ਤਰ੍ਹਾਂ ਦੇ ਵਾਕਾਂ ਦੀਆਂ ਮਿਸਾਲਾਂ ਇਸ ਪ੍ਰਕਾਰ ਹਨ; 'ਮੈਥੋਂ ਕਰ ਨਹੀਂ ਹੋਣਾ', 'ਖਾ ਨਹੀਂ ਹੋਣਾ', 'ਜਾ ਨਹੀਂ ਹੋਣਾ', 'ਸੌਂ ਨਹੀਂ ਹੋਣਾ' ਆਦਿ। ਇਸ ਪਿਛੇਤਰ ਦੇ ਪ੍ਰੇਰਨਾਤਮਕ ਰੂਪ ਵੀ ਸੰਸਕ੍ਰਿਤ ਵਾਲੇ ਹੀ ਹਨ। ਜਿਵੇਂ

| ਸੰਸਕ੍ਰਿਤ- | ਪੰਜਾਬੀ |
|---|---|
| ਕਾਰਣਮ | ਕਰਾਉਣਾ |
| ਤਾਰਣਮ | ਤਾਰਨਾ |
| ਮਾਰਣਮ | ਮਾਰਨਾ |
| ਹਾਸਨਮ | ਹਸਾਉਣਾ |
| ਚਾਲਸਮ | ਚਲਾਉਣਾ |
| ਭਗਾਮਣਮ | ਭੁਆਉਣਾ |

ਗਾਲਣਮ ਗਾ.ਲ਼ਨਾ

ਸ਼ਿਆਮ ਦੇਵ ਪਰਾਸ਼ਰ(1990:166) ਅਨੁਸਾਰ ਪੰਜਾਬੀ ਵਿਚ ਇਸ ਪਿਛੇਤਰ ਵਾਲੇ ਸ਼ਬਦਾਂ ਨੂੰ ਲਿਖ ਭਾਵੇਂ ਕਿਸੇ ਪ੍ਰਕਾਰ ਵੀ ਲਿਆ ਜਾਂਦਾ ਹੈ। ਪਰ ਇਨ੍ਹਾਂ ਸ਼ਬਦਾਂ ਦੇ ਅੰਤ ਵਿਚ ਅਨੁਸਵਰ, ਬਿੰਦੀ ਦਾ ਉਚਾਰਨ ਜ਼ਰੂਰ ਕੀਤਾ ਜਾਦਾ ਹੈ। ਜਿਵੇਂ: 'ਕਰਨਾ' ਦਾ ਉਚਾਰਨ 'ਕਰਨਾਂ' ਅਤੇ 'ਕਰਾਉਣਾ' ਦਾ 'ਕਰਾਉਣਾਂ' ਕੀਤਾ ਜਾਂਦਾ ਹੈ।ਇਸ ਅਨੁਸਵਰ ਦਾ ਉਚਾਰਨ ਸੰਸਕ੍ਰਿਤ ਅਤੇ ਉਸ ਦੇ ਵਿਆਕਰਨ ਦਾ ਪ੍ਰਭਾਵ ਪੰਜਾਬੀ ਉਪਰ ਸਪੱਸ਼ਟ ਕਰਦਾ ਹੈ ਕਿਉਂਕਿ ਸੰਸਕ੍ਰਿਤ ਵਿਚ 'ਕਰਣੰ', 'ਚਲਨੰ' ਆਦਿ ਰੂਪਾਂ ਦੇ ਅੰਤ ਵਿਚ ਅਨੁਸਵਰ ਦਾ ਉਚਾਰਨ ਹੁੰਦਾ ਹੈ।

## 4.2 ਅਵਿਕਾਰੀ ਰੂਪ (ਅੱਵੈ)

ਸੂਤਰ ਨੰ. (1-1-36) ਵਿਚ ਇਹ ਸਿਧਾਂਤ ਪੇਸ਼ ਕੀਤਾ ਗਿਆ ਹੈ ਕਿ ਅੱਵਿਆਂ ਵਿਚ 'ਸੁਪ੍' ਦੀ ਉਤਪਤੀ ਹੋਣ ਕਰਕੇ ਵਿਕਾਰ ਪੈਦਾ ਨਹੀਂ ਹੁੰਦਾ, ਇਹ ਸਾਰੀਆਂ ਵਿਆਕਰਨਿਕ ਹਾਲਾਤਾਂ ਵਿਚ ਇੱਕ ਸਮਾਨ ਹੀ ਰਹਿੰਦੇ ਹਨ। ਗੋਵਿੰਦ ਪ੍ਰਸ਼ਾਦ ਸ਼ਰਮਾ ( ਉਹੀ :368) ਇਸ ਸੰਦਰਭ ਵਿਚ ਲਿਖਦਾ ਹੈ ਕਿ, "ਜਿਹੜੇ ਸ਼ਬਦ ਸਾਰੀਆਂ ਵਿਭਕਤੀਆਂ ਵਿਚ ਹਮੇਸ਼ਾਂ ਵਿਕਾਰ ਰਹਿਤ ਅਰਥਾਤ ਇੱਕ ਸਮਾਨ ਰਹਿੰਦੇ ਹਨ,ਉਹ ਅਵਿਕਾਰੀ ਹਨ"। ਸੂਤਰ ਨੰ. (1-1-36) ਅਨੁਸਾਰ ਸਵਰ ਆਦਿ ਸ਼ਬਦ ਤੇ ਨਿਪਾਤ ਸ਼ਬਦ ਅੱਵੈ ਹੁੰਦੇ ਹਨ।ਸੂਤਰ ਨੰ. (1-1-37) ਵਿਚ ਇਸ ਦਾ ਵਿਧਾਨ ਕਰਕੇ ਲਿਖਿਆ ਹੈ, ਕਿ ਐਸੇ ਤਧਿੱਤ ਅੰਤਕ ਸ਼ਬਦ ਵੀ ਅੱਵਿਆਂ ਦੀ ਗਿਣਤੀ ਵਿਚ ਰੱਖੇ ਜਾਂਦੇ ਹਨ, ਜਿੰਨ੍ਹਾਂ ਵਿਚ ਸਾਰੀਆਂ ਵਿਭਕਤੀਆਂ ਨਹੀਂ ਆ ਸਕਦੀਆਂ।

ਪਾਣਿਨੀ ਦਾ ਵਿਚਾਰ ਹੈ ਕਿ ਜੋ ਸ਼ਬਦ ਲਿੰਗ, ਵਚਨ ਆਦਿ ਦਾ ਬੋਧ ਨਹੀਂ ਕਰਾਉਂਦੇ, ਉਨ੍ਹਾਂ ਨੂੰ ਅਵਿਕਾਰੀ ਕਹਿੰਦੇ ਹਨ।ਪੰਜਾਬੀ ਵਿਚ; ਜਦੋਂ, ਕਦੋਂ, ਅੱਜ, ਸਦਾ, ਤਾਂ, ਹੌਲੀ, ਵਿਚ, ਅਤੇ ਆਦਿ ਸ਼ਬਦਾਂ ਨੂੰ ਅੱਵਿਆ ਦੀ ਸ਼੍ਰੇਣੀ ਵਿਚ ਰੱਖਿਆ ਜਾਂਦਾ ਹੈ। ਸ਼ੁੱਧ ਰੂਪ ਵਿਚ ਪੰਜਾਬੀ ਵਿਚ ਅੱਵੈ ਬੜੇ ਘੱਟ ਹਨ, ਇਨ੍ਹਾਂ ਵਿਚੋਂ ਜ਼ਿਆਦਾਤਰ ਵਿਭਕਤੀ ਰੂਪਾਂ ਵਿਚ ਪ੍ਰਾਪਤ ਹੁੰਦੇ ਹਨ।ਇਹ ਅਪਾਦਾਨ ਅਤੇ ਅਧਿਕਰਣ ਕਾਰਕੀ ਰੂਪਾਂ ਦੀ ਪੇਸ਼ਕਾਰੀ ਕਰਦੇ ਹਨ।ਪੰਜਾਬੀ ਵਿਚ ਅੱਵਿਆਂ ਨੂੰ ਇਸ ਪ੍ਰਕਾਰ ਦਰਸਾਇਆ ਗਿਆ ਹੈ:




### 4.2.1 ਕਿਰਿਆ ਵਿਸ਼ੇਸ਼ਣ

ਦੁਨੀ ਚੰਦਰ (ਉਹੀ:155) ਨੇ ਪੰਜਾਬੀ ਭਾਸ਼ਾ ਦੇ ਕਿਰਿਆ ਵਿਸ਼ੇਸ਼ਣ ਨੂੰ ਅਰਥ, ਰੂਪ ,ਵਰਤੋਂ ਅਤੇ ਉਤਪਤੀ ਦੇ ਆਧਾਰ ਤੇ ਵੰਡਿਆ ਹੈ।ਪੰਜਾਬੀ ਕਿਰਿਆ ਵਿਸ਼ੇਸ਼ਣ ਜ਼ਿਆਦਾਤਰ ਸੰਸਕ੍ਰਿਤ ਦੇ ਅੱਵਿਆਂ ਤੋਂ ਹੀ ਬਣੇ ਹਨ।

**(ੳ) ਕਾਲਵਚਕ:** ਕਿਰਿਆ ਵਿਸ਼ੇਸ਼ਣ ਦਾ ਇਹ ਭੇਦ ਕਾਲ ਉਪਰ ਆਧਾਰਿਤ ਹੈ। ਪੰਜਾਬੀ ਦੇ ਅੱਜ ਵਰਤੀਦੇ ਹੇਠ ਲਿਖੇ ਕਿਰਿਆ ਵਿਸ਼ੇਸ਼ਣ ਸੰਸਕ੍ਰਿਤ ਦੇ ਅੱਵਿਆਂ ਤੋਂ ਬਣੇ ਹਨ:

ਸੰਸਕ੍ਰਿਤ ਪੰਜਾਬੀ

ਯਦਾ ਜਦੋਂ

ਕਦਾ ਕਦੋਂ

ਤਦਾ ਤਦ

ਅਦਯ ਅੱਜ

ਨਿਤਿਯਾ ਨਿੱਤ

**(ਅ) ਸਥਾਨਵਾਚਕ ਕਿਰਿਆ ਵਿਸ਼ੇਸ਼ਣ:** ਪੰਜਾਬੀ ਵਿਚਲੇ ਸਥਾਨ ਵਾਚੀ ਕਿਰਿਆ ਵਿਸ਼ੇਸ਼ਣਾ ਦਾ ਅੰਤਿਮ 'ਥੇ' ਸੰਸਕ੍ਰਿਤ ਦੇ 'ਸਥਾਨੇ' ਨਾਲ ਵਾਸਤਾ ਰੱਖਦਾ ਹੈ:

ਸੰਸਕ੍ਰਿਤ ਪੰਜਾਬੀ

ਕਿਮ ਕਿਥੇ

ਜਦਥ ਜਿਥੇ

ਅਵ ਉਥੇ

ਇਦਮ ਇਥੇ

**(ੲ) ਦਿਸ਼ਾ ਬੋਧਕ:** ਦਿਸ਼ਾ ਬੋਧਕ ਨੂੰ ਕਈ ਵਿਆਕਰਨਕਾਰ ਸਥਾਨ ਬੋਧਕ ਦਾ ਹੀ ਭਾਗ ਸਵੀਕਾਰ ਕਰਦੇ ਹਨ। ਪੰਜਾਬੀ ਵਿਚ 'ਜਿਧਰ', 'ਕਿੱਧਰ', 'ਇਧਰ-ਉਧਰ', 'ਅੱਗੇ-ਪਿਛੇ', 'ਉਪਰ- ਹੇਠਾਂ' ਅਤੇ 'ਸੱਜੇ-ਖੱਬੇ' ਸਬਦਾਂ ਨੂੰ ਇਸ ਸ਼੍ਰੇਣੀ ਵਿਚ ਰੱਖਿਆ ਜਾਂਦਾ ਹੈ।ਇਨ੍ਹਾਂ ਦੀ ਵਿਉਤਪਤੀ ਬਾਰੇ ਨਿਸਚਿਤ ਨਹੀਂ ਕਿਹਾ ਜਾ ਸਕਦਾ।ਇਸ ਨੂੰ ਸੰਸਕ੍ਰਿਤ ਦੇ ਸੰਭਾਵਨਾ ਗ੍ਰਸਤ ਰੂਪ 'ਮੁਖਰ' ਅਧੀਨ ਰੱਖਕੇ ਵਿਸ਼ਲੇਸਿਤ ਕੀਤਾ ਜਾ ਸਕਦਾ ਹੈ।

**(ਸ) ਪਰਿਮਾਣ ਵਾਚਕ:** ਪੰਜਾਬੀ ਵਿਚ ਪਰਿਮਾਣ ਵਾਚਕ ਕਿਰਿਆ ਵਿਸ਼ੇਸ਼ਣ ਵਿਚ 'ਬਹੁਤਾ', 'ਜ਼ਿਆਦਾ', 'ਵੱਧ-ਘੱਟ', ' ਜਿੰਨਾ-ਕਿੰਨਾ, 'ਇਨ੍ਹਾਂ-ਉਨ੍ਹਾਂ' ਆਦਿ ਸ਼ਬਦਾਂ ਨੂੰ ਲਿਆ ਜਾਂਦਾ ਹੈ।

**(ਹ) ਕਾਰਨ ਵਾਚਕ:** ਇਸ ਕਿਰਿਆ ਵਿਸ਼ੇਸ਼ਣ ਅਧੀਨ 'ਇਸ ਕਰਕੇ', 'ਇਸ ਵਾਸਤੇ', 'ਕਿਵੇਂ', 'ਕਿਉਂ', 'ਕਿਸਤੋਂ' ਅਤੇ 'ਇਸ ਲਈ' ਸ਼ਬਦਾਂ ਨੂੰ ਲਿਆ ਜਾਂਦਾ ਹੈ।

**(ਕ) ਨਿਸਚੈ ਬੋਧਕ:** ਕਿਰਿਆ ਵਿਸੇਸ਼ਣ ਦੀ ਇਸ ਕਿਸਮ ਵਿਚ 'ਤੇ', 'ਤਾਂ', 'ਬਲਕਿ', 'ਜ਼ਰੂਰ', 'ਬੇਸ਼ੱਕ' ਅਤੇ 'ਠੀਕ' ਆਦਿ ਸ਼ਬਦਾਂ ਨੂੰ ਰੱਖਿਆ ਗਿਆ ਹੈ।

**(ਖ) ਸੰਖਿਆ ਬੋਧਕ:** ਸੰਖਿਆ ਬੋਧਕ ਕਿਰਿਆ ਵਿਸ਼ੇਸ਼ਣ ਦੇ 'ਇੱਕ ਵਾਰੀ', 'ਇਸ ਵਾਰੀ', 'ਦੁਬਾਰਾ', 'ਕਈ ਵਾਰੀ', 'ਕੀ ਕੁਝ' ਆਦਿ ਸ਼ਬਦ ਰੂਪ ਪੰਜਾਬੀ ਵਿਚ ਮਿਲਦੇ ਹਨ।

**(ਗ) ਨਾਂਹ ਵਾਚਕ:** ਪੰਜਾਬੀ ਦੇ ਨਾਂਹ ਵਾਚਕ ਕਿਰਿਆ ਵਿਸ਼ੇਸ਼ਣ ਵੀ ਸੰਸਕ੍ਰਿਤ ਤੋਂ ਪੰਜਾਬੀ ਵਿਚ ਵਿਉਤਪਤ ਹੋਏ ਹਨ:

ਸੰਸਕ੍ਰਿਤ ਪੰਜਾਬੀ

ਨ ਨਾ

ਨ ਅਸਤਿ ਨਹੀਂ

ਵਿਉਤਪਤੀ ਦੇ ਨਜ਼ਰੀਏ ਤੋਂ ਪੰਜਾਬੀ ਦੇ ਕਿਰਿਆ ਵਿਸ਼ੇਸ਼ਣਾਂ ਨੂੰ ਦੋ ਭਾਗਾਂ ਵਿਚ ਵੰਡਿਆ ਜਾਦਾ ਹੈ: 1. ਮੂਲ ਕਿਰਿਆ ਵਿਸ਼ੇਸ਼ਣ, 2, ਸਾਧਿਤ ਕਿਰਿਆ ਵਿਸ਼ੇਸ਼ਣ

**1 ਮੂਲ ਕਿਰਿਆ ਵਿਸ਼ੇਸ਼ਣ**

ਇਸ ਕਿਰਿਆ ਵਿਸ਼ੇਸ਼ਣਾਂ ਦੀ ਸ਼੍ਰੇਣੀ ਵਿਚ ਉਨ੍ਹਾਂ ਨੂੰ ਰੱਖਿਆ ਜਾਂਦਾ ਹੈ, ਜੋ ਕਿਸੇ ਹੋਰ ਸ਼ਬਦ ਤੋਂ ਨਹੀਂ ਬਣੇ ਹੁੰਦੇ ਅਰਥਾਤ ਇਹ ਪ੍ਰਾਚੀਨ ਕਿਰਿਆ ਵਿਸ਼ੇਸ਼ਣੀ ਰੂਪਾਂ ਤੋਂ ਵਿਕਸਿਤ ਹੋਏ ਹੁੰਦੇ ਹਨ:

ਸੰਸਕ੍ਰਿਤ ਪੰਜਾਬੀ

ਨਿਕਟੇ ਨੇੜੇ

ਅਗ੍ਰੇ ਅੱਗੇ

**2 ਸਾਧਿਤ ਕਿਰਿਆ ਵਿਸ਼ੇਸ਼ਣ**

ਇਨ੍ਹਾਂ ਕਿਰਿਆ ਵਿਸ਼ੇਸ਼ਣਾਂ ਨੂੰ ਬਣਾਉਣ ਵਿਚ ਨਾਂਵ, ਪੜਨਾਂਵ ਅਤੇ ਕਿਰਿਆ ਆਦਿ ਦਾ ਅਹਿਮ ਯੋਗਦਾਨ ਹੁੰਦਾ ਹੈ।ਪਹਿਲਾ ਨਾਂਵ ਮੂਲਕ ਕਿਰਿਆ ਵਿਸ਼ੇਸ਼ਣਾ ਦੀ ਵੰਨਗੀ ਵੇਖਦੇ ਹਾਂ: 'ਵੇਲੇ ਤੋਂ ਵੇਲਾ', 'ਸਵੇਰ ਤੋਂ ਸਵੇਰਾ', 'ਦਿਨ ਤੋਂ ਰਾਤ', 'ਅੱਗਾ ਤੋਂ ਅੱਗੇ' ਅਤੇ 'ਮੂਲ ਤੋਂ ਮੂਲੋਂ' ਆਦਿ ਸ਼ਬਦ ਇਸ ਸ਼੍ਰੇਣੀ ਵਿਚ ਆਉਂਦੇ ਹਨ।

ਦੂਸਰੀ ਕਿਸਮ ਵਿਚ ਉਹ ਕਿਰਿਆ ਵਿਸ਼ੇਸ਼ਣ ਆਉਂਦੇ ਹਨ; ਜਿੰਨ੍ਹਾਂ ਨੂੰ ਪੜਨਾਂਵ ਤੋਂ ਵਿਕਸਿਤ ਕੀਤਾ ਜਾਂਦਾ ਹੈ। ਇਨ੍ਹਾਂ ਨੂੰ 'ਪੜਨਾਂਵੀ ਕਿਰਿਆ ਵਿਸ਼ੇਸ਼ਣ' ਆਖਿਆ ਜਾਂਦਾ ਹੈ।

| ਸੰਬੰਧਵਾਚੀ | ਪ੍ਰਸ਼ਨਵਾਚੀ | ਅਨੁਸੰਬੰਧ ਵਾਚੀ | ਨਿਸਚੇਵਾਚੀ | ਦੂਰਵਰਤੀ ਨਿਸਚੇ ਵਾਚੀ |
|---|---|---|---|---|
| ਜਿੱਧਰ | ਕਿੱਧਰ | -- | -- | ਓਧਰ |
| ਜਿਥੇ | ਕਿਥੇ | ਤਿਥੇ | ਏਥੇ | ਓਥੇ |
| ਜਿਵੇਂ | ਕਿਵੇਂ | ਤਿਵੇਂ | ਏਵੇ | ਓਵੇਂ |
| ਜਿੱਡਾ | ਕਿੱਡਾ | -- | ਏਡਾ | ਓਡਾ |

ਤੀਸਰੀ ਕਿਸਮ ਵਿਚ ਕਿਰਿਆ ਤੋਂ ਬਣੇ **ਕਿਰਿਆ ਵਾਚੀ,** ਕਿਰਿਆ ਵਿਸ਼ੇਸ਼ਣ ਆਉਂਦੇ ਹਨ; ਜਿਵੇਂ:

ਮੁੜ-ਮੁੜਨਾ

ਸੁਤਿਆਂ- ਜਾਗਦਿਆਂ

ਫਿਰ- ਫਿਰਨਾ

4.2.2 **ਸੰਬੰਧਕ**

ਸੰਸਕ੍ਰਿਤ ਵਿਚ ਕੋਈ 'ਸੰਬੰਧਕ' ਨਾਂ ਦੀ ਵਿਆਕਰਨਿਕ ਸ਼੍ਰੇਣੀ ਨਹੀਂ ਮਿਲਦੀ।ਇਥੇ ਵਿਭਕਤੀ ਰੂਪਾਂ ਨੂੰ ਹੀ ਸ਼ਬਦਾਂ ਦੇ ਮਗਰ ਜੋੜਕੇ ਅਰਥਾਂ ਦਾ ਬੋਧ ਪ੍ਰਾਪਤ ਕੀਤਾ ਜਾਂਦਾ ਹੈ।ਪਰ ਪੰਜਾਬੀ ਭਾਸ਼ਾ ਵਿਚ ਇਹਨਾਂ ਦੀ ਥਾਂ ਸੰਬੰਧਕਾਂ ਨੇ ਲੈ ਲਈ ਹੈ। ਸ਼ਿਆਮ ਦੇਵ ਪਰਾਸ਼ਰ (ਉਹੀ: 177) ਨੇ ਲਿਖਿਆ ਹੈ ਕਿ ਪੰਜਾਬੀ ਵਿਚਲੇ 'ਨੇ', 'ਨੂੰ', 'ਦੇ', 'ਦਾ' ਤੇ 'ਦੀ' ਸੰਬੰਧਕ ਮੂਲ ਵਿਭਕਤੀ ਰੂਪ ਹਨ। ਇਹਨਾਂ ਨੂੰ ਸ਼ਬਦ ਤੋਂ ਵੱਖ ਕਰਕੇ ਲਿਖਣ ਦੀ ਪ੍ਰਵਿਰਤੀ ਨੇ ਸੰਬੰਧਕ ਬਣਾ ਦਿਤਾ ਹੈ।

ਵਿਉਤਪਤੀ ਦੇ ਆਧਾਰ ਉਪਰ ਪੰਜਾਬੀ ਵਿਚ ਦੋ ਕਿਸਮ ਦੇ ਸੰਬੰਧਕ ਮਿਲਦੇ ਹਨ:

1. **ਮੂਲ ਸੰਬੰਧਕ:** ਪੰਜਾਬੀ ਦੇ ਮੂਲ ਸੰਬੰਧਕ ਅਵਿਕਾਰੀ ਰੂਪ ਵਾਲੇ ਹਨ। ਇਹਨਾਂ ਦੀ ਵਰਤੋਂ ਵਿਭਕਤੀ ਰੂਪਾਂ ਦੀ ਥਾਂ ਉਪਰ ਕੀਤੀ ਜਾਂਦੀ ਹੈ।ਜਿਵੇਂ: ਨੇ, ਨੂੰ, ਦਾ, ਦੀ, ਦੇ, ਦੀਆ, ਦੀ ਖਾਤਿਰ, ਕਰਕੇ, ਤੋਂ, ਥੀਂ, ਥੋਂ, ਲਈ ਆਦਿ ਇਸ ਦੀਆਂ ਮਿਸਾਲਾਂ ਹਨ।

2. **ਯੋਗਿਕ ਸੰਬੰਧਕ:** ਦੁਨੀ ਚੰਦਰ (ਉਹੀ:156-57) ਅਨੁਸਾਰ ਇਸ ਕਿਸਮ ਵਿਚ ਉਹ ਸੰਬੰਧਕ ਗਿਣੇ ਜਾਂਦੇ ਹਨ, ਜੋ ਦੂਸਰੇ ਸ਼ਬਦ ਭੇਦਾਂ ਤੋਂ ਨਿਰਮਿਤ ਹੁੰਦੇ ਹਨ।ਇਹ ਵਿਕਾਰੀ ਰੂਪ ਵਾਲੇ ਹੁੰਦੇ ਹਨ। ਪੰਜਾਬੀ ਵਿਚ ਇਨ੍ਹਾਂ ਦੀਆਂ ਕਿਸਮਾਂ ਹੇਠਾਂ ਲਿਖੇ ਅਨੁਸਾਰ ਹਨ:

   (ੳ) ਨਾਂਵ ਤੋਂ ਬਣੇ ਸੰਬੰਧਕ: ਪਲਟ, ਵੱਲ, ਮੰਗ, ਨਾਮ, ਹੇਠ ਵਿਚ ਆਦਿ ਇਨ੍ਹਾਂ ਦੀਆਂ ਮਿਸਾਲਾਂ ਵੇਖੀਆਂ ਜਾ ਸਕਦੀਆਂ ਹਨ।

   (ਅ) ਵਿਸ਼ੇਸ਼ਣ ਤੋਂ ਬਣੇ ਸੰਬੰਧਕ: ਇਸ ਕਿਸਮ ਦੇ ਸੰਬੰਧਕਾਂ ਦਾ ਨਿਰਮਾਣ ਵਿਸ਼ੇਸ਼ਣਾਂ ਤੋਂ ਹੁੰਦਾ ਹੈ; ਜਿਵੇਂ: ਸਮਾਨ, ਉਲਟਾ, ਜ਼ੁਬਾਨੀ, ਯੋਗ, ਐਸਾ, ਜਿਸ ਆਦਿ।

   (ੲ) ਕਿਰਿਆ ਵਿਸ਼ੇਸ਼ਣ ਤੋਂ ਬਣੇ ਸੰਬੰਧਕ: ਉਪਰ, ਅੰਦਰ, ਇਥੇ, ਬਾਹਰ, ਪਰ੍ਹੇ ਅਤੇ ਪਿੱਛੇ ਆਦਿ।

   (ਸ) ਕਿਰਿਆ ਤੋਂ ਬਣੇ ਸੰਬੰਧਕ: ਲਈ, ਮਾਰੇ, ਕਰਕੇ, ਜਾਨ ਆਦਿ।

ਇਸ ਤਰ੍ਹਾਂ ਜੋ ਸੰਬੰਧਕ ਮੂਲ ਰੂਪ ਵਿਚ ਸੰਸਕ੍ਰਿਤ ਵਿਭਕਤੀ ਰੂਪਾਂ ਤੋਂ ਨਿਰਮਿਤ ਹੋ ਕੇ ਪੰਜਾਬੀ ਵਿਚ ਆਏ ਹਨ ਉਹ ਅਵਿਕਾਰੀ ਰੂਪ ਵਾਲੇ ਹਨ ਪਰੰਤੂ ਜੋ ਹੋਰਨਾਂ ਸ਼ਬਦ ਭੇਦਾਂ ਤੋਂ ਬਣੇ ਹਨ ਉਨ੍ਹਾਂ ਦਾ ਰੂਪ ਵਿਕਾਰੀ ਹੈ। ਸੋ ਇਸ ਪ੍ਰਕਾਰ ਪੰਜਾਬੀ ਵਿਚ ਸਾਰੇ ਸੰਬੰਧਕ ਅਵਿਕਾਰੀ ਨਹੀਂ ਹਨ।

4.2.3 **ਯੋਜਕ**

ਅਸ਼ਟਾਧਿਆਈ ਵਿਚ ਇਸ ਸ਼ਬਦ ਵਰਗ ਦਾ ਵੀ ਜ਼ਿਕਰ ਨਹੀਂ ਹੈ।ਪਰ ਅਜੋਕੀ ਪੰਜਾਬੀ ਭਾਸ਼ਾ ਦਾ ਸਰੂਪ ਵਿਯੋਗਾਤਮਕ ਵੱਲ ਅਗਰਸਰ ਹੈ।ਇਸ ਲਈ ਇਥੇ ਅਜੋਕੀ ਪੰਜਾਬੀ ਵਿਚ ਵਰਤੀਦੇ ਯੋਜਕਾਂ ਦਾ ਵੇਰਵਾ ਇਸ ਤਰ੍ਹਾਂ ਹੈ:

1. **ਸਮਾਨ ਯੋਜਕ**

ਜਿਹੜੇ ਯੋਜਕ ਦੁਆਰਾ ਸੰਯੁਕਤ ਵਾਕਾਂ ਨੂੰ ਆਪਸ ਵਿਚ ਜੋੜਿਆ ਜਾਂਦਾ ਹੈ ਉਨ੍ਹਾਂ ਨੂੰ ਸਮਾਨ ਯੋਜਕ ਕਹਿੰਦੇ ਹਨ। ਇਸ ਦੇ ਚਾਰ ਉਪਭੇਦ ਇਸ ਪ੍ਰਕਾਰ ਹਨ:

**(ੳ) ਸੰਯੋਜਕ:** ਇਨ੍ਹਾਂ ਦੁਆਰਾ ਦੋ ਜਾਂ ਉਸ ਤੋਂ ਜ਼ਿਆਦਾ ਸੰਯੁਕਤ ਵਾਕਾਂ ਨੂੰ ਆਪਸ ਵਿਚ ਜੋੜਿਆ ਜਾਂਦਾ ਹੈ। 'ਅਤੇ', 'ਤੇ', 'ਨਾਲੇ', 'ਫ਼ਿਰ' ਤੇ 'ਵੀ' ਇਸ ਦੀਆਂ ਮਿਸਾਲਾਂ ਹਨ।

**(ਅ) ਵਿਭਾਜਕ:** ਇ੍ਹਾਂ ਦੁਆਰਾ ਦੋ ਜਾਂ ਇਸ ਤੋਂ ਜ਼ਿਆਦਾ ਵਾਕਾਂ ਜਾਂ ਪਦਾਂ ਵਿਚੋਂ ਕਿਸੇ ਇੱਕ ਨੂੰ ਗ੍ਰਹਿਣ ਕੀਤਾ ਜਾਂਦਾ ਹੈ ਤੇ ਦੂਸਰੇ ਦਾ ਤਿਆਗ ਕੀਤਾ ਜਾਂਦਾ ਹੈ। 'ਜਾਂ-ਜਾਂ', 'ਕਿ', 'ਚਾਹੇ-ਚਾਹੇ', 'ਨ ਕਿ', 'ਭਾਵੇਂ-ਭਾਵੇਂ','ਅਥਵਾ' ਆਦਿ ਇਸ ਯੋਜਕ ਦੀਆਂ ਕਿਸਮਾਂ ਹਨ।

**(ੲ) ਵਿਰੋਧਾਭਾਸ:** ਇਹ ਯੋਜਕਾਂ ਦੁਆਰਾ ਦੋ ਵਾਕਾਂ ਨੂੰ ਆਪਸ ਵਿਚ ਮਿਲਾਕੇ ਪਹਿਲੇ ਵਾਕ ਦਾ ਨਿਸ਼ੇਧ ਕਰ ਦਿਤਾ ਜਾਂਦਾ ਹੈ। 'ਪਰ', 'ਲੇਕਿਨ', 'ਪਰੰਤੂ', 'ਵਰਨਾ', 'ਬਲਕਿ', 'ਤਾਂ ਵੀ', 'ਸਗੋਂ', 'ਫਿਰ ਵੀ' ਆਦਿ ਇਸ ਯੋਜਕ ਦੀਆਂ ਕਿਸਮਾਂ ਹਨ।

**(ਸ) ਪਰਿਮਾਣ ਬੋਧਕ:** ਇਹਨਾਂ ਯੋਜਕਾਂ ਦੁਆਰਾ ਜਿਹੜੇ ਦੋ ਵਾਕਾਂ ਨੂੰ ਆਪਸ ਵਿਚ ਜੋੜਿਆ ਜਾਂਦਾ ਹੈ, ਉਹਨਾਂ ਵਿਚੋਂ ਪਹਿਲੇ ਵਾਕ ਦਾ ਅਰਥ ਪਿਛਲੇ ਵਾਕ ਦੁਆਰਾ ਸਿੱਧ ਕੀਤਾ ਜਾਂਦਾ ਹੈ। 'ਇਸ ਲਈ', 'ਸੋ', 'ਇਸ ਕਰਕੇ', 'ਤਾਂ ਹੀ', 'ਕਿਉਂਕਿ', 'ਜੋ ਕਿ' ਆਦਿ ਇਸ ਯੋਜਕ ਦੀਆਂ ਕਿਸਮਾਂ ਹਨ।

**2. ਅਧੀਨ ਯੋਜਕ**

ਅਧੀਨ ਯੋਜਕਾਂ ਦੀ ਵਰਤੋਂ ਮਿਸ਼ਰਤ ਵਾਕਾਂ ਦੇ ਨਿਰਮਾਣ ਵਿਚ ਕੀਤੀ ਜਾਂਦੀ ਹੈ। ਇਸ ਦੀਆਂ ਕਿਸਮਾਂ ਨਿਮਨਲਿਖਤ ਅਨੁਸਾਰ ਹਨ:

**(ੳ) ਕਾਰਨ ਵਾਚਕ:** ਇਸ ਯੋਜਕ ਨਾਲ ਆਰੰਭ ਹੋਣ ਵਾਲਾ ਵਾਕ ਆਪਣੇ ਤੋਂ ਪੂਰਬਲੇ ਵਾਕ ਦਾ ਸਮਰਥਨ ਕਰਦਾ ਹੈ। ਅਰਥਾਤ ਪਹਿਲੇ ਵਾਕ ਦੇ ਅਰਥ ਦਾ ਕਾਰਨ ਪਿਛਲੇ ਵਾਕ ਦੇ ਅਰਥ ਦੁਆਰਾ ਸੂਚਿਤ ਕੀਤਾ ਜਾਂਦਾ ਹੈ। 'ਕਿਉਂਕਿ', 'ਜੋ ਕਿ', 'ਇਸ ਲਈ' ਆਦਿ ਇਸ ਯੋਜਕ ਦੀਆਂ ਕਿਸਮਾਂ ਹਨ।

**(ਅ) ਉਦੇਸ਼ ਵਾਚਕ:** ਇਨ੍ਹਾਂ ਯੋਜਕਾਂ ਨੂੰ ਆਰੰਭ ਵਿਚ ਅੰਕਿਤ ਕਰਨ ਤੇ ਆਉਣ ਵਾਲਾ ਵਾਕ ਆਪਣੇ ਤੋਂ ਪਹਿਲੇ ਵਾਕ ਦਾ ਉਦੇਸ਼ ਜਾਂ ਮਨੋਰਥ ਸਿੱਧ ਕਰਦਾ ਹੈ। 'ਕਿ', 'ਜੋ', 'ਤਾਂ ਕਿ', 'ਇਥੇ ਕਿ' ਆਦਿ ਇਸ ਦੀਆਂ ਕਿਸਮਾਂ ਹਨ।

**(ੲ) ਸੰਕੇਤ ਵਾਚਕ:** ਇਹ ਯੋਜਕ ਜੋਟੀਦਾਰ ਹੁੰਦੇ ਹਨ। ਇਹਨਾਂ ਦੁਆਰਾ ਜੋੜੇ ਵਾਕਾਂ ਵਿਚੋਂ ਇੱਕ ਵਿਚ 'ਜੇ', 'ਜੇਕਰ', 'ਅਗਰ' ਜਾਂ 'ਚਾਹੇ ਫਿਰ' ਆਉਂਦਾ ਹੈ ਤਾਂ ਦੂਸਰੇ ਵਾਕ ਵਿਚ ਕ੍ਰਮਵਾਰ 'ਤਾਂ ਵੀ' ਤੇ 'ਪਰੰਤੂ' ਅੰਕਿਤ ਹੁੰਦਾ ਹੈ। 'ਜੇਕਰ ਤਾਂ', 'ਭਾਵੇਂ', 'ਅਗਰ ਤਾਂ', 'ਤਾਂਵੀ', 'ਭਾਵੇਂ ਪਰ' ਆਦਿ ਇਸ ਯੋਜਕ ਦੀਆਂ ਕਿਸਮਾਂ ਹਨ।

**(ਸ) ਸਰੂਪ ਵਾਚਕ:** ਇਹਨਾਂ ਯੋਜਕਾਂ ਦੁਆਰਾ ਜੋੜੇ ਗਏ ਵਾਕਾਂ ਵਿਚ ਪਹਿਲੇ ਵਾਕ ਦਾ ਸਪੱਸ਼ਟੀਕਰਨ ਪਿਛਲੇ ਵਾਕ ਦੁਆਰਾ ਕੀਤਾ ਜਾਂਦਾ ਹੈ। 'ਜੋ ਕਿ', 'ਭਾਵ', ਯਾਨਿ ਕਿ' ਆਦਿ ਇਸ ਦੀਆਂ ਕਿਸਮਾਂ ਹਨ।

**4.2.4 ਨਿਪਾਤ**

ਸੂਤਰ *ਸੂਰਾਦਿ ਨਿਪਾਤਮੁਵੱਯਿਅਮੁ (1-1-37)* ਅਨੁਸਾਰ ਨਿਪਾਤ ਨੂੰ ਅਵਿਕਾਰੀ ਸ਼ਬਦਾਂ ਵਿਚ ਸ਼ਾਮਿਲ ਕੀਤਾ ਹੋਇਆ ਹੈ। ਇਨ੍ਹਾਂ ਨੂੰ ਨਿਪਾਤ ਇਸ ਕਰਕੇ ਕਿਹਾ ਜਾਂਦਾ ਹੈ ਕਿ ਇਹ ਇਕੱਲੇ ਇਕਹਿਰੇ ਹੁੰਦੇ ਹਨ ਤੇ ਆਪ ਮੁਹਾਰੇ ਪ੍ਰਗਟ ਹੋ ਜਾਂਦੇ ਹਨ। ਇਨ੍ਹਾਂ ਦਾ ਸੰਬੰਧ ਵਾਕ ਵਿਚਲੇ ਦੂਸਰੇ ਪਦਾਂ ਨਾਲ ਨਹੀਂ ਹੁੰਦਾ।ਵਿਦਿਆ ਭਾਸਕਰ ਅਰੁਣ (ਉਹੀ:240) ਨੇ ਨਿਪਾਤ ਨੂੰ ਅਵਿਕਾਰੀ ਸ਼ਬਦਾਂ ਦੀ ਸ਼੍ਰੇਣੀ ਵਿਚ ਸ਼ਾਮਿਲ ਕਰਕੇ ‘ਵਿਸਮਿਕ’ ਨੂੰ ‘ਮਨੋਭਾਵ ਬੋਧਕ ਅਵਯਵ’ ਸਿਰਲੇਖ ਹੇਠ ਵਿਸ਼ਲੇਸ਼ਿਤ ਕਰਦਿਆਂ, ਇਸ ਦੀਆਂ ਪੰਜ ਕਿਸਮਾਂ-ਸਵੀਕਾਰ ਸੂਚਕ, ਅਸਵੀਕਾਰ ਸੂਚਕ, ਅਸਚਰਜ ਬੋਧਕ, ਪ੍ਰਸੰਨਤਾ ਬੋਧਕ ਅਤੇ ਦੁੱਖ ਬੋਧਕ ਦੱਸੀਆਂ ਹਨ। ਦੁਨੀ ਚੰਦਰ (ਉਹੀ:166) ਨੇ ਵੀ ਵਿਸਮਿਕ ਨੂੰ ਅਵਿਕਾਰੀ ਸਬਦਾਂ ਦੀ ਸ਼੍ਰੇਣੀ ਅਧੀਨ ਵਿਚਾਰਿਆ ਹੈ।ਪਰ ਉਸਨੇ ਇਸ ਸੰਦਰਭ ਵਿਚ ‘ਨਿਪਾਤ’ ਸ਼ਬਦ ਦੀ ਵਰਤੋਂ ਨਹੀਂ ਕੀਤੀ। ਬੂਟਾ ਸਿੰਘ ਬਰਾੜ (2018:187) ਅਨੁਸਾਰ ਪੰਜਾਬੀ ਭਾਸ਼ਾ ਦੇ ਵਿਆਕਰਨਾਂ ਵਿਚ ਤੀਬਰਤਾਵਾਚੀ, ਤਾਕੀਦੀ, ਬਲਵਾਚਕ, ਵਿਸਮਿਕ ਅਤੇ ਨਾਂਹਵਾਚਕ ਆਦਿ ਕਈ ਤਰ੍ਹਾਂ ਦੀਆਂ ਸ਼ਬਦ ਸ਼੍ਰੇਣੀਆਂ ਬਣਾਈਆਂ ਗਈਆਂ ਹਨ।ਪਰ ਉਨ੍ਹਾਂ ਨੇ ਇਨ੍ਹਾਂ ਸਾਰਿਆਂ ਨੂੰ ‘ਨਿਪਾਤ’ ਸ਼ਬਦ ਸ਼੍ਰੇਣੀਆ ਵਿਚ ਰੱਖ ਕੇ ਅੱਗੋਂ ਇਨ੍ਹਾਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਹੈ- ਮੁਕਤ ਨਿਪਾਤ, ਬੰਧੇਜੀ ਨਿਪਾਤ, ਤੇ ਸੰਯਗਤ ਨਿਪਾਤ।ਪੰਜਾਬੀ ਵਿਚ ਸੰਯੁਗਤ ਨਿਪਾਤਾਂ ਦੇ ਪੰਜ ਵਰਗ-ਵਿਸਮਕ ਨਿਪਾਤ, ਵਿਸ਼ੇਸ਼ਣੀ ਨਿਪਾਤ, ਬਲਵਾਚੀ ਨਿਪਾਤ, ਨਾਂਹਵਾਚੀ ਨਿਪਾਤ ਤੇ ਪ੍ਰਸ਼ਨਵਾਚੀ ਨਿਪਾਤ ਦੱਸੇ ਗਏ ਹਨ।

### 4.3 ਲਕਾਰ ਵਿਧਾਨ

‘ਅਸ਼ਟਾਧਿਆਈ’ ਵਿਚ ਕਿਰਿਆ ਅਤੇ ਕਾਲ ਦੇ ਅਰਥਾਂ ਨੂੰ ‘ਲਕਾਰ’ ਦੁਆਰਾ ਪ੍ਰਸਤੁਤ ਕੀਤਾ ਜਾਦਾ ਹੈ,ਇਨ੍ਹਾਂ ਦੀ ਗਿਣਤੀ ਦਸ ਹੈ। ਲਟ, ਲਿਟ, ਲੁਟ, ਲ੍ਰਿਟ, ਲੇਟ, ਲੋਟ, ਲੰਙ, ਵਿਧੀ ਲਿੰਙ, ਅਤੇ ਲ੍ਰਿਙ ਹਨ। ਇਨ੍ਹਾਂ ਨੂੰ ‘ਲਕਾਰ’ ਇਸ ਕਰਕੇ ਕਿਹਾ ਜਾਂਦਾ ਹੈ ਕਿਉਂਕਿ ਇਨ੍ਹਾਂ ਸਾਰਿਆਂ ਦਾ ਆਰੰਭ ਅਗੇਤਰ /ਲ/ ਧੁਨੀ ਨਾਲ ਹੁੰਦਾ ਹੈ।

ਸੰਸਕ੍ਰਿਤ ਤੋਂ ਪੰਜਾਬੀ ਤੱਕ ਪੁਰਾਤਨ ਭਾਰਤੀ ਆਰਿਆਈ ਭਾਸ਼ਾ ਦੇ ਕਿਰਿਆ ਰੂਪਾਂ ਦਾ ਵਿਕਾਸ ਲਗਾਤਾਰ ਸਹਿਜਤਾ ਅਤੇ ਸੁਭਾਵਿਕਤਾ ਵੱਲ ਅਗਰਸਰ ਹੈ। ਸੰਸਕ੍ਰਿਤ ਵਿਚ ਧਾਤੂਆਂ ਜੋ ਦਸ ਗਣ ਹਨ, ਇਨ੍ਹਾਂ ਨੂੰ ਤਿੰਨ ਕਿਸਮਾਂ( ਆਤਮਨੇਪਦੀ, ਪਰਸਮੈਪਦੀ ਤੇ ਉਭੈਪਦੀ) ਵਿਚ ਵੰਡਿਆ ਗਿਆ ਹੈ।ਇਨ੍ਹਾਂ ਰੂਪਾਂ ਨਾਲ ਲਗਦੇ ਪਿਛੇਤਰ ਵੀ ਭਿੰਨ-ਭਿੰਨ ਹਨ। ਲਕਾਰ ਰੂਪ ਵਿਚ ਤਿੰਨ ਪੁਰਸ਼ ਤੇ ਤਿੰਨ ਹੀ ਵਚਨ ਹਨ। ‘ਬ੍ਰਾਹਮਣ’ ਗ੍ਰੰਥਾਂ ਤੱਕ ਅਪੜਦਿਆਂ ਲਕਾਰਾਂ ਦਾ ਮਹੱਤਵ ਕੁਝ ਘਟ ਗਿਆ ਅਤੇ ‘ਮਹਾਂਭਾਰਤ’ ਵਰਗੇ ਗ੍ਰੰਥਾਂ ਵਿਚ ਲਕਾਰਾਂ ਦੀ ਥਾਂ ‘ਕਿਰਦੰਤਕ’ ਗਏ। ਪਾਲੀ ਭਾਸ਼ਾ ਵਿਚ ਦਸ ਲਕਾਰਾਂ ਵਿਚੋਂ ਘਟ ਕੇ ਅੱਠ ਲਕਾਰ ਰਹਿ ਗਏ ਅਤੇ ਪ੍ਰਾਕ੍ਰਿਤਾਂ ਵਿਚ ਇਨ੍ਹਾਂ ਦੇ ਸਿਰਫ਼ ਤਿੰਨ ਰੂਪ; ਲਟ, ਲ੍ਰਿਟ ਤੇ ਲੋਟ ਹੀ ਬਚੇ। ਇਹ ਕ੍ਰਮਵਾਰ ਵਰਤਮਾਨਕਾਲੀ, ਭਵਿੱਖਕਾਲੀ ਅਤੇ ਆਗਿਆ ਬੋਧਕ ਸਨ। ‘ਅਪਭ੍ਰੰਸ਼’ ਵਿਚ ਇਨ੍ਹਾਂ ਦੇ ਦੋ ਰੂਪ ਬਣੇ- ਪ੍ਰਾਚੀਨ ਲਕਾਰ ਅਤੇ ਕਾਰਦੰਤਕ; ਅਰਥਾਤ ਕਿਰਿਆ ਤੋਂ ਬਣੇ ਹੋਏ ਨਾਂਵ ਸ਼ਬਦ ਰੂਪ।

#### 4.3.1 ਪੰਜਾਬੀ ਲਕਾਰ ਵਿਧਾਨ

ਦੁਨੀ ਚੰਦਰ (ਉਹੀ:371) ਦਾ ਵਿਚਾਰ ਹੈ ਕਿ ਪੰਜਾਬੀ 'ਲਟ ਲਕਾਰ'(ਵਰਤਮਾਨ ਤੋਂ ਪੰਜਾਬੀ ਵਿਚ ਸੰਭਾਵੀ ਭਵਿੱਖਤ), 'ਲੋਟ ਲਕਾਰ' (ਹੁਕਮੀਂ ਭਵਿੱਖਤ), 'ਲ੍ਰਿਟ ਲਕਾਰ' (ਲਹਿੰਦੀ ਵਿਚ ਸ਼ੁੱਧ ਭਵਿੱਖਤ) ਅਤੇ 'ਲੁੰਙ ਲਕਾਰ' ਵਿਚੋਂ ਨਿਕਲੇ ਪੰਜਾਬੀ ਦੇ ਸਹਾਇਕ ਕਿਰਿਆ ਰੂਪ 'ਸੀ' ਅਤੇ 'ਸਨ' ਆਦਿ ਮਿਲਦੇ ਹਨ।'ਅਸ਼ਟਾਧਿਆਈ' ਦੇ ਵਿਚਾਰਾਂ ਦੇ ਚਾਨਣੇ ਵਿਚ ਪੰਜਾਬੀ ਦੇ ਲਕਾਰ ਵਿਧਾਨ ਬਾਰੇ ਨਿਮਨਲਿਖਤ ਚਰਚਾ ਕੀਤੀ ਗਈ ਹੈ:

**1 ਵਰਤਮਾਨ ਕਾਲ(ਲਟ ਲਕਾਰ)**

ਨਿਰੰਤਰ ਵਰਤਮਾਨ ਦੀ ਕਿਰਿਆ ਲਟ ਲਕਾਰ ਦੁਆਰਾ ਪੇਸ਼ ਕੀਤੀ ਜਾਂਦੀ ਹੈ। ਸੂਤਰ ਨੰ. (3-3-131) ਅਨੁਸਾਰ ਵਰਤਮਾਨ ਦੇ ਨਜਦੀਕ ਭਵਿੱਖ ਅਤੇ ਭੂਤਕਾਲ ਦਾਤ ਬੋਧ ਕਰਾਉਣ ਵਾਸਤੇ 'ਲਟ ਲਕਾਰ' ਵਰਤਿਆ ਜਾਂਦਾ ਹੈ।ਦੁਨੀ ਚੰਦਰ (ਉਹੀ) ਇਸ ਨੂੰ ' ਸੰਭਾਵੀ ਭਵਿੱਖਤ' ਕਹਿੰਦਾ ਹੈ। ਉਸਦੇ ਅਨੁਸਾਰ ਇਹ ਵਰਤਮਾਨ ਕਾਰਦੰਤਕ ਹੈ। ਪਰ 'ਅਸ਼ਟਾਧਿਆਈ' ਵਿਚ ਕਿਰਦੰਤਾਂ ਦੀ ਚਰਚਾ 'ਕ੍ਰਿਤ' ਪਿਛੇਤਰ ਅਧੀਨ ਕੀਤੀ ਗਈ ਹੈ।

'ਲਟ੍ ਲਕਾਰ' ਦੇ ਰੂਪਾਂ ਦਾ ਪੰਜਾਬੀ ਭਾਸ਼ਾ ਉਪਰ ਥੋੜ੍ਹਾ ਪ੍ਰਭਾਵ ਮਿਲਦਾ ਹੈ।ਪੰਜਾਬੀ ਵਿਚ ਵਰਤਮਾਨ ਕਾਲ ਦੀਆਂ ਸਹਾਇਕ ਕਿਰਿਆਵਾਂ ਸੰਸਕ੍ਰਿਤ ਵਾਲੀਆਂ ਹੀ ਹਨ:

| | ਇਕ ਵਚਨ | ਬਹੁਵਚਨ |
|---|---|---|
| ਅੰਨਯ ਪੁਰਸ਼ | ਹੈ | ਹਨ |
| ਮੱਧ ਪੁਰਸ | ਹੈਂ | ਹੋ |
| ਉੱਤਮ ਪੁਰਸ਼ | ਹਾਂ | ਹਾਂ |

ਇਨ੍ਹਾਂ ਸ਼ਬਦਾਂ ਦਾ ਮੂਲ ਸੰਸਕ੍ਰਿਤ ਭਾਸ਼ਾ ਦੀ ਧਾਤੂ 'ਅਸ'(ਹੋਣਾ) ਤੋਂ ਬਣਿਆ ਹੈ।ਸੰਸਕ੍ਰਿਤ ਵਿਚ ਇਨ੍ਹਾਂ ਦਾ ਰੂਪ ਹੇਠਾਂ ਲਿਖੇ ਅਨੁਸਾਰ ਹੁੰਦਾ ਹੈ:-

| | ਇਕ ਵਚਨ | ਬਹੁਵਚਨ |
|---|---|---|
| ਅੰਨਯ ਪੁਰਸ਼ | ਅਸਤਿ | ਸੰਤਿ |
| ਮੱਧ ਪੁਰਸ਼ | ਅਸਿ | ਸਥੱ |
| ਉੱਤਮ ਪੁਰਸ਼ | ਅਸਿਮ | ਸਮਹ |

ਇਸ ਪ੍ਰਕਾਰ ਸੰਸਕ੍ਰਿਤ ਦੇ 'ਅਸਤਿ' ਆਦਿ ਰੂਪਾਂ ਦੇ ਵਿਕਸਤ ਰੂਪ ਪੰਜਾਬੀ ਵਿਚ 'ਹੈ' ਹਨ।ਇਹ ਨਿਮਨ ਅਨੁਸਾਰ ਹਨ:

| **ਸੰਸਕ੍ਰਿਤ** | **ਪੰਜਾਬੀ** |
|---|---|
| ਅਸਤਿ | ਹੈ |
| ਸੰਤਿ | ਹਨ |
| ਅਸਿ | ਹੈਂ |
| ਸਥੱ | ਹੋ |

ਅਸਿਮ ਹਾਂ

ਸ਼ਮਹ ਹਾਂ

**2 ਲङ੍,ਲਿਟ੍ ਅਤੇ ਲੁङ੍ ਲਕਾਰ (ਭੂਤਕਾਲ)**

ਪਾਣਿਨੀ ਨੇ *ਅੰਧਤਨੇ ਲङ੍ (3-2-15*) ਅਤੇ *ਪ੍ਰਸ਼ਨੇ ਚਾਸੱਨਕਾਲੇ (3-2-117)* ਆਦਿ ਸੂਤਰਾਂ ਵਿਚ ਭੂਤਕਾਲ ਸੰਬੰਧੀ ਲਕਾਰ ਵਿਧਾਨ ਦੀ ਵਿਆਖਿਆ ਪੇਸ਼ ਕੀਤੀ ਹੈ।ਸੰਸਕ੍ਰਿਤ ਧਾਤੂਆਂ ਦੇ ਭੂਤਕਾਲੀ ਰੂਪਾਂ ਦਾ ਪੰਜਾਬੀ ਉਪਰ ਨਾਂ-ਮਾਤਰ ਹੀ ਪ੍ਰਭਾਵ ਦਿਖਾਈ ਦਿੰਦਾ ਹੈ।ਜਿਵੇਂ:

**ੳ. ਸੰਸਕ੍ਰਿਤ- ਆਸ(ਪੰਜਾਬੀ 'ਸਾ'):** ਸੰਸਕ੍ਰਿਤ ਦੀ 'ਅਸ' (ਹੋਣਾ) ਧਾਤੂ ਦਾ 'ਰਿਗਵੇਦ' ਵਿਚ ਭੂਤਕਾਲੀ, ਪ੍ਰਥਮ ਪੁਰਸ਼, ਇੱਕ ਵਚਨ ਵਿਚ 'ਆਸ' ਰੂਪ ਮਿਲਦਾ ਹੈ ਅਤੇ ਲਿਟ ਲਕਾਰ ਦਾ ਵੀ ਭੂਤਕਾਲੀ ਰੂਪ 'ਆਸ' ਹੀ ਹੈ।ਇਹੋ ਰੂਪ ਪੰਜਾਬੀ ਵਿਚ ਪਰਵਰਤਿਤ ਹੋ ਕੇ 'ਸਾ' ਬਣ ਗਿਆ ਹੈ। ਬਿਹਾਰੀ ਲਾਲ ਪੁਰੀ (ਉਹੀ:43) ਨੇ ਇਸ ਨੂੰ 'ਅਪੂਰਨ ਭੂਤ' ਕਿਹਾ ਹੈ।ਉਹ ਪੰਜਾਬੀ ਵਿਚ ਇਸ ਦੀ ਪੇਸ਼ਕਾਰੀ ਇਨ੍ਹਾਂ ਵਾਕਾਂ ਦੁਆਰਾ ਕਰਦਾ ਹੈ:

ਬੱਚਾ ਰੋਂਦਾ ਸਾ।

ਉਹ ਗਿਆ ਸਾ।

**ਅ ਸੰਸਕ੍ਰਿਤ-ਆਸੀ, ਆਸੀ (ਪੰਜਾਬੀ 'ਸੀ'):** ਸੰਸਕ੍ਰਿਤ ਵਿਚ 'ਅਸਿ' ਧਾਤੂ ਦਾ ਭੁਤਕਾਲੀ (ਲੰङ ਲਕਾਰ) ਪ੍ਰਥਮ ਪੁਰਸ਼ ਇੱਕ ਵਚਨੀ ਰੂਪ 'ਆਸੀਤ' ਹੈ। ਸ਼ਿਆਮ ਦੇਵ ਪਰਾਸ਼ਰ (ਉਹੀ:128) ਅਨੁਸਾਰ ਪੰਜਾਬੀ ਵਿਚ ਇਸ ਦਾ ਰੂਪ ਹੀ 'ਸੀ' ਬਣਿਆ ਹੈ।ਜਿਵੇਂ:

ਉਹ ਗਿਆ ਸੀ।

ਉਸਨੇ ਕੀਤਾ ਸੀ।

ਇਸ ਪ੍ਰਕਾਰ ਹੀ 'ਅਸਿ' ਧਾਤੂ ਦੇ ਭੂਤਕਾਲ (ਲੰङ ਲਕਾਰ) ਸੰਬੰਧੀ ਮੱਧ ਪੁਰਸ਼ ਇੱਕ ਵਚਨੀ ਸੰਸਕ੍ਰਿਤ ਰੂਪ 'ਆਸੀ' ਬਣਿਆ ਹੈ; ਜਿਹੜਾ ਕਿ ਪੰਜਾਬੀ ਵਿਚ 'ਤੂੰ ਸੀ' ਬਣ ਗਿਆ:

ਤੂੰ ਕੀਤਾ ਸੀ।

ਤੂੰ ਖਾਧਾ ਸੀ।

ਤੂੰ ਗਿਆ ਸੀ।

**ੲ ਸੰਸਕ੍ਰਿਤ- ਆਸਨ (ਪੰਜਾਬੀ 'ਸਨ'):** ਸੰਸਕ੍ਰਿਤ ਵਿਚ 'ਅਸਿ' ਧਾਤੂ ਦਾ ਭੂਤਕਾਲੀ ਪਹਿਲਾ ਪੁਰਸ਼ ਬਹੁਵਚਨੀ ਰੂਪ 'ਆਸਨ' ਹੈ; ਜਿਸ ਦਾ ਅਰਥ ਹੈ-'ਸਨ'।ਪੰਜਾਬੀ ਵਿਚਲੇ 'ਸਨ' ਦੀ ਉਤਪਤੀ ਵੀ ਇਥੋਂ ਹੀ ਹੋਈ ਹੈ, ਜਿਵੇਂ:

ਮੁੰਡੇ ਗਏ ਸਨ।

ਬਾਬੇ ਆਏ ਸਨ।

ਸੰਸਕ੍ਰਿਤ ਵਿਚਲੀ ਉਪਰੋਕਤ 'ਅਸਿ' ਧਾਤੂ ਦਾ ਭੂਤਕਾਲੀ ਉੱਤਮ ਪੁਰਸ਼ ਵਿਚ ਇੱਕਵਚਨੀ ਰੂਪ 'ਆਸਮ' ਹੈ।ਇਸ ਤੋਂ ਹੀ ਪੰਜਾਬੀ ਵਿਚਲੇ 'ਮੈਂ ਸਾਂ' ਦੀ ਉਤਪਤੀ ਹੋਈ ਹੈ। ਜਿਵੇਂ:

ਮੈਂ ਗਿਆ ਸਾਂ।

ਮੈਂ ਕਰਦਾ ਸਾਂ।

ਇਸ ਤਰ੍ਹਾਂ ਹੀ ਸੰਸਕ੍ਰਿਤ ਰੂਪ 'ਆਸੀ' ਤੋਂ ਪੰਜਾਬੀ ਵਿਚ ਦੂਜਾ ਪੁਰਸ਼ 'ਸੈਂ' ਦੀ ਉਤਪਤੀ ਹੋਈ ਹੈ:

ਤੂੰ ਕਰਦਾ ਸੈਂ।

ਤੂੰ ਗਿਆ ਸੇਂ।

ਸਪੱਸ਼ਟ ਹੈ ਕਿ ਪੰਜਾਬੀ ਦੀਆਂ ਸਹਾਇਕ ਕਿਰਿਆਵਾਂ ( ਸੀ, ਸਨ, ਸਾਂ ਅਤੇ ਸੈਂ) ਆਦਿ ਸੰਸਕ੍ਰਿਤ ਦੇ 'ਲੰਙ ਲਕਾਰ' ਤੋਂ ਨਿਕਲ ਕੇ ਪੰਜਾਬੀ ਵਿਚ ਆਈਆਂ ਹਨ।

**3 ਲ੍ਰਿਟ, ਲੁਟ ਲਕਾਰ (ਭਵਿੱਖਵਾਚੀ)**

ਪੰਜਾਬੀ ਵਿਚ 'ਗਾ', 'ਗੇ' ਅਤ 'ਗੀ' ਭਵਿੱਖਕਾਲ ਬੋਧਕ ਲੁਟ ਤੇ ਲ੍ਰਿਟ ਲਕਾਰ ਰੂਪਾਂ ਤੋਂ ਬਣੇ ਹਨ।ਸੂਤਰ ਨੰ. (3-2-112, 3-3-13, 3-3-15, 3-3-132 ਅਤੇ 3-3-133) ਅਨੁਸਾਰ ਇਨ੍ਹਾਂ ਦੋਵਾਂ ਲਕਾਰਾਂ ਤੋਂ ਭਵਿੱਖ ਦਾ ਬੋਧ ਹੁੰਦਾ ਹੈ। ਪਰ ਇਨ੍ਹਾਂ ਦੋਵਾਂ ਵਿਚਕਾਰ ਬੁਨਿਆਦੀ ਅੰਤਰ ਇਹ ਹੈ ਕਿ 'ਲੁਟ ਲਕਾਰ' ਦੂਰ ਵਰਤੀ ਭਵਿੱਖ ਦਾ ਤੇ 'ਲ੍ਰਿਟ ਲਕਾਰ' ਨਜ਼ਦੀਕ ਵਰਤੀ ਭਵਿੱਖਕਾਲ ਦਾ ਬੋਧ ਕਰਾਉਂਦਾ ਹੈ। ਪੰਜਾਬੀ ਵਿਚ ਇਹ ਦੋਵੇਂ ਕਿਸਮਾਂ ਮਿਲਦੀਆਂ ਹਨ; ਪ੍ਰਥਮ 'ਲ੍ਰਿਟ ਲਕਾਰ' ਬਾਰੇ ਚਰਚਾ ਪੇਸ਼ ਹੈ:

| | ਇੱਕਵਚਨ | ਬਹੁਵਚਨ |
|---|---|---|
| ਪ੍ਰਥਮ ਪੁਰਸ਼ | ਸੀ | ਸਨ |
| ਮੱਧ ਪੁਰਸ਼ | ਸੇਂ | ਸੌਂ |
| ਉਤਮ ਪੁਰਸ਼ | ਸਾਂ | ਸੂੰ |

ਸੰਸਕ੍ਰਿਤ ਵਿਚ ਲ੍ਰਿਟ ਲਕਾਰ ਨੂੰ ਨਿਮਨਲਿਖਤ ਅਨੁਸਾਰ ਦੇਖਿਆ ਜਾ ਸਕਦਾ ਹੈ:

| | ਇੱਕਵਚਨ | ਬਹੁਵਚਨ |
|---|---|---|
| ਪ੍ਰਥਮ ਪੁਰਸ਼ | ਸਯਤਿ(ਸੀ) | ਸਯੰਤਿ (ਸਨ) |
| ਮੱਧ ਪੁਰਸ਼ | ਸਯਸਿ(ਸੇਂ) | ਸਯਥ(ਸੋ) |
| ਉੱਤਮ ਪੁਰਸ਼ | ਸਯਾਮਿ(ਸਾਂ) | ਸਿਯਾਮਹ(ਸੂੰ) |

ਉਕਤ ਸ਼ਬਦ ਰੂਪ 'ਲ੍ਰਿਟ ਲਕਾਰ' ਦਾ ਪੰਜਾਬੀ ਉਤੇ ਪ੍ਰਭਾਵ ਸਪੱਸ਼ਟ ਕਰਦੇ ਹਨ; ਲਹਿੰਦੀ ਨਾਲ ਤੁਲਨਾ ਕੀਤਿਆਂ ਇਨ੍ਹਾਂ ਦੀ ਪ੍ਰਮਾਣਿਕਤਾ ਹੋਰ ਵੀ ਸਪੱਸ਼ਟ ਹੋ ਜਾਂਦੀ ਹੈ:

| ਸੰਸਕ੍ਰਿਤ | ਲਹਿੰਦੀ |
|---|---|
| ਚਲਿਸ਼ਯਤਿ | ਚਲਸੀ |
| ਚਲਿਸ਼ਯੰਤਿ | ਚਲਸਨ |
| ਚਲਿਸ਼ਯਸਿ | ਚਲਸੇਂ |

ਚਲਿਸ਼ਯਥ ਚਲਸੋ

ਚਲਿਸ਼ਯਮਿ ਚਲਸਾਂ

ਚਲਿਸ਼ਯਾਮਹ ਚਲ ਸੂੰ

ਪੰਜਾਬੀ ਵਿਚ ਦੂਜਾ ਭਵਿੱਖਕਾਲੀ ਦੂਰਵਰਤੀ 'ਲੁਟ ਲਕਾਰ' ਹੈ। ਜਿਸ ਦੇ ਚਿੰਨ੍ਹ 'ਗਾ' (ਪੁਲਿੰਗ ਇੱਕਵਚਨ), 'ਗੀ' (ਇਸਤਰੀ ਲਿੰਗ, ਇੱਕ ਵਚਨ), 'ਗੇ' (ਪੁਲਿੰਗ ਬਹੁਵਚਨ) ਅਤੇ 'ਗੀਆਂ' (ਇਸਤਰੀ ਲਿੰਗ ਬਹੁਵਚਨ) ਹਨ।ਪੰਜਾਬੀ ਦੇ 'ਗਾ', 'ਗੇ', 'ਗੀ' ਅਤੇ 'ਗੀਆਂ' ਦੇ ਸੰਦਰਭ ਵਿਚ ਕਾਫ਼ੀ ਵਿਚਾਰ ਮਿਲਦੇ ਹਨ।'ਗਾ' ਦੇ ਸੰਬੰਧ ਵਿਚ ਵਿਦਿੱਆ ਭਾਸਕਰ ਅਰੁਣ (ਉਹੀ:226) ਦਾ ਵਿਚਾਰ ਹੈ ਕਿ ਇਸ ਦੀ ਉਤਪਤੀ ਸੰਸਕ੍ਰਿਤ 'ਗਮ' ਧਾਤੂ ਦੇ ਭੂਤਕਾਲੀ ਕਿਰਦੰਤ ਰੂਪ 'ਗਤਹ' ਤੋਂ ਹੋਈ ਹੈ। ਸ਼ਿਆਮ ਦੇਵ ਪਰਾਸ਼ਰ (ਉਹੀ: 131) ਅਨੁਸਾਰ ਸੰਸਕ੍ਰਿਤ ਧਾਤੂ 'ਗਮ' ਤੋਂ ਭੂਤਕਾਲੀ 'ਲੁੰਙ ਲਕਾਰ' ਪ੍ਰਥਮ ਪੁਰਸ਼ ਇੱਕਵਚਨੀ ਰੂਪ 'ਆਗਾਤ' ਬਣਿਆ ਹੈ ਅਤੇ ਇਸ ਤੋਂ ਹੀ ਪੰਜਾਬੀ ਵਿਚਲਾ 'ਗਾ' ਹੋਂਦ ਵਿਚ ਆਇਆ ਹੈ।ਪਰਾਸ਼ਰ ਦੀ ਇਹ ਦਲੀਲ ਕਾਫ਼ੀ ਵਜ਼ਨਦਾਰ ਲਗਦੀ ਹੈ; ਜਦੋਂ ਸੰਸਕ੍ਰਿਤ ਦੇ ਸੰਦਰਭ ਵਿਚ ਪੰਜਾਬੀ ਵਿਚਲੇ 'ਗਾ' ਦਾ ਅਧਿਐਨ ਕੀਤਾ ਜਾਂਦਾ ਹੈ।

ਸੰਸਕ੍ਰਿਤ ਦਾ 'ਆਗਾਤ' ਲੁੰਙ ਲਕਾਰ ਇੱਕ ਵਚਨ, ਪੁਲਿੰਗ ਬੋਧਕ ਹੈ; ਜਿਸ ਦਾ ਅਰਥ ਹੈ, "ਗਿਆ ਸੀ"। ਇਸ ਤੋਂ ਹੀ ਪੰਜਾਬੀ ਦੇ ਭਵਿੱਖਕਾਲੀ (ਲੁਟ ਲਕਾਰ) ਪੁਲਿੰਗ ਇੱਕਵਚਨੀ ਰੂਪ 'ਗਾ' ਦੀ ਉਤਪਤੀ ਹੋਈ ਹੈ।ਜਿਵੇਂ:

ਮੁੰਡਾ ਜਾਵੇਗਾ।

ਬਾਬਾ ਖਾਵੇਗਾ।

ਇਸ ਪ੍ਰਕਾਰ ਹੀ ਸੰਸਕ੍ਰਿਤ ਦੇ 'ਗਮ' ਧਾਤੂ ਤੋਂ ਭੂਤਕਾਲੀ ਮੱਧ ਪੁਰਸ਼ ਇੱਕਵਚਨੀ ਰੂਪ, 'ਅਗਾ' (ਤੂੰ ਗਿਆ ਸੀ) ਬਣਿਆ ਹੈ।ਇਸੇ 'ਅਗਾ' ਤੋਂ ਪੰਜਾਬੀ ਵਿਚਲਾ ਮੱਧ ਪੁਰਸ਼ 'ਗਾ' ਹੋਂਦ ਵਿਚ ਆਇਆ ਹੈ; ਜਿਵੇਂ, "ਤੂੰ ਖਾਵੇਂਗਾ", ਤੂੰ ਜਾਵੇਗਾ" ਤੇ "ਤੂੰ ਗਾਵੇਂਗਾ" ਆਦਿ।ਇਸ ਨਿਯਮ ਅਨੁਸਾਰ ਹੀ ਸੰਸਕ੍ਰਿਤ 'ਗਮ' ਧਾਤੂ ਦੇ ਭੂਤਕਾਲੀ ਉੱਤਮ ਪੁਰਸ਼ ਇੱਕਵਚਨੀ ਰੂਪ 'ਆਗਾਮਾ' (ਮੈਂ ਗਿਆ ਸੀ) ਦੀ ਉਤਪਤੀ ਹੋਈ ਹੈ ਅਤੇ ਇਸ ਤੋਂ ਪੰਜਾਬੀ ਵਿਚਲੇ 'ਗਾ' (ਉਤਮ ਪੁਰਸ਼ ਇੱਕਵਚਨ) ਦਾ ਰੂਪ ਹੋਂਦ ਵਿਚ ਆਇਆ ਹੈ।ਜਿਵੇਂ: "ਮੈਂ ਖਾਵਾਂਗਾ", "ਮੈਂ ਜਾਵਾਂਗਾ" ਅਤੇ "ਮੈਂ ਰਹਾਂਗਾ" ਆਦਿ

ਇਉਂ ਸਪੱਸ਼ਟ ਹੁੰਦਾ ਹੈ ਕਿ ਪੰਜਾਬੀ ਵਿਚਲੇ ਭੂਤਕਾਲੀ ਧਾਤੂ (ਸਹਾਇਕ ਕਿਰਿਆ) ਰੂਪ 'ਸੀ', 'ਸਨ' ਆਦਿ ਸੰਸਕ੍ਰਿਤ ਮੂਲਕ ਹਨ।ਇਸੇ ਤਰ੍ਹਾਂ ਹੀ ਪੰਜਾਬੀ ਦੇ ਭਵਿੱਖਕਾਲੀ; 'ਗਾ', 'ਗੇ', 'ਗੀ', 'ਗੀਆਂ' ਆਦਿ ਜੋ ਸਹਾਇਕ ਕਿਰਿਆਵਾਂ ਹਨ, ਉਨ੍ਹਾਂ ਦਾ ਬੀਜ਼ ਰੂਪ ਸੰਸਕ੍ਰਿਤ ਵਿਚ ਦਿਖਾਈ ਦਿੰਦਾ ਹੈ।

**4 ਲੋਟ ਲਕਾਰ (ਮੱਧਪੁਰਸ਼, ਇੱਕਵਚਨੀ)**

ਸੂਤਰ ਨੰ. (3-3-161,162 ਅਤੇ 3-3-273) ਅਨੁਸਾਰ 'ਸੱਦਾ', ਬੇਨਤੀ', 'ਜਗਿਆਸਾ' ਆਦਿ ਸਾਰੇ ਅਰਥਾਂ ਨੂੰ ਸਾਕਾਰ ਕਰਨ ਵਾਸਤੇ 'ਲੋਟ ਲਕਾਰ' ਦੀ ਵਰਤੋਂ ਹੁੰਦੀ ਹੈ। ਜਿਵੇਂ

ਤੁਸੀਂ ਸਾਡੇ ਘਰ ਆਓ।

ਅੱਜ ਰੋਟੀ ਸਾਡੇ ਪਾਸ ਹੀ ਖਾਓ।

ਇੱਛਾ ਹੋਵੇ ਤਾਂ ਮੰਦਰ ਵਿਚ ਰੁਕ ਸਕਦੇ ਹੋ।

ਪੰਜਾਬੀ ਅਤੇ ਸੰਸਕ੍ਰਿਤ ਵਿਚਲੇ ਸ਼ਬਦਾਂ ਦੀ ਤੁਲਨਾ ਕੀਤਿਆਂ ਇਹ ਜ਼ਿਆਦਾ ਸਪੱਸ਼ਟ ਹੋ ਜਾਣਗੇ:

| ਸੰਸਕ੍ਰਿਤ | ਪੰਜਾਬੀ |
|---|---|
| ਤਵੰ ਕਰ | ਤੂੰ ਕਰ |
| ਤਵੰ ਖੇਲ | ਤੂੰ ਖੇਡ |
| ਤਵੰ ਲੰਙ | ਤੂੰ ਲੰਘ |
| ਤਵੰ ਖਾਦ | ਤੂੰ ਖਾਹ |
| ਤਵੰ ਹਸ | ਤੂੰ ਹੱਸ |

**(ੳ) ਸੰਸਕ੍ਰਿਤ ਦੇ ਲੋਟ ਲਕਾਰ ਅਤੇ ਵਿਧੀ ਲਿੰਙ(ਪ੍ਰਥਮ ਪੁਰਸ਼, ਇਕਵਚਨ) ਦਾ ਪੰਜਾਬੀ ਤੇ ਪ੍ਰਭਾਵ**: ਪੰਜਾਬੀ ਭਾਸ਼ਾ ਉਤੇ ‘ਲੋਟ ਲਕਾਰ’ ਅਤੇ ‘ਵਿਧੀ ਲਿੰਙ ਲਕਾਰ’ (ਪ੍ਰਥਮ ਪੁਰਸ਼, ਇੱਕਵਚਨ) ਦਾ ਪ੍ਰਭਾਵ ਵੀ ਦੇਖਣ ਨੂੰ ਮਿਲਦਾ ਹੈ:

**ਲੋਟ ਲਕਾਰ:**

| ਸੰਸਕ੍ਰਿਤ | ਪੰਜਾਬੀ |
|---|---|
| ਉਤਿਸ਼ਠਤੁ | ਉਠੂ |
| ਉਜੱਰਤੁ | ਉਜੜੂ |
| ਆਖਿਯਾਤੁ | ਆਖ |
| ਆਸਫ਼ਰਤੁ | ਆਫਰੂ |
| ਕੰਪਤੁ | ਕੰਬੂ |
| ਕਰਤੁ | ਕਰੂ |

**ਵਿਧੀ ਲਿੰਙ:**

| ਸੰਸਕ੍ਰਿਤ | ਪੰਜਾਬੀ |
|---|---|
| ਉਤਿਸ਼ਠੇਤੁ | ਉਠੇ |
| ਉਤਪਤੇਤ | ਅੱਪੜੇ |
| ਕੰਪੇਤ | ਕੰਬੇ |
| ਕਰੇਤ | ਕਰੇ |
| ਖਾਦੇਤ | ਖਾਵੇ |
| ਗਰਜੇਤ | ਗੱਜੇ |

**(ਅ) ਲੋਟ ਲਕਾਰ ਉਤਮਪੁਰਸ਼, ਇੱਕਵਚਨ**:ਸੰਸਕ੍ਰਿਤ ਵਿਚਲੇ ‘ਲੋਟ ਲਕਾਰ’ ਇੱਕਵਚਨ ਦਾ ਪੰਜਾਬੀ ਉਪਰ ਪੂਰਾ ਪ੍ਰਭਾਵ ਹੈ। ਪੰਜਾਬੀ ਭਾਸ਼ਾ ਦੇ ਸੰਦਰਭ ਵਿਚ ਥੋੜ੍ਹਾ ਬਹੁਤਾ ਰੂਪਾਤਮਕ ਪੱਧਰ ਉਪਰ ਅੰਤਰ ਜ਼ਰੂਰ

ਮਿਲਦਾ ਹੈ। ਪੰਜਾਬੀ ਦੇ 'ਲੋਟ ਲਕਾਰ'(ਉੱਤਮ ਪੁਰਸ਼, ਇੱਕਵਚਨੀ) ਦੀਆਂ ਕੁਝ ਮਿਸਾਲਾਂ ਇਸ ਪ੍ਰਕਾਰ ਹਨ:

| ਸੰਸਕ੍ਰਿਤ | ਪੰਜਾਬੀ |
|---|---|
| ਅਹੰ ਉਛਾਲਾਨਿ | ਮੈਂ ਉਛਲਾਂ |
| ਅਹੰ ਆਖਿਆਨ | ਮੈਂ ਆਖਾਂ |
| ਅਹੰ ਕਰਾਣਿ | ਮੈਂ ਕਰਾਂ |
| ਅਹੰ ਕ੍ਰੰਤਾਨਿ | ਮੈਂ ਕੱਟਾਂ |
| ਅਹੰ ਖਾਦਾਨਿ | ਮੈਂ ਖਾਵਾਂ |
| ਅਹੰ ਗਰਜਾਨਿ | ਮੈਂ ਗੱਜਾਂ |

ਪੰਜਾਬੀ ਦੇ ਉੱਤਮ ਪੁਰਸ਼, ਇੱਕਵਚਨ 'ਮੈਂ'; ਜਿਵੇਂ 'ਮੈਂ ਪੀਵਾਂ', 'ਮੈਂ ਭਰਾਂ', 'ਮੈਂ ਜੀਵਾਂ' ਆਦਿ ਰੂਪਾਂ ਤੇ ਵੈਦਿਕ 'ਲੇਟ ਲਕਾਰ' ਦੇ ਇਸ ਅਰਥ ਵਾਲੇ ਸ਼ਬਦ 'ਕਰਾਂ', 'ਜੀਵਾ', 'ਪਿਬਾ', 'ਭਰਾ' ਆਦਿ ਦਾ ਪ੍ਰਭਾਵ ਪਿਆ ਹੈ।ਪੰਜਾਬੀ ਵਿਚਲੇ 'ਕਰਾਂ'ਰੂਪਾਂ ਦੇ ਅਖੀਰ ਵਿਚ ਨਾਸਿਕਤਾ ਲੋਟ ਲਕਾਰ, ਉਤਮ ਪੁਰਸ਼ ਇੱਕਵਚਨ 'ਕਰਵਾਣਿ', ਕਰਾਣਿ' ਆਦਿ ਰੂਪਾਂ ਨਾਲ ਇਸ ਦੀ ਸਾਂਝ ਪੱਕੀ ਕਰਦੀ ਹੈ।

**5 ਵੈਦਿਕ 'ਲੇਟ ਲਕਾਰ' ਤੇ ਪੰਜਾਬੀ**

'ਅਸ਼ਟਾਧਿਆਈ' ਵਿਚ ਪ੍ਰਸਤੁਤ ਦਸ ਲਕਾਰਾਂ ਵਿਚੋਂ 'ਲੇਟ ਲਕਾਰ' ਲੌਕਿਕ ਵਿਚ ਨਹੀਂ ਪਾਇਆ ਜਾਂਦਾ। ਇਸ ਦੀ ਵਰਤੋਂ ਕੇਵਲ ਵੈਦਿਕ ਵਿਚ ਹੁੰਦੀ ਸੀ।ਇਸ ਨੂੰ ਭਵਿੱਖਕਾਲੀ ਅਰਥਾਂ ਵਿਚ ਵਰਤਿਆ ਜਾਂਦਾ ਹੈ।ਲਹਿੰਦੀ ਵਿਚ ਇਸ ਦਾ ਰੂਪ ਅੱਜ ਵੀ ਪੂਰਾ ਕਾਇਮ ਮਿਲਦਾ ਹੈ।ਲਹਿੰਦੀ ਦੇ ਸ਼ਬਦਾਂ 'ਗੱਛਸੀ', 'ਖਾਸੀ', 'ਕਰਸੀ', 'ਜਾਸੀ' ਅਤੇ 'ਹੋਸੀ' ਆਦਿ ਮੂਲ ਵੈਦਿਕ 'ਲੇਟ ਲਕਾਰ'(ਮੱਧ ਪੁਰਸ਼ ) ਦੇ ਰੂਪ ਕ੍ਰਮਵਾਰ 'ਗੱਛਾਮਿ', 'ਯਾਸਿ', 'ਕਰਾਸਿ', 'ਭਵਾਸਿ' ਆਦਿ ਹਨ। ਇਹ ਪੰਜਾਬੀ ਅਤੇ ਵੈਦਿਕ ਦੇ ਸਮਾਨ ਰੂਪ ਤੋਂ ਭਵਿੱਖਕਾਲੀ ਅਰਥਾਂ ਦੇ ਸੂਚਕ ਹਨ

'ਵੇਦਾਂ' ਵਿਚ 'ਕਰਨ' (ਉਹ ਕਰਨ), 'ਗੱਛਾਨ'(ਉਹ ਜਾਣ) ਆਦਿ ਲੇਟ ਲਕਾਰ ਪ੍ਰਥਮ ਪੁਰਸ਼, ਬਹੁਵਚਨੀ ਰੂਪ ਆਮ ਮਿਲਦੇ ਹਨ।ਠੀਕ ਉਸ ਪ੍ਰਕਾਰ ਹੀ ਪੰਜਾਬੀ ਵਿਚ 'ਉਹ ਕਰਨ', 'ਉਹ ਜਾਣ' ਆਦਿ ਰੂਪਾਂ ਵਿਚ ਇਸ ਦੀ ਵਰਤੋਂ ਹੋਈ ਸਪੱਸ਼ਟ ਦਿਖਾਈ ਦਿੰਦੀ ਹੈ। ਵੈਦਿਕ ਭਾਸ਼ਾ ਅਤੇ ਪੰਜਾਬੀ ਵਿਚ ਸਮਾਨਤਾ ਰੱਖਦੇ ਕੁਝ ਹੋਰ ਸ਼ਬਦ ਰੂਪ ਇਸ ਪ੍ਰਕਾਰ ਹਨ:

| ਵੈਦਿਕ | ਪੰਜਾਬੀ |
|---|---|
| ਯਾਨ | ਜਾਣ |
| ਚਰਨ | ਚਰਨ |
| ਜੀਵਾਨ | ਜੀਵਨ |
| ਪ੍ਰਛਾਨ | ਪੁੱਛਣ |
| ਸ਼ਿਕਸ਼ਾਨ | ਸਿਖਣ |

# ਅਧਿਆਇ: 5

# ਪੰਜਾਬੀ ਭਾਸ਼ਾ ਦੀ ਵਾਕ ਜੁਗਤ

## 5.0 ਪਿਛੋਕੜ

ਵਾਕਾਂ ਬਿਨਾ ਭਾਸ਼ਾ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ,ਮਨੁੱਖ ਵਾਕਾਂ ਵਿਚ ਸੋਚਦਾ ਹੈ ਅਤੇ ਵਾਕਾਂ ਵਿਚ ਹੀ ਬੋਲਦਾ ਹੈ।ਰਿਗਵੇਦ (1-146:45) ਵਿਚ 'ਵਾਕ' ਨੂੰ ਸੰਪੂਰਨ ਭਾਸ਼ਾ ਦਾ ਦਰਜਾ ਦਿੱਤਾ ਗਿਆ ਹੈ।ਜੋ 'ਚਤਵਾਰਿ ਵਾਕ' ਦੀ ਗੱਲ ਵੇਦਾਂ ਵਿਚ ਕੀਤੀ ਗਈ ਹੈ,ਉਸ ਨੂੰ ਪਤੰਜਲੀ (ਮਹਾਭਾਸ਼ਯ:32) ਵਿਖਿਆਤ ਕਰਦਾ ਹੋਇਆ ਲਿਖਦਾ ਹੈ ਕਿ ਵਾਕ ਵਿਚ ਚਾਰ ਪ੍ਰਕਾਰ ਦੇ ਸ਼ਬਦ ਨਾਂਵ, ਅਖਿਆਤ, ਉਪਸਰਗ ਅਤੇ ਨਿਪਾਤ ਹੁੰਦੇ ਹਨ। 'ਕਰਮ ਮੀਮਾਂਸਾ' ਦੇ ਬਾਰਵੇਂ ਅਧਿਆਇ ਵਿਚ ਵੇਦ-ਵਾਕਾਂ ਸੰਬੰਧੀ ਵਿਚਾਰ ਕੀਤਾ ਗਿਆ ਹੈ।ਇਸ ਕਰਕੇ ਭਾਰਤੀ ਪਰੰਪਰਾ ਵਿਚ 'ਮੀਮਾਂਸਾ' ਨੂੰ ਵਾਕ ਸ਼ਾਸਤ੍ਰ ਆਖਿਆ ਗਿਆ ਹੈ।'ਛਾਂਦਗਯੋ ਉਪਨਿਸਦ' (7-2-9) ਨੇ ਭਾਸ਼ਾ ਦੀ ਪ੍ਰਮੁਖ ਹਸਤੀ ਵਾਕਾਂ ਨੂੰ ਹੀ ਸਵੀਕਾਰ ਕੀਤਾ ਹੈ। 'ਅਸਟਾਧਿਆਈ' ਨੂੰ ਧੁਨੀ ਵਿਗਿਆਨ ਅਤੇ ਰੂਪ ਵਿਗਿਆਨ ਨਾਲ ਸੰਬੰਧਿਤ ਕਰਕੇ ਹੀ ਵਿਚਾਰਿਆ ਜਾਂਦਾ ਰਿਹਾ ਹੈ।ਇਸ ਕਰਕੇ ਇਸ ਨੂੰ 'ਸ਼ਬਦ ਸ਼ਾਸਤ੍ਰ' ਜਾਂ 'ਪਦ ਸ਼ਾਸਤ੍ਰ' ਕਹਿੰਦੇ ਹਨ। ਪਤੰਜਲੀ ਨੇ ਵੀ ਇਸਨੂੰ 'ਪਦ ਸ਼ਾਸਤ੍ਰ' ਹੀ ਆਖਿਆ ਹੈ:

*ਅਥ ਸ਼ਬਦਾਨੁਸ਼ਾਸਨਮ੍। ਸ਼ਬਦਾਨੁਸਾਸਨੰ ਨਾਮ ਸਾਸ਼ਤ੍ਰਧਿਕ੍ਰਤ ਵੇਦਿਤਵਯਮ੍।।*

ਪਾਣਿਨੀ ਨੇ ਵਾਕ ਦੀ ਧਾਰਨਾ ਤੋਂ ਆਰੰਭ ਕਰਕੇ 'ਸੁਣਨ ਗੋਚਰੇ ਵਾਕ' ਤੱਕ ਨਿਰੰਤਰ ਚਿੰਤਨ ਕੀਤਾ ਹੈ।ਭਾਵੇਂ ਇਹ ਵਿਚਾਰ ਚਰਚਾ ਬੜੀ ਸੰਖੇਪ ਹੈ। ਅਸਲ ਵਿਚ 'ਸਮਰੱਥ ਪਦਵਿਧੀਹ' ਦਾ ਸਿਧਾਂਤ ਪੂਰੇ ਵਿਆਕਰਨ ਵਿਚ ਹੀ ਅੰਤਰਨਿਹਿਤ ਹੈ।ਅਜੋਕੀ ਭਾਸ਼ਾ ਵਿਗਿਆਨਕ ਸ਼ਬਦਾਵਲੀ ਦੇ ਚਿੰਨ੍ਹ ਦੇ ਨਜ਼ਦੀਕ ਸਮਝਣਯੋਗ ਵਾਚ ਅਰਥ, ਨਾਂਵ (ਚਿਹਨਤ) ਹੈ।ਇਹ ਦੋਵੇਂ ਇੱਕ ਦੂਸਰੇ ਵਿਚ ਸਮਾਏ ਹੋਏ ਹਨ। ਨਾ ਤਾਂ ਅਰਥ ਰਹਿਤ ਵਾਕ ਸੰਭਵ ਹੈ ਅਤੇ ਨਾ ਹੀ ਵਾਕ ਦੇ ਸੁਣਨ ਤੋਂ ਬਿਨਾ ਅਰਥ ਦੀ ਪ੍ਰਤੀਤੀ ਹੁੰਦੀ ਹੈ।ਇਸ ਪ੍ਰਕਾਰ ਵਿਆਕਰਨ ਦਾ ਉਦੇਸ਼ ਦੋਵਾਂ ਦੇ ਅੰਤਰ ਸੰਬੰਧਾਂ ਦੀ ਪੇਸ਼ਕਾਰੀ ਕਰਨਾ ਹੈ।ਪਾਣਿਨੀ ਨੇ

ਵਾਕ ਦੀਆਂ ਕਿਸਮਾਂ ਦਾ ਉਲੇਖ਼ ਤਾਂ ਕੀਤਾ ਹੈ ਪਰ ਉਹਨਾਂ ਦੀ ਪਰਿਭਾਸ਼ਾ ਸਿੱਧੇ ਸ਼ਬਦਾਂ ਵਿਚ ਪੇਸ਼ ਨਾ ਕਰਕੇ ਵੱਖ-ਵੱਖ ਰੂਪਾਂਤਮਿਕ ਪੱਖਾਂ ਤੋਂ ਉਨ੍ਹਾਂ ਦਾ ਵਰਨਣ ਕੀਤਾ ਹੈ। ਕਾਰਜੀ ਪੱਧਰ ਉਪਰ ਵਾਕਾਂ ਦੀਆਂ ਨਿਮਨ ਲਿਖ਼ਤ ਕਿਸਮਾਂ ਬਿਆਨ ਕੀਤੀਆਂ ਗਈਆਂ ਹਨ-

**(ੳ) ਆਗਿਆਵਾਚੀ ਵਾਕ-** *ਵਿਧੀ ਨਿਮੰਤ੍ਰਣਾ ਆਮੰਤਰਣਾ ਅਧੀਸ਼ਟ ਸੰਪ੍ਰਸ਼ਨ ਪ੍ਰਾਰਥਨੇਸ਼ੁ ਲਿੰਗ(3-3-161),ਲੋਟ੍ ਚ (3-3-162)*

**(ਅ) ਪ੍ਰੇਰਣਾਵਾਚੀ ਅਤੇ ਮਨਚਾਹੀ ਆਗਿਆਵਾਚੀ ਵਾਕ-** *ਪ੍ਰੈਸ਼ਾਅਤਿਸਰਗ ਪਰਾਪਤ ਕਾਲੇਸ਼ੁ ਕ੍ਰਿਤਯਾੱਚ (3-3-163),ਸਮੇ ਲੋਟ੍ (3-3-165)*

**(ੲ) ਆਪਣਾ ਉਦੇਸ਼ ਪ੍ਰਗਟ ਕਰਨ ਸੰਬੰਧੀ ਵਾਕ-** *ਕਾਮਪ੍ਰਵੇਦਨੇਅਕਿੱਚਤਿ (3-3-153)*

**(ਸ) ਅਸੀਸ ਦੇਣ ਸੰਬੰਧੀ ਵਾਕ-** *ਲਿੰਗਾਸ਼ਿਸ਼ਿ (3-4-116)*

**(ਹ) ਬੇਨਤੀ ਵਾਚਕ ਵਾਕ-** *ਅਹਿਗਤ ਵਿਨਿਆਯੋਗੇ ਚ (8-1-61)*

**(ਕ) ਦੂਰ ਤੋਂ ਬਲਾਉਣ ਸੰਬੰਧੀ**-*ਦੂਰਾਇਦ੍ਧੂਤੇ ਚ (8-2-84),ਹੈਹੇਪ੍ਰਯੋਗੇ ਹੈਹਯੋਹ (8-2-85)*

**(ਖ) ਪ੍ਰਸ਼ਨਵਾਚੀ ਵਾਕ**- *ਅਨੁਦਾਂਤੰ ਪ੍ਰਸ਼ਨਾਂਨਤਾਭਿਪੂਜਿਤਯੋਹ (8-2-100), ਅਨੰਤਯਸਣਾਅਪਿ ਪ੍ਰਸ਼ਨਾਖਿਯਾਨਯੋਹ (8-02-105)*

**(ਗ) ਹਾਂ ਵਾਚੀ ਵਾਕ**-*ਨਹ ਪ੍ਰਤਿਆਰੰਭੇ (8-1-31)*

**(ਘ) ਉਤਰਵਾਚੀ ਵਾਕ**- *ਵਿਭਾਸ਼ਾ ਪ੍ਰੀਸ਼ਟਪ੍ਰਤਿਵਚਨੇ ਹੇਹ (8-2-93), ਨਨੌ ਪ੍ਰੀਸ਼ਟਪ੍ਰਤਿਵਚਨੇ(3-2-120), ਨੰਵੋਵਿਭਾਸ਼ਾ (3-2-121)*

**(ਙ) ਮਜਾਕ ਕਰਨ ਸੰਬੰਧੀ**-*ਏਹਿਮੰਯੇ ਪ੍ਰਹਾਸੇ ਲ੍ਰਿਟ੍ (8-1-46),*

**(ਚ) ਵਿਸਮੈ ਬੋਧਕ**-*ਚਿਤ੍ਰੀਕਰਣੇ ਚ (3-3-150)*

**(ਛ) ਘਟਨਾ ਵਰਨਣ**-*ਕਿਸ਼ਾਯਾਸ਼ੀਹ ਪ੍ਰਸੇਸ਼ੁ ਤਿੰਙਾਂਕਾਙ੍ਕਸ਼ਮ੍ (8-2-104)*

ਇਸ ਤੋਂ ਬਿਨਾ ਪੂਜਾ ਵਾਚਕ,ਆਦਰ ਵਾਚਕ, ਅਨਾਦਰ ਵਾਚਕ,ਕ੍ਰੋਧ ਵਾਚਕ, ਫਿਟਕਾਰ ਵਾਚਕ,ਨਿੰਦਾ ਵਾਚਕ, ਸਮ੍ਰਿਤੀ ਵਾਚਕ ਆਦਿ ਕਾਰਜੀ ਵਾਕਾਂ ਦਾ ਉਲੇਖ਼ ਵੀ ਕੀਤਾ ਗਿਆ ਹੈ। ਪਾਣਿਨੀ ਨੇ ਇੱਛਾ ਬੋਧਕ,ਸਮੁੱਚ ਬੋਧਕ, ਕਿਰਿਆ ਸੰਵਿਹਾਰ,ਕਿਰਿਆ ਪ੍ਰਬੰਧ ਅਤੇ ਪ੍ਰੇਰਣਾਰਥਕ ਵਾਕਾਂ ਦੇ ਲੱਛਣਾਂ ਦਾ ਜ਼ਿਕਰ ਵੀ ਕੀਤਾ ਹੈ।ਕਾਰਕ ਤੇ ਵਾਚ ਦੋਵੇਂ ਸੰਕਲਪ ਹੀ ਵਾਕ ਦੀ ਰੂਪ ਰਚਨਾ ਨਾਲ ਸੰਬੰਧਿਤ ਹਨ।ਵਾਕ ਦੇ ਵਾਕਾਰਥਿਕ ਸੰਬੰਧਾਂ ਅਤੇ ਸ਼ਬਦ ਰੂਪਾਂ ਦੇ ਵਿਆਕਰਨਿਕ ਪ੍ਰਗਟਾਅ ਦੇ ਸੁਮੇਲ ਵਿਚੋਂ ਉਪਜੀ ਮੇਲਣ ਕਿਰਿਆ ਨੇ ਕਾਰਕ ਅਤੇ ਵਾਚ ਦੇ ਸੰਕਲਪ ਨੂੰ ਜਨਮ ਦਿੱਤਾ।ਇਉਂ ਵਾਕ ਵਿਚ ਵਿਚਰਦੇ ਵਿਆਕਰਨਿਕ ਸ਼ਬਦ ਰੂਪਾਂ ਦੇ ਵਾਕਾਰਥਿਕ ਸੰਬੰਧਾਂ ਦਾ ਅਧਿਐਨ ਵਾਕ ਵਨਿਆਸ ਦੇ ਵਿਸ਼ੇ ਨਾਲ ਹੀ ਬਵਾਸਤਾ ਹੈ।ਇਸ ਅਧਿਆਇ ਵਿਚ ਅਸੀਂ 'ਅਸ਼ਟਾਧਿਆਈ' ਦੀ ਸਿਧਾਂਤਕ ਅੰਤਰ-ਦ੍ਰਿਸ਼ਟੀ ਵਿਚ ਪੰਜਾਬੀ ਭਾਸ਼ਾ ਦੀ ਵਾਕ ਜੁਗਤ ਵਿਚ ਵਿਚਰਦੇ ਵਾਕਾਰਥਿਕ ਸੰਬੰਧਾਂ ਦਾ ਅਧਿਐਨ ਕਰਨ ਦਾ ਯਤਨ ਕੀਤਾ ਹੈ।

### 5.1 ਪੰਜਾਬੀ ਵਾਕ ਰਚਨਾ ਵਿਚ ਕਾਰਕ ਸੰਬੰਧ

ਪਾਣਿਨੀ ਦੀ ਵਿਕਾਰੀ ਸ਼ਬਦ- ਪ੍ਰਣਾਲੀ ਕਾਰਕ ਦੇ ਸੰਕਲਪ ਉਤੇ ਹੀ ਆਧਾਰਿਤ ਹੈ।ਅਸ਼ਟਾਧਿਆਈ ਵਿਚ ਕਾਰਕ ਨੂੰ ਅਰਥ ਅਤੇ ਕਾਰਜ ਦੇ ਪ੍ਰਸੰਗ ਵਿਚ ਰੱਖ ਕੇ ਵਿਚਾਰਿਆ ਗਿਆ ਹੈ।ਇਉਂ ਪਾਣਿਨੀ ਨੇ ਕਾਰਕ ਦੀ ਸੰਕਲਪਨਾ ਨਾਂਵ-ਪਦ ਅਤੇ ਕਿਰਿਆ-ਪਦ ਦੇ ਅੰਤਰਨਿਹਿਤ ਅਰਥ ਅਤੇ ਕਾਰਜ ਦੇ ਤਾਰਕਿਕ ਸੰਬੰਧਾਂ ਦੇ ਆਧਾਰ ਉਪਰ ਕੀਤੀ ਹੈ। ਪਾਣਿਨੀ ਦਾ ਕਾਰਕ ਸਿਧਾਂਤ ਅਜਿਹੇ ਵਾਕਾਰਥਿਕ ਸੰਬੰਧਾਂ ਦਾ ਸਮੁੱਚ ਹੈ, ਜਿੰਨ੍ਹਾਂ ਦੀ ਸੰਕਲਪਨਾ ਭਾਸ਼ਾ ਦੀ ਡੂੰਘ-ਸਤਹ ਵਿਚ ਅਰਥਾਂ ਦੇ ਪੱਧਰ ਉਤੇ ਹੋ ਕੇ, ਸਤੱਹੀ-ਸਤਹ ਵਿਚ ਕਾਰਕ- ਸੂਚਕ ਚਿੰਨ੍ਹਾਂ ਭਾਵ ਵਿਭਕਤੀਆਂ ਰਾਹੀਂ ਪੇਸ਼ ਹੁੰਦੀ ਹੈ। ਇਸ ਤਰ੍ਹਾਂ ਪਾਣਿਨੀ ਦੇ ਕਾਰਕ ਸਿਧਾਂਤ ਦੇ ਦੋ ਪੱਖ ਹਨ:

1. ਵਾਕ ਰਚਨਾ ਦੇ ਵਾਕਾਰਥਿਕ ਸੰਬੰਧ
2. ਸਤੱਹੀ-ਸਤਹ ਵਿਚ ਵਿਭਕਤੀਆਂ ਰਾਹੀਂ ਉਨ੍ਹਾਂ ਦੀ ਪੇਸ਼ਕਾਰੀ।

20ਵੀਂ ਸਦੀ ਵਿਚ ਪੱਛਮੀ ਦੁਨੀਆਂ ਵਿਚ ਵਿਕਸਿਤ ਕਾਰਕ-ਮਾਡਲ ਭਾਸ਼ਾ ਦੀ ਡੂੰਘ-ਸਤਹ ਵਿਚ ਕਾਰਜਸ਼ੀਲ ਕਾਰਕ-ਸੰਬੰਧਾਂ ਨੂੰ ਸਤੱਹੀ-ਸਤਹ ਵਿਚ ਪੇਸ਼ ਕਰਨ ਤੋਂ ਅਸਮਰੱਥ ਰਹੇ ਹਨ। ਦਰਅਸਲ ਉਹ ਪਾਣਿਨੀ ਦੇ ਕਾਰਕ-ਸਿਧਾਂਤ ਦੇ ਇਸ ਦਵੰਦਾਤਮਕ ਸੁਭਾਅ ਕਾਰਨ ਉਲਝ ਗਏ। ਸਿੱਟੇ ਵਜੋਂ ਉਹ ਇਹੋ ਸਮਝਦੇ ਰਹੇ ਕਿ ਪਾਣਿਨੀ ਦਾ ਕਾਰਕ-ਸਿਧਾਂਤ ਸਿਰਫ ਵਾਕਾਤਮਿਕ ਸੰਬੰਧਾਂ ਤੱਕ ਸੀਮਤ ਹੈ। ਇਸੇ ਵਜ੍ਹਾ ਕਾਰਨ ਪਰੰਪਰਾਈ ਵਿਆਕਰਨ ਵਿਚ ਕਾਰਕ ਨੂੰ ਕੇਵਲ ਭਾਸ਼ਾ ਦੀ ਸਤੱਹੀ-ਸਤਹ ਤੱਕ ਸੀਮਤ ਕਰਕੇ ਹੀ ਵਿਚਾਰਿਆ ਗਿਆ ਹੈ।ਭਾਵੇਂ ਭਾਸ਼ਾ ਵਿਗਿਆਨ ਦੇ ਆਧੁਨਿਕ ਦੌਰ ਵਿਚ ਚੌਮਸਕੀ(1957ਅਤੇ 1965) ਅਤੇ ਫਿਲਮੋਰ (1968) ਆਦਿ ਭਾਸ਼ਾ ਚਿੰਤਕਾਂ ਨੇ ਕਾਰਕ ਦੀ ਪਰਿਭਾਸ਼ਾ ਭਾਸ਼ਾ ਦੀ ਡੂੰਘ-ਸਤਹ ਅਤੇ ਸਤੱਹੀ- ਸਤਹ ਦੇ ਪ੍ਰਸੰਗ ਵਿਚ ਹੀ ਕੀਤੀ ਹੈ।ਪਰ ਫਿਰ ਵੀ ਵੱਖ-ਵੱਖ ਭਾਸ਼ਾਵਾਂ ਵਿਚ ਕਾਰਕਾਂ ਦੀ ਸੰਖਿਆ-ਸੂਚੀ ਅਤੇ ਇਨ੍ਹਾਂ ਦੇ ਭਾਵਾਤਮਿਕ ਗੁਣਾਂ ਨੂੰ ਸਮਝਣ ਦੀ ਦ੍ਰਿਸ਼ਟੀ ਤੋਂ ਪੱਛਮੀ ਭਾਸ਼ਾ ਵਿਗਿਆਨੀ ਉਲਝੇ ਰਹੇ ਹਨ।ਸਾਇਦ ਇਸੇ ਕਰਕੇ ਫਿਲਮੋਰ(ਉਹੀ) ਨੇ ਕਿਹਾ ਹੈ ਕਿ ਕਾਰਕ ਦੇ ਸੰਕਲਪ ਨਾਲ ਸੰਬੰਧਿਤ ਬੁਨਿਆਦੀ ਸਮੱਸਿਆਵਾਂ ਨਿਰੁੱਤਰ ਖੜ੍ਹੀਆਂ ਹਨ।

'ਅਸ਼ਟਾਧਿਆਈ' ਦੇ ਛੇਵੇਂ ਤੋਂ ਅੱਠਵੇਂ ਅਧਿਆਇ ਤੱਕ ਵਾਕ ਵਨਿਆਸ ਦੀ ਸੂਤਰਿਕ ਵਿਆਖਿਆ ਚਲਦੀ ਹੈ। ਸੂਤਰ ਨੰ.(1-4-23) ਤੋਂ (1-4-55) ਤੱਕ ਕਾਰਕ ਦੇ ਸੰਕਲਪ ਨਾਲ ਅਤੇ ਤੀਸਰੇ ਅਧਿਆਇ ਵਿਚ ਵਾਚ ਵਿਧਾਨ ਨਾਲ ਸੰਬੰਧਿਤ ਸੂਤਰ ਹਨ।ਕਾਰਕ ਸਿਧਾਂਤ ਦਾ ਮੁਢਲਾ ਸੂਤਰ (1-4-23) ਹੈ, ਇਹ ਇੱਕ ਅਧਿਕਾਰ ਸੂਤਰ ਹੈ; ਇਸ ਵਿਚ 'ਕਾਰਕੇ' ਪਦ ਨੂੰ ਪੇਸ਼ ਕੀਤਾ ਗਿਆ ਹੈ।ਇਸ ਪ੍ਰਕਰਣ ਦੇ ਸਾਰੇ ਸੂਤਰ ਇਸ ਅਧੀਨ ਹੀ ਵਿਚਰਦੇ ਹਨ।'ਅਸ਼ਟਾਧਿਆਈ' ਵਿਚ ਕਿਸੇ ਵੀ ਸੂਤਰ ਦੁਆਰਾ ਵਿਸ਼ਿਸ਼ਟ ਰੂਪ ਤੋਂ ਕਾਰਕ ਨੂੰ ਪੇਸ਼ ਨਹੀਂ ਕੀਤਾ ਗਿਆ। ਇਸ ਦਾ ਕਾਰਨ ਪਾਣਿਨੀ ਦੀ ਅਤਿ ਸੰਖੇਪ ਸ਼ੈਲੀ ਜਾਂ ਰੁਚੀ ਹੋ ਸਕਦਾ ਹੈ।, ਜਾਂ ਫਿਰ ਇਹ ਹੋ ਸਕਦਾ ਹੈ ਕਿ ਉਸ ਸਮੇਂ ਕਾਰਕ ਨੂੰ 'ਅਨਵਰਥ' ਸੰਗਿਆ ਦੇ ਰੂਪ ਵਿਚ ਵਿਚਾਰਿਆ ਜਾਦਾ ਸੀ, ਜਿਹੜੀ ਕਿ ਜਾਣੀ ਪਛਾਣੀ ਵਿਆਕਰਨਿਕ ਮਦ ਸੀ।ਇਸ ਕਰਕੇ ਪਾਣਿਨੀ ਨੇ ਇਸ ਦੀ ਵਿਸ਼ੇਸ਼ ਪੇਸ਼ਕਾਰੀ ਨਹੀਂ ਕੀਤੀ।'ਅਸ਼ਟਾਧਿਆਈ' ਵਿਚ ਪ੍ਰਸਤੁਤ ਕਾਰਕ ਸਿਧਾਂਤ ਨਾਂਵ ਪਦ ਅਤੇ ਕਿਰਿਆ ਪਦ ਦੇ ਪਰਸਪਰ ਵਾਕਾਰਥਿਕ ਸੰਬੰਧਾਂ ਦੀ ਬੁਨਿਆਦ ਉਪਰ ਉਸਾਰਿਆ

ਗਿਆ ਹੈ।ਪਾਣਿਨੀ ਨਾਂਵ ਪਦ ਅਤੇ ਕਿਰਿਆ ਪਦ ਦੇ ਪਰਸਪਰ ਵਾਕਾਰਥਿਕ ਸੰਬੰਧਾਂ ਦੇ ਆਧਾਰ ਉਤੇ ਕਾਰਕ ਦੀਆਂ ਛੇ ਕਿਸਮਾਂ ਦੱਸਦਾ ਹੈ। ਹਰਵਿੰਦਰਪਾਲ ਕੌਰ(2007:22) ਅਨੁਸਾਰ, ਜਿਹੜੀਆਂ ਛੇ ਕਿਸਮਾਂ ਸੰਬੰਧੀ ਪਾਣਿਨੀ ਨੇ 'ਸਮਾਨਯ ਨਿਯਮਾਂ' ਵਿਚ ਨਿਰਦੇਸ਼ ਦਿੱਤੇ ਹਨ, ਉਨ੍ਹਾਂ ਨੂੰ ਮੁੱਖ ਰੂਪ ਵਿਚ ਸੂਤਰ ਨੰ.( 1-4-24, 32, 42, 45, 49, ਤੇ 54) ਅਧੀਨ ਪੇਸ਼ ਕੀਤਾ ਗਿਆ ਹੈ।ਇਨ੍ਹਾਂ ਸੂਤਰਾਂ ਦੁਆਰਾ ਪਾਣਿਨੀ ਨੇ ਛੇ ਕਿਸਮ ਦੇ ਕਾਰਕੀ ਸੰਬੰਧਾਂ ਨੂੰ ਪਰਿਭਾਸ਼ਿਤ ਕੀਤਾ ਹੈ। ਰਾਮਨਾਥ ਸ਼ਰਮਾ(2002:147) ਨੇ ਪਾਣਿਨੀ ਦੇ ਕਾਰਕ ਸਿਧਾਂਤ ਨੂੰ ਤਿੰਨ ਕਿਸਮਾਂ- ਸਮਾਨਯ, ਵਿਸ਼ੇਸ਼ਯ ਅਤੇ ਸ਼ੇਸ਼ ਵਿਚ ਵੰਡਿਆ ਹੈ:

"Panini specifies his Karaka categories based upon the principal of smanya (general), visesa (Particular) and sesa (Residual)."

'ਵਿਸ਼ੇਸ਼' ਨਿਯਮਾਂ ਦੁਆਰਾ 'ਸਮਾਨਯ' ਨਿਯਮਾਂ ਤੋਂ ਬਾਹਰਲੇ ਭਾਸ਼ਾਈ ਪ੍ਰਯੋਗਾਂ ਨੂੰ ਵੱਖ-ਵੱਖ ਕਾਰਕ ਸ਼੍ਰੇਣੀਆਂ ਨਾਲ ਸੰਬੰਧਿਤ ਕੀਤਾ ਹੈ।

ਪਾਣਿਨੀ ਨੇ ਛੇ ਕਾਰਕੀ ਤੇ ਸੱਤ ਵਿਭਕਤੀਆਂ ਮੰਨੀਆਂ ਹਨ।ਪਰ ਆਧੁਨਿਕ ਭਾਰਤੀ ਆਰੀਆ ਭਾਸ਼ਾਵਾਂ ਦੀ ਵਾਕ -ਜੁਗਤ ਵਿਚ ਕਾਰਕ ਅਤੇ ਵਿਭਕਤੀਆਂ ਦੇ ਪਰਸਪਰ ਸੰਬੰਧਾਂ ਵਿਚ ਬੜੀ ਉਥਲ-ਪੁਥਲ ਹੋ ਗਈ ਹੈ। ਖਾਸ ਕਰਕੇ ਪੰਜਾਬੀ ਭਾਸ਼ਾ ਦੇ ਪ੍ਰਸੰਗ ਵਿਚ ਸੰਬੰਧਕਾਂ ਦੇ ਨਿਕਾਸ ਨਾਲ ਕਾਰਕਾਂ ਤੇ ਵਿਭਕਤੀਆ ਦੀ ਪਰਸਪਰ ਸਥਿਤੀ ਹੋਰ ਵੀ ਗੁੰਝਲਦਾਰ ਹੋ ਗਈ ਹੈ। ਦਰਅਸਲ ਪੰਜਾਬੀ ਵਿਆਕਰਨਕਾਰ ਅਤੇ ਭਾਸ਼ਾ ਵਿਗਿਆਨੀ ਵੀ ਪਾਣਿਨੀ ਦੇ ਕਾਰਕ ਸਿਧਾਂਤ ਨੂੰ ਸਹੀ ਪਰਿਪੇਖ ਵਿਚ ਸਮਝਣੋ ਅਸਮਰੱਥ ਰਹੇ ਹਨ।ਇਸੇ ਕਰਕੇ ਬਹੁਤੇ ਵਿਆਕਰਨਕਾਰ ਪੰਜਾਬੀ ਵਿਚ ਅੱਠ ਕਾਰਕਾਂ ਦੀ ਹੋਂਦ ਹੀ ਮੰਨ ਰਹੇ ਹਨ। ਇਸ ਸੰਬੰਧੀ ਹਰਵਿੰਦਰਪਾਲ(ਉਹੀ) ਨੇ ਤਰਕ ਸਹਿਤ ਇਨ੍ਹਾਂ ਦੀਆਂ ਤਰੁੱਟੀਆਂ ਵੱਲ ਧਿਆਨ ਦਿਵਾਇਆ ਹੈ।

ਦਰਅਸਲ ਪੰਜਾਬੀ ਭਾਸ਼ਾ ਦੀ ਕਾਰਕ ਪ੍ਰਣਾਲੀ ਕੇਵਲ ਸਤੱਹੀ ਪੱਧਰ ਉਤੇ ਸੰਬੰਧਾਂ ਦੀ ਸੰਖਿਆ-ਸੂਚੀ ਮਾਤਰ ਹੀ ਨਹੀਂ ਹੈ। ਸਗੋਂ ਇਹ ਡੂੰਘ-ਸਤਹ ਵਿਚ ਵਿਚਰਦੇ ਕਾਰਕ ਸੰਬੰਧਾਂ ਦੇ ਭਾਵਾਤਮਕ ਸਾਰ ਅਤੇ ਸਤੱਹੀ-ਸਤਹ ਵਿਚ ਕਾਰਕ ਸੂਚਕ ਚਿੰਨ੍ਹਾਂ ਅਤੇ ਵਿਭਕਤੀਆਂ ਦਾ ਪਰਸਪਰ ਸੁਮੇਲ ਹੈ। ਪੰਜਾਬੀ ਵਾਕ ਜੁਗਤ ਵਿਚ ਵਿਚਰਦੇ ਹਰ ਕਾਰਕ ਦਾ ਪ੍ਰਗਟਾਵਾ ਨਾਂਵ-ਪਦਾਂ ਨਾਲ ਲੱਗੇ ਸੰਬੰਧਕਾਂ ਅਤੇ ਇੱਕ ਕਾਰਕ ਨੂੰ ਇੱਕ ਤੋਂ ਵਧੀਕ ਵਿਭਕਤੀਆਂ ਰਾਹੀਂ ਹੁੰਦਾ ਹੈ। ਵਿਭਕਤੀਆਂ ਨਾਂਵ-ਪਦਾਂ ਨਾਲ ਪਿਛੇਤਰੀ ਰੂਪ ਵਿਚ ਜੁੜ ਕੇ, ਕਾਰਕ ਸੰਬੰਧਾਂ ਨੂੰ ਪ੍ਰਗਟ ਕਰਦੀਆਂ ਹਨ।ਇਸ ਤਰ੍ਹਾਂ ਪੰਜਾਬੀ ਭਾਸ਼ਾ ਦੀ ਵਾਕ ਜੁਗਤ ਵਿਚ ਹਰੇਕ ਕਾਰਕ ਦਾ ਆਪਣਾ ਵਿਸ਼ੇਸ਼ ਕਿਸਮ ਦਾ ਕਾਰਜ ਹੁੰਦਾ ਹੈ; ਜੋ ਦੋ ਕਿਸਮ ਦੇ ਵਾਕਾਤਮਿਕ ਸੰਬੰਧਾਂ ( ਵਿਆਕਰਨਿਕ ਤੇ ਅਰਥ) ਨੂੰ ਪ੍ਰਗਟ ਕਰਦਾ ਹੈ।ਇਉਂ 'ਅਸਟਾਧਿਆਈ' ਦੀ ਸਿਧਾਂਤਕ ਅੰਤਰ-ਦ੍ਰਿਸ਼ਟੀ ਵਿਚ ਪੰਜਾਬੀ ਵਿਚ ਕਾਰਕਾਂ ਦਾ ਵਰਗੀ ਕਰਨ ਛੇ ਕਾਰਕਾਂ ਵਿਚ ਹੀ ਕੀਤਾ ਜਾ ਸਕਦਾ ਹੈ।

### 5.1.1 ਕਰਤਾ ਕਾਰਕ

ਸੂਤਰ ਨੰ. (1-4-54) ਅਨੁਸਾਰ ਜੋ ਕਰਤਾ ਕਿਰਿਆ ਨੂੰ ਕਰਨ ਵਿਚ ਦੂਜਿਆਂ ਦੇ ਮੁਕਾਬਲੇ ਸੁਤੰਤਰ ਹੁੰਦਾ ਹੈ, ਅਜਿਹਾ ਹਿੱਸੇਦਾਰ 'ਕਰਤਾ' ਕਾਰਕ ਦੀ ਸ਼੍ਰੇਣੀ ਵਿਚ ਆਉਂਦਾ ਹੈ।ਇਸ ਕਾਰਕ ਨਾਲ

ਸੰਬੰਧਿਤ ਇਸਤੋਂ ਅਗਲਾ ਸੂਤਰ (1-4-55) ਹੈ। ਇਸ ਦਾ ਭਾਵ ਹੈ ਕਿ 'ਪ੍ਰਯੋਜਕ' ਨੂੰ ਵੀ ਕਰਤਾ ਕਾਰਕ ਹੀ ਮੰਨਿਆ ਜਾਵੇ। ਸੂਤਰ ਨੰ. (2-3-46) ਅਨੁਸਾਰ ਕਰਤਾ ਕਾਰਕੀ ਸੰਬੰਧਾਂ ਨੂੰ ਪ੍ਰਥਮ ਵਿਭਕਤੀ ਦੁਆਰਾ ਨਿਰੂਪਤ ਕੀਤਾ ਜਾਦਾ ਹੈ।ਪਾਣਿਨੀ ਤੋਂ ਬਾਅਦ ਉਸ ਦੇ ਉਤੱਰਵਰਤੀ ਵਿਆਕਰਨਕਾਰਾਂ ਪਤੰਜਲੀ ਤੇ ਭਰਥਰੀਹਰੀ ਆਦਿ ਨੇ ਕਰਤਾ ਕਾਰਕ ਦੀ ਸੁਤੰਤਰਤਾ ਨੂੰ ਹੀ ਉਸ ਦਾ ਮੁੱਖ ਲੱਛਣ ਮੰਨਿਆ ਹੈ।ਕਰਤਾ ਕਾਰਕੀ ਸੰਬੰਧਾਂ ਨੂੰ ਨਿਮਨਲਿਖਤ ਉਦਾਹਰਨਾਂ ਵਿਚ ਪੇਸ਼ ਕੀਤਾ ਗਿਆ ਹੈ:

**(ੳ) ਵਿਭਕਤੀ ਰੂਪਾਂ ਦੁਆਰਾ**

/ਉ/ ਵਿਭਕਤੀ ਰੂਪ:

ਸੋ ***ਤਨੁ*** ਜਲੈ ਕਾਠ ਕੈ ਸੰਗਾ॥

ਗਾ. ਕਬੀਰ ਜੀ, ਪੰ.326

ਨਾਨਕ ਗੁਰੁ ***ਗੋਵਿੰਦੁ*** ਜਿਸੁ ਤੁਠਾ॥

ਰਾਮਕਲੀ ਮ: ਪੰਜਵਾਂ, ਪੰ.888

/ਇ/ ਵਿਭਕਤੀ ਰੂਪ:

ਨਾਨਕ ***ਜਨਿ*** ਗੁਰੁ ਪੂਰਾ ਪਾਇਆ॥

ਆਸਾ ਮ: ਪੰਜਵਾਂ, ਪੰ. 394

ਸਉਕਨਿ ਘਰ ਕੀ ***ਕੰਤਿ*** ਤਿਆਗੀ॥

ਉਹੀ , ਪੰ. ਉਹੀ

/ਹਿ/ ਵਿਭਕਤੀ ਰੂਪ:

ਕਰੁ ਗਹਿ ਲੀਨੀ ***ਸਾਜਨਹਿ*** ਜਨਮ ਜਨਮ ਕੇ ਮੀਤ॥

ਰਾਮਕਲੀ ਮ: ਪੰਜਵਾਂ, ਸਲੋਕ, ਪੰ.928

ਜਿ ਮਤਿ ਤ੍ਰਿਲੋਚਨ ਚਿਤਿ ਭਗਤ ***ਕੰਬੀਰਹਿ*** ਜਾਣੀ॥

ਸਵੱਏ ਮ. ਤੀਜੇ ਕੇ, ਜਾਲਪ ਪੰ.1394

/ਐ/ ਵਿਭਕਤੀ ਰੂਪ:

***ਕਬੀਰੈ*** ਪਕਰੀ ਟੇਕ ਰਾਮ ਕੀਤੁਰਕ ਰਹੇ ਪਚਿਹਾਰੀ॥

ਆਸਾ ਕਬੀਰ, ਪੰ. 477

**ਕਰਤਾ ਕਾਰਕੀ ਬਹੁ-ਵਚਨੀ ਰੂਪ**:

/ਈ/ ਵਿਭਕਤੀ ਰੂਪ:

***ਗੁਰਸਿਖੀ*** ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥

ਆਸਾ ਮ: ਚੌਥਾ, ਛੰਤੁ ਘਰੁ-4, ਪੰ.450

ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ***ਭਗਤੀ*** ਹੂ ਤੂ ਜਾਤਾ॥

ਸੋਰਿਠ ਮ: ਤੀਜਾ, ਅਸ਼ਟਪਦੀਆ ਪੰ.637

/ਆ/ ਤੇ /ਆਂ/ ਵਿਭਕਤੀ ਰੂਪ:

ਜੇ ਸਉ ***ਚੰਦਾ*** ਉਗਵਹਿ ਸੂਰਜ ਚੜਹਿ ਹਜਾਰ॥

ਆਸਾ ਦੀ ਵਾਰ,ਪੰ.463

***ਸਾਹਾਂ*** ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥

ਆਸਾ ਮ: ਪਹਿਲਾ, ਘਰੁ-3 ਅਸ਼ਟ,ਪੰ.417

**(ਅ) ਸੰਬੰਧਕਾਂ ਰਾਹੀਂ**

ਅਜੋਕੀ ਪੰਜਾਬੀ ਭਾਸ਼ਾ ਦੇ ਸੰਦਰਭ ਵਿਚ ਕਰਤਾ ਵਾਚੀ ਕਾਰਕ ਦੀ ਸਥਿਤੀ ਦਾ ਕ੍ਰਮ ਵਾਕ ਦੇ ਸ਼ੁਰੂ ਵਿਚ ਹੁੰਦਾ ਹੈ।ਕਰਤਾ ਦੇ ਅਨੁਸਾਰ ਸਕਰਮਕ ਕਿਰਿਆ; ਵਚਨ, ਲਿੰਗ ਜਾਂ ਕਾਰਕ ਦੇ ਅਨੁਰੂਪ ਆਪਣਾ ਰੂਪ ਤਬਦੀਲ ਕਰਦੀ ਹੈ।ਜਿਸ ਸਮੇਂ 'ਨੇ' ਸੰਬੰਧਕ ਦੀ ਵਰਤੋਂ ਭੂਤਕਾਲੀ ਸਕਰਮਕ ਕਿਰਿਆ ਵਿਚਕਾਰ ਕਰਮ ਨਾਲ ਕੀਤੀ ਜਾਂਦੀ ਹੈ ਤਾਂ, ਇਸ ਸਮੇਂ ਕਿਰਿਆ ਦਾ ਕਰਮ ਨਾਲ ਮੇਲ ਹੁੰਦਾ ਹੈ ਅਤੇ ਕਿਰਿਆ ਕਰਮ ਅਨੁਸਾਰ ਲਿੰਗ ਅਤੇ ਵਚਨ ਵਿਚ ਬਦਲ ਜਾਂਦੀ ਹੈ:

1. ਮੁੰਡਾ ਗੀਤ ਗਾਉਂਦਾ ਹੈ।
2. ਮੁੰਡੇ ਨੇ ਗੀਤ ਗਾਏ।
3. ਦਰਜੀ ਨੇ ਸੂਟ ਸਿਉਂਤਾ।
4. ਕੁੜੀ ਜੂਸ ਪੀਂਦੀ ਹੈ।
5. ਦਾਦੀ ਨੇ ਸੇਬ ਖਾਧਾ।

### 5.1.2 ਕਰਮ ਕਾਰਕ

ਸੂਤਰ ਨੰ. (1-4-49) ਅਨੁਸਾਰ ਜਿਸ ਥਾਂ ਤੇ ਕਰਤਾ ਕਿਰਿਆ ਦੁਆਰਾ ਫ਼ਲ ਦੀ ਪ੍ਰਾਪਤੀ ਦਾ ਇੱਛੁਕ ਹੋਵੇ, ਉਹ ਕਰਮ ਵਜੋਂ ਪੇਸ਼ ਹੁੰਦਾ ਹੈ।ਸੂਤਰ ਨੰ. (1-4-50) ਅਨੁਸਾਰ ਜੇਕਰ ਫ਼ਲ ਕਰਤਾ ਦੁਆਰਾ ਅਣ-ਇੱਛਤ ਵੀ ਹੋਵੇ ਤਾਂ ਵੀ ਇਹ ਇੱਛਤ ਵਾਂਗ ਕਿਰਿਆ ਨਾਲ ਸੰਬੰਧ ਰੱਖਦਾ ਹੈ ਅਤੇ ਇਹ ਕਰਮ ਦੀ ਸ਼੍ਰੇਣੀ ਵਿਚ ਆਉਂਦਾ ਹੈ। ਸੂਤਰ ਨੰ. (2-3-2) ਅਨੁਸਾਰ ਕਰਮ ਕਾਰਕੀ ਸੰਬੰਧਾਂ ਨੂੰ ਦੂਜੀ ਵਿਭਕਤੀ ਦੁਆਰਾ ਸੂਚਿਤ ਕੀਤਾ ਜਾਂਦਾ ਹੈ। ਪੰਜਾਬੀ ਭਾਸ਼ਾ ਦੇ ਪ੍ਰਸੰਗ ਵਿਚ ਹਰਵਿੰਦਰਪਾਲ ਕੌਰ (ਉਹੀ:214) ਦਾ ਵਿਚਾਰ ਹੈ ਕਿ, "ਕਰਮ ਕਾਰਕ ਵਾਕਗਤ ਕਿਰਿਆ ਦੇ ਫ਼ਲ ਦੇ ਆਧਾਰ ਵਜੋਂ ਵਾਕਾਰਥਿਕ ਕਿਰਿਆ ਤੋਂ ਪ੍ਰਭਾਵਿਤ ਹੋਣ ਵਾਲੇ ਨਾਂਵ ਵਾਕੰਸ਼ ਸੰਬੰਧਾਂ ਨੂੰ ਪੇਸ਼ ਕਰਦਾ ਹੈ"।ਇਸ ਵਿਚਾਰ ਦੇ ਅਨੁਸਾਰ ਇਹ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਭਾਸ਼ਾ ਵਿਚ 'ਕਰਮ' ਕਾਰਕ ਵਾਕਾਰਥਿਕ ਕਿਰਿਆ ਤੋਂ ਪ੍ਰਭਾਵਿਤ 'ਨਾਂਵਪਦ' ਹੁੰਦਾ ਹੈ। ਕਰਮ ਕਾਰਕੀ ਸੰਬੰਧਾਂ ਦਾ ਪ੍ਰਗਟਾਅ ਹੇਠ ਲਿਖੇ ਅਨੁਸਾਰ ਹੁੰਦਾ ਹੈ:

**(ੳ) ਵਿਭਕਤੀ ਰੂਪਾਂ ਦੁਆਰਾ**

/ਉ/ ਵਿਭਕਤੀ ਰੂਪ:

***ਹੁਕਮੁ*** ਨ ਕਹਿਆ ਜਾਈ॥

ਜਪੁਜੀ, ਪਾਉੜੀ-2

ਲਿਖੁ ***ਨਾਮੁ*** ਸਾਲਾਹ ਲਿਖ॥

ਸਿਰੀ ਰਾਗ ਮ: ਪਹਿਲਾ, ਪੰ.16

/ਐ/ ਵਿਭਕਤੀ ਰੂਪ:

***ਹੁਕਮੈ*** ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ॥

ਰਾਗ ਸੂਹੀ,ਬਾਣੀ ਕਬੀਰ ਜੀ ਕੀ,ਪੰ.793

ਨਿਰਭਉ ਹੋਇ ਭਜਹੁ ***ਜਗਦੀਸੈ*** ਏਹੁ ਪਦਾਰਥ ਵਡਭਾਗਿ ਲਹੇ॥

ਰਾਗ ਬਿਲਾਵਲ ਮ:ਪੰਜਵਾਂ,ਪੰ.825

/ਹਿ/ ਵਿਭਕਤੀ ਰੂਪ:

ਸਾਧ ਸੰਗਿ ਇਸੁ ***ਮਨਹਿ*** ਉਧਾਰਉ॥

ਰਾਗ ਬਿਲਾਵਲ ਮ:ਪੰਜਵਾਂ, ਪੰ.804

***ਖਸਮਹਿ*** ਜਾਣਿ ਖਿਮਾ ਕਰਿ ਰਹੈ॥

ਗਾ.ਬਾ.ਅੱ. ਕਬੀਰ ਜੀ, ਪੰ.340

**ਕਰਮ ਕਾਰਕ ਦਾ ਬਹੁ-ਵਚਨੀ ਰੂਪ ਇਸ ਤਰ੍ਹਾਂ ਹੈ:**

ਮੁਕਤਾ ਅੰਤਕ ਸ਼ਬਦ ਦੁਆਰਾ:

***ਬੰਧਨ*** ਕਾਟਿ ਮੁਕਤਿ ਘਰਿ ਆਣੈ॥

ਰਾ.ਮ:ਪਹਿਲਾ,ਦੱਖਣੀ ਓਅੰਕਾਰ,ਪੰ.932

/ਹ/ ਵਿਭਕਤੀ ਰੂਪ:

ਸੂਖ ਸਹਜ ਆਨੰਦ ਘਨੇਰੇ ਨਾਨਕ ਜੀਵੈ ਹਰਿ ***ਗੁਣਹ*** ਵਖਾਣਿ॥

ਰਾਗ ਬਿਲਾਵਲ ਮ: ਪੰਜਵਾਂ, ਪੰ.805

/ਆ/ ਅਤੇ /ਆਂ/ ਵਿਭਕਤੀ ਰੂਪ:

ਪੰਡਿਤ ਪਾਧੇ ਜੋਇਸੀ ਨਿਤ ਪੜਹਿ ***ਪੁਰਾਣਾ***॥

ਰਾਗ ਆਸਾ ਮ: ਪਹਿਲਾ,ਘਰੁ-8 ਅਸ਼ਟ.ਪੰ.419

***ਗੁਨਹਾਂ*** ਬਖਸਣਹਾਰੁ ਸਬਦੁ ਕਮਾਵਹੀ॥

ਆਸਾ ਮ: ਪਹਿਲਾ,ਘਰੁ-8,ਅਸ਼ਟ.ਪੰ.420

**(ਅ) ਸੰਬੰਧਕਾਂ ਰਾਹੀਂ**

ਸ਼ਿਆਮ ਦੇਵ ਪਰਾਸ਼ਰ(ਉਹੀ:179) ਨੇ ਪੰਜਾਬੀ ਵਿਚ 'ਨੂੰ' ਸੰਬੰਧਕ ਨੂੰ ਦੂਜੀ ਵਿਭਕਤੀ ਦਾ ਚਿੰਨ੍ਹ ਸਵੀਕਾਰ ਕੀਤਾ ਹੈ।ਪੰਜਾਬੀ ਵਿਚ ਬੇਸ਼ੱਕ ਇਹ ਸਿਰਫ਼ ਸੰਬੰਧਕ ਦੇ ਤੌਰ ਤੇ ਹੀ ਵਿਚਰਦਾ ਹੈ।ਪਰ ਸੰਸਕ੍ਰਿਤ ਦੇ ਸੰਦਰਭ ਵਿਚ ਵੇਖਿਆਂ ਸਾਰੀ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਇਸ ਦਾ ਵਿਕਾਸ ਵਿਭਕਤੀ ਰੂਪ ਤੋਂ ਹੋਇਆ ਹੈ।।ਪੰਜਾਬੀ ਵਿਚ ਨਿਮਨਲਿਖਤ ਵਾਕ ਇਸ ਦੀਆਂ ਉਦਾਹਰਨਾਂ ਹਨ:

1. ਕਿਸਾਨ ਬਲਦ ਨੂੰ ਪੱਠੇ ਪਾਉਂਦਾ ਹੈ।
2. ਮਾਸਟਰ ਬੱਚਿਆ ਨੂੰ ਪੜ੍ਹਾਉਂਦਾ ਹੈ।
3. ਮੁੰਡੇ ਨੂੰ ਮਾਰ ਪਈ।
4. ਮਿਸਤਰੀ ਨੇ ਮਸ਼ੀਨ ਨੂੰ ਤੇਲ ਦਿੱਤਾ।
5. ਗੋਪੀ ਰੋਟੀ ਖਾਂਦਾ ਹੈ।

ਸੰਸਕ੍ਰਿਤ ਵਿਚ ਪੁਲਿੰਗ/ਨਿਪੁੰਸਕ ਲਿੰਗ ਦੂਜੀ ਵਿਭਕਤੀ ਬਹੁਵਚਨੀ ਰੂਪ ਦੇ ਚਿੰਨ੍ਹ-'ਉਨ', 'ਆਨ', 'ਇਨ', 'ਆਨਿ' ਅਤੇ 'ਆਣਿ' ਆਦਿ ਹਨ।ਇਸ ਪ੍ਰਕਾਰ 'ਸਾਧੂਨ', 'ਆਮੂਨ', 'ਰਾਮਾਨ', 'ਹਰੀਨ', 'ਸਰਵਾਨਿ' ਆਦਿ ਰੂਪਾਂ ਦਾ ਵਿਧਾਨ ਹੁੰਦਾ ਹੈ।ਪੰਜਾਬੀ ਭਾਸ਼ਾ ਦੇ 'ਨੂੰ' ਦਾ ਵਿਕਾਸ ਸੰਸਕ੍ਰਿਤ ਵਿਚਲੇ 'ਉਨ' ਆਦਿ ਤੋਂ ਹੋਇਆ ਪ੍ਰਤੀਤ ਹੁੰਦਾ ਹੈ। ਦੂਜੀ ਵਿਭਕਤੀ ਦੇ ਇੱਕਵਚਨੀ ਰੂਪ ਵੀ ਪੰਜਾਬੀ ਨਾਲ ਕਾਫ਼ੀ ਸਮਾਨਤਾ ਰਖਦੇ ਹਨ:

| ਸੰਸਕ੍ਰਿਤ | ਪੰਜਾਬੀ |
|---|---|
| ਤਵਾਮ | ਤੂੰ/ਤੈਂ |
| ਮਾਮ | ਮੈਂ |

### 5.1.3 ਕਰਣ ਕਾਰਕ

ਸੂਤਰ ਨੰ. (1-4-42) ਅਨੁਸਾਰ ਕਿਰਿਆ ਦੀ ਸਿਧੀ ਵਿਚ ਕਰਤਾ ਨਾਲ ਜੋ ਅਤਿ ਅੰਤ ਸਹਾਈ ਹੁੰਦਾ ਹੈ, ਉਸ ਨੂੰ 'ਕਰਣ' ਕਾਰਕ ਆਖਿਆ ਜਾਂਦਾ ਹੈ। ਸੂਤਰ ਨੰ. (2-3-18) ਅਨੁਸਾਰ ਕਰਣ ਕਾਰਕੀ ਸੰਬੰਧਾਂ ਨੂੰ ਤੀਸਰੀ ਵਿਭਕਤੀ ਸੂਚਿਤ ਕਰਦੀ ਹੈ।ਕਰਣ ਕਾਰਕ ਰੂਪਾਂ ਦੀਆਂ ਉਦਾਹਰਨਾਂ ਇਸ ਪ੍ਰਕਾਰ ਵੇਖੀਆਂ ਜਾ ਸਕਦੀਆਂ ਹਨ:

**(ੳ) ਵਿਭਕਤੀਆਂ ਰੂਪਾਂ ਦੁਆਰਾ:**

/ਇ/ ਵਿਭਕਤੀ ਰੂਪ

ਕਮਲੁ ਵਿਗਸੈ ਸਚੁ ਮਨਿ ਗੁਰ ਕੈ ***ਸਬਦਿ*** ਨਿਹਾਲੁ॥

ਮਲਾਰ ਕੀ ਵਾਰ, ਮ: ਤੀਜਾ, ਪੰ.1279

ਜਿਉ ***ਸਾਬੁਨਿ*** ਕਾਪਰ ਊਜਲ ਹੋਤ॥

ਰਾਗ ਰਾਮਕਲੀ ਮ: ਪੰਜਵਾਂ,ਅਸ਼ਟ.,ਪੰ.914

/ਈ/ ਵਿਭਕਤੀ ਰੂਪ:

ਆਪੁ ਗਇਆ ਸੋਝੀ ਪਈ ***ਗੁਰਸਬਦੀ*** ਮੇਲਾ॥ ਰਹਾਉ॥

ਰਾਗ ਆਸਾ ਮ: ਪਹਿਲਾ, ਘਰੁ-8 ਅਸ਼ਟ., ਪੰ.421

/ਏ/ਵਿਭਕਤੀ ਰੂਪ:

***ਸਬਦੇ*** ਦੂਖ ਨਿਵਾਰਣਹਾਰਾ॥

ਰਾਗ ਮਾਰੂ ਮ: ਤੀਜਾ, ਸੋਹਲੇ, ਪੰ.1053

/ਹਿ/ ਵਿਭਕਤੀ ਰੂਪ:

ਬਾਲ ਘਾਤਨੀ ***ਕਪਟਹਿ*** ਭਰੀ॥

ਰਾਗ ਗੋਂਡ, ਨਾਮਦੇਵ ਜੀ,ਪੰ.874

ਬਹੁ-ਵਚਨੀ /ਹੁ/ ਵਿਭਕਤੀ ਰੂਪ:

***ਨੈਨਹੁ*** ਪੇਖ ਠਾਕੁਰ ਕਾ ਰੰਗ॥

ਗਾ. ਸੁਖਮਨੀ, ਪੰ.281

/ਹ/ ਵਿਭਕਤੀ ਰੂਪ:

ਹਰਨਾਖਸੁ ਜਿਨਿ ***ਨਖਹ ਬਿ***ਦਾਰਿਓ ਸੁਰ ਨਰ ਕੀਏ ਸਨਾਥਾ॥

ਭੈਰਉ, ਨਾਮਦੇਵ ਜੀ,ਪੰ.1165

ਅਜੋਕੀ ਪੰਜਾਬੀ ਭਾਸ਼ਾ ਵਿਚ ਇਸ ਕਾਰਕ ਦੁਆਰਾ 'ਦੁਆਰਾ' ਦੇ ਅਰਥਾਂ ਦਾ ਬੋਧ ਕਰਵਾਇਆ ਜਾਂਦਾ ਹੈ।ਪੰਜਾਬੀ ਵਿਚ ਤੀਜੀ ਵਿਭਕਤੀ ਦਾ ਚਿੰਨ੍ਹ 'ਨੇ', 'ਨ' ਅਤੇ 'ਏਂ' ਹੈ। ਜਿਵੇਂ; 'ਉਸ ਨੇ ਕਿਹਾ', 'ਉਹ ਨੇ ਕੀਤਾ', 'ਕਿਨ ਪੀਤਾ' ਆਦਿ।ਸੰਸਕ੍ਰਿਤ ਵਿਚ 'ਅ' ਅੰਤਕ ਪੁਲਿੰਗ ਸ਼ਬਦਾਂ ਦਾ ਤੀਜੀ ਵਿਭਕਤੀ ਇੱਕਵਚਨੀ ਚਿੰਨ੍ਹ, 'ਏਨ', 'ਏਣ' ਜਾਂ 'ਨਾ' ਹੁੰਦਾ ਹੈ:

| ਸੰਸਕ੍ਰਿਤ | ਪੰਜਾਬੀ |
|---|---|
| ਦੇਵੇਨ- | ਦੇਵਨੇ |
| ਰਾਮੇਣ- | ਰਾਮਨੇ |
| ਅਮੁਨਾ- | ਉਸਨੇ |

ਇਸ ਪ੍ਰਕਾਰ ਇਹ ਤੀਜੀ ਵਿਭਕਤੀ ਇੱਕਵਚਨੀ ਚਿੰਨ੍ਹ ਏਨ/ਏਣ ਧੁਨੀ ਸਥਾਨ ਪਰਿਵਰਤਨ ਕਰਕੇ ਪੰਜਾਬੀ ਵਿਚ 'ਨੇ', 'ਨ' ਅਤੇ 'ਏਂ' ਵਿਚ ਤਬਦੀਲ ਹੋ ਗਿਆ ਹੈ:

ਸੰਸਕ੍ਰਿਤ ਪੰਜਾਬੀ

ਕੇਨ ਕੀਹ ਨੇ, ਕਿਨੇ, ਕਿਸ ਨੇ

ਯੇਨ ਜੀਹ ਨੇ, ਜਿਸ ਨੇ

ਅਮੁਨਾ ਉਹ ਨੇ, ਉਨ

ਕਈ ਵਾਰ ਵਾਰ ਜਦੋਂ ਪੰਜਾਬੀ ਨੂੰ ਬਹੁਤ ਤੇਜ ਬੋਲਿਆ ਜਾਂਦਾ ਹੈ ਤਾਂ ਪੰਜਾਬੀ ਦੀ ਤੀਜੀ ਵਿਭਕਤੀ ਇੱਕਵਚਨ ਦੇ ਚਿੰਨ੍ਹਾਂ 'ਨੇ' ਅਤੇ 'ਨੈ' ਦੇ ਸਥਾਨ ਉਤੇ 'ਨ' ਅਤੇ 'ਏਨ' ਬੋਲਿਆ ਜਾਂਦਾ ਹੈ:

ਪੰਜਾਬੀ: 1. ਬੁਢੇਨ ਸੱਚ ਆਖਿਆ ਸੀ।

2 ਮੁੰਡੇਨ ਪਾਣੀ ਪੀਤਾ।

ਸੰਸਕ੍ਰਿਤ: 3. ਵ੍ਰਿਧੇਨ ਸਤਿਯੰ ਆਖਿਆ ਤੰ ਆਸੀਤ।

4 ਮੁਡੇਨ ਪਾਣੀਯੰ ਪੀਤਮ।

ਇਨ੍ਹਾਂ ਵਾਕਾਂ ਤੋਂ ਪੰਜਾਬੀ ਤੇ ਸੰਸਕ੍ਰਿਤ ਵਿਚ ਆਪਸੀ ਸਾਂਝ ਪ੍ਰਤੱਖ ਦਿਸਦੀ ਹੈ।ਸੰਸਕ੍ਰਿਤ ਦੀ ਤੀਸਰੀ ਵਿਭਕਤੀ ਦੇ ਬਹੁਵਚਨ ਦਾ ਵੀ ਪੰਜਾਬੀ ਉਪਰ ਪ੍ਰਭਾਵ ਪ੍ਰਤੱਖ ਦਿਖਾਈ ਦਿੰਦਾ ਹੈ।ਪੰਜਾਬੀ ਵਿਚ ਤੀਸਰੀ ਵਿਭਕਤੀ ਬਹੁਵਚਨ ਦਾ ਚਿੰਨ੍ਹ 'ਈ' ਅਤੇ ਸੰਸਕ੍ਰਿਤ ਵਿਚ ਇਹ ਚਿੰਨ੍ਹ 'ਭਿਹ' ਅਤੇ 'ਐਹ' ਹੈ।ਅਸਮਾਭਿਹ, ਅਕਸ਼ਿਭਿਹ, ਕਰਮਭਿਹ, ਸੰਦੇਸ਼ੈਹ, ਹਸਤੈਹ, ਭਾਗੈਹ ਆਦਿ ਨੂੰ ਨਿਮਨਲਿਖਤ ਅਨੁਸਾਰ ਸਪੱਸ਼ਟ ਦੇਖਿਆ ਜਾ ਸਕਦਾ ਹੈ:

1. ***ਅਸੀਂ*** ਮੇਲੇ ਗਏ।
2. ਸੁਰਜੀਤ ***ਅੱਖੀਂ*** ਕਤਲੋਗਾਰਦ ਵੇਖੀ ਹੈ।
3. ਉਹ ਚੰਗੇ ***ਕਰਮੀਂ*** ਸਾਨੂੰ ਮਿਲ ਗਿਆ।
4. ਨਾਨਕ ਰੱਬ ਦਾ ***ਸੁਨੇਹੀਂ*** ਬਣਕੇ ਆਇਆ।
5. ਉਸਨੇ ***ਹੱਥੀਂ*** ਕੰਮ ਕੀਤਾ ਹੈ।
6. ਉਸਦੇ ***ਭਾਗੀਂ*** ਰੋਜ਼ਗਾਰ ਨਹੀਂ ਸੀ।

**(ਅ) ਸੰਬੰਧਕਾਂ ਰਾਹੀਂ**

ਇਹ ਕਾਰਕ ਪੰਜਾਬੀ ਵਿਚ 'ਈ' ਵਿਭਕਤੀ ਦੇ ਜੋੜ ਅਤੇ 'ਨਾਲ', 'ਦੁਆਰਾ' ਤੇ 'ਰਾਹੀਂ' ਆਦਿ ਸੰਬੰਧਕਾਂ ਦੁਆਰਾ ਸਾਕਾਰ ਹੁੰਦਾ ਹੈ:

1. ਉਹ ਸਾਬਣ ***ਨਾਲ*** ਮੂੰਹ ਧੋਂਦਾ ਹੈ।
2. ਇਹ ਕੰਮ ਉਸ ***ਦੁਆਰਾ*** ਕੀਤਾ ਗਿਆ।
3. ਉਹ ਜਹਾਜ ***ਰਾਹੀਂ*** ਦਿੱਲੀ ਗਿਆ।

### 5.1.4 ਸੰਪਰਦਾਨ ਕਾਰਕ

ਸੂਤਰ ਨੰ. (1-4-32) ਅਨੁਸਾਰ ਸੰਪਰਦਾਨ ਕਾਰਕ ਨੂੰ ਪੇਸ਼ ਕੀਤਾ ਗਿਆ ਹੈ। ਸੰਪਰਦਾਨ ਕਾਰਕ;ਕਰਤਾ ਤੇ ਕਿਰਿਆ ਦੇ ਦਰਮਿਆਨ 'ਪ੍ਰਾਪਤ ਕਰਤਾ' ਦੇ ਅਰਥ ਨੂੰ ਪੇਸ਼ ਕਰਦਾ ਹੈ। ਸੂਤਰ ਨੰ.

(2-3-31) ਅਨੁਸਾਰ ਇਸ ਕਾਰਕ ਨੂੰ ਚੌਥੀ ਵਿਭਕਤੀ ਦੁਆਰਾ ਸੂਚਿਤ ਕੀਤਾ ਜਾਂਦਾ ਹੈ। ਸੰਸਕ੍ਰਿਤ ਦੀ ਚੌਥੀ ਵਿਭਕਤੀ ਦਾ ਪੰਜਾਬੀ ਤੇ ਕੋਈ ਵਿਸ਼ੇਸ਼ ਪ੍ਰਭਾਵ ਨਹੀਂ ਹੈ। ਗੁਰਬਾਣੀ ਵਿਚ ਇਸ ਦੀ ਝਲਕ ਅਵੱਸ਼ ਮਿਲਦੀ ਹੈ:

**(ੳ) ਵਿਭਕਤੀ ਰੂਪਾਂ ਦੁਆਰਾ:**

/ਐ/ਵਿਭਕਤੀ ਰੂਪ:

ਬਲਿ ਤਿਸ ***ਬਾਪੈ*** ਜਿਨਿ ਹਉ ਜਾਇਆ॥

ਆਸਾ ਕਬੀਰ ਜੀ,ਪੰ.476

/ਹਿ/ਵਿਭਕਤੀ ਰੂਪ:

ਜੈਸੇ ਅਪਨੇ ***ਧਨਹਿ*** ਪ੍ਰਾਨੀ ਮਰਨੁ ਮਾਂਡੈ॥

ਰਾਗ ਬਸੰਤ ਨਾਮਦੇਵ ਜੀ, ਪੰ. 195

ਮੁਕਤਾ ਅੰਤਕ:

ਬਲਿਹਾਰੀ ***ਗੁਰ*** ਆਪਣੇ ਦਿਉਹਾੜੀ ਸਦਵਾਰ॥

ਆਸਾ ਦੀ ਵਾਰ,ਪੰ.462

ਬਹੁ-ਵਚਨੀ, /ਈ/ਵਿਭਕਤੀ ਰੂਪ:

ਜੇ ਮੋਹਾਕਾ ਘਰੁ ਮੁਹਿ ***ਪਿਤਰੀ*** ਦੇਇ॥

ਉਹੀ,ਪੰ.472

**(ਅ) ਸੰਬੰਧਕਾਂ ਰਾਹੀਂ**

ਆਧੁਨਿਕ ਸਮੇਂ ਵਿਚ ਵੀ ਵਿਭਕਤੀ ਰੂਪ /ਏ/ ਅਤੇ /ਈ/ ਪ੍ਰਾਪਤ ਹੁੰਦੇ ਹਨ।ਅਜੋਕੀ ਪੰਜਾਬੀ ਦੇ ਸੰਦਰਭ ਵਿਚ ਇਨ੍ਹਾਂ ਵਿਭਕਤੀਆਂ ਦੀ ਵਰਤੋਂ ਵੀ ਹੁੰਦੀ ਹੈ।ਜਿਵੇਂ:

1. ਮੈਂ ***ਬਠਿੰਡੇ*** ਗਿਆ ਸੀ।
2. ਉਹ ***ਪੇਕੀਂ*** ਗਈ ਹੈ।
3. ਬਾਪੂ ਜੀ ***ਖੇਤੀਂ*** ਪਾਣੀ ਲਗਾ ਰਹੇ ਸਨ।

ਪਰਾਸ਼ਰ (ਉਹੀ:181) ਅਨੁਸਾਰ ਪੰਜਾਬੀ ਵਿਚ ਚੌਥੀ ਵਿਭਕਤੀ ਦੀ ਥਾਂ 'ਲਈ', 'ਵਾਸਤੇ' ਆਦਿ ਸੰਬੰਧਕਾਂ ਨੇ ਲੈ ਲਈ ਹੈ। 'ਲਈ' ਚਿੰਨ੍ਹ ਸੰਸਕ੍ਰਿਤ ਦੇ 'ਲਭ' ਧਾਤੂ ਤੋਂ ਬਣੇ ਪਦ 'ਲਬਧਯੇ' ਤੋਂ ਵਿਕਸਿਤ ਹੋਇਆ ਹੈ।ਪੰਜਾਬੀ ਵਿਚ ਇੱਕ ਹੋਰ ਚਿੰਨ੍ਹ 'ਤਾਈਂ' ਹੈ, ਜਿਸ ਦਾ ਮੂਲ ਸੰਸਕ੍ਰਿਤ ਦਾ 'ਤਾਵਤ' ਹੈ। ਪੰਜਾਬੀ ਵਿਚ ਇਹੋ ਹੀ 'ਵਾਸਤੇ' ਅਤੇ 'ਲਈ' ਆਦਿ ਸੰਬੰਧਕਾਂ ਦੁਆਰਾ ਸਾਕਾਰ ਹੁੰਦਾ ਹੈ:

4. ਮਾਂ ਬੱਚੇ ***ਲਈ*** ਦੁਕਾਨ ਤੋਂ ਫ਼ਲ ਖਰੀਦਦੀ ਹੈ।

5. ਹਲਵਾਈ ਬਰਾਤੀਆਂ ***ਵਾਸਤੇ*** ਮਠਿਆਈ ਤਿਆਰ ਕਰਦਾ ਹੈ।

### 5.1.5 ਅਪਾਦਾਨ ਕਾਰਕ

ਸੂਤਰ ਨੰ. (1-4-24) ਅਨੁਸਾਰ ਵੱਖਰੇ ਭਾਵ ਵਾਲੀ ਕਿਰਿਆ ਵਿਚ ਜੋ ਤੱਤ ਅਚਲ (ਧਰੁਵ) ਭੂਮਿਕਾ ਵਿਚ ਹੁੰਦਾ ਹੈ,ਉਸ ਨੂੰ ਪੇਸ਼ ਕਰਦਾ ਨਾਂਵ ਪਦ 'ਅਪਾਦਾਨ' ਕਾਰਕ ਦੀ ਸ਼੍ਰੇਣੀ ਵਿਚ ਆਉਂਦਾ ਹੈ।ਸੂਤਰ ਨੰ. (2-3-28) ਅਨੁਸਾਰ ਇਸ ਕਾਰਕ ਨੂੰ ਪੰਜਵੀਂ ਵਿਭਕਤੀ ਦੁਆਰਾ ਸਾਕਾਰ ਕੀਤਾ ਜਾਂਦਾ ਹੈ। ਅਪਾਦਾਨ ਕਾਰਕ ਦਾ ਇੱਕ ਵਚਨੀ ਰੂਪ ਇਸ ਪ੍ਰਕਾਰ ਹੈ:

**(ੳ) ਵਿਭਕਤੀ ਰੂਪਾਂ ਦੁਆਰਾ**:

/ਇ/ ਵਿਭਕਤੀ ਰੂਪ:

***ਓਅੰਕਾਰਿ*** ਬ੍ਰਹਮਾ ਉਤਪਤਿ॥

ਰਾਗ ਰਾਮਕਲੀ, ਮ: ਪਹਿਲਾ,ਦੱ.ਓ.ਪੰ.929

/ਹੁ/ ਵਿਭਕਤੀ ਰੂਪ:

ਇਕਿ ਕੁਚਲ ਕੁਚੀਲ ਵਿਖਲੀਪਤੇ ***ਨਾਵਹੁ*** ਆਪਿ ਖੁਆਏ॥

ਰਾਗ ਆਸਾ, ਮ:ਤੀਜਾ,ਪੰ.427

/ਔ/ ਵਿਭਕਤੀ ਰੂਪ:

***ਸਬਦੌ*** ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ॥

ਉਹੀ, ਉਹੀ ,ਪੰ.429

/ਓ/ਵਿਭਕਤੀ ਰੂਪ:

***ਅਵਿਗਤੋ*** ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣ ਥੀਆ॥

ਰਾਗ ਰਾਮਕਲੀ ਮ: ਪਹਿਲਾ,ਪੰ.940

/ਉ/ ਵਿਭਕਤੀ ਰੂਪ:

***ਕਾਗਉ*** ਹੋਇ ਨ ਊਜਲਾ ਲੋਹੇ ਨਾਵ ਨ ਪਾਰ॥

ਮਾਰੂ ਕੀ ਵਾਰ, ਮ: ਤੀਜਾ, ਪੰ.1089

ਬਹੁ-ਵਚਨੀ,/ਹੁ/ ਵਿਭਕਤੀ ਰੂਪ:

***ਨੈਨਹੁ*** ਨੀਰ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ॥

ਰਾਗ ਸੋਰਠਿ,ਭੀਖਣ, ਪੰ.659

/ਈ/ ਵਿਭਕਤੀ ਰੂਪ:

ਚਰਨ ਸੀਸ ਕਰ ਕਾਪਨ ਲਾਗੇ ***ਨੈਨੀ*** ਨੀਰ ਅਸਾਰੁ ਬਹੈ॥

ਰਾਗ ਆਸਾ, ਕਬੀਰ,ਪੰ.479

**(ਅ) ਸੰਬੰਧਕਾਂ ਰਾਹੀਂ**

ਸੂਤਰ ਨੰ. (5-3-7) ਅਨੁਸਾਰ ਪੰਜਵੀਂ ਵਿਭਕਤੀ ਨੂੰ ਪ੍ਰਗਟ ਕਰਨ ਵਾਲੇ 'ਤਾਸਿਲ-ਤ' ਪਿਛੇਤਰ ਦਾ ਪੰਜਾਬੀ ਦੀ ਪੰਜਵੀਂ ਵਿਭਕਤੀ ਉਪਰ ਪੂਰਾ ਪ੍ਰਭਾਵ ਹੈ:

| ਸੰਸਕ੍ਰਿਤ | ਪੰਜਾਬੀ |
|---|---|
| ਗ੍ਰਹਿਤ: | ਘਰ ਤੋਂ |
| ਗ੍ਰਾਮਤ: | ਪਿੰਡ ਤੋਂ |
| ਕੁਤ: | ਕਿਥੋਂ |

ਪੰਜਾਬੀ ਵਿਚ ਪੰਜਵੀਂ ਵਿਭਕਤੀ ਨੂੰ ਪੇਸ਼ ਕਰਦਾ ਸੰਬੰਧਕ 'ਤੋਂ' ਸੰਸਕ੍ਰਿਤ ਦੇ 'ਤਾਸਿਲ-ਤ' ਦਾ ਹੀ ਵਿਕਾਰੀ ਰੂਪ ਹੈ।ਇਸ ਤੋਂ ਬਿਨਾ ਪੰਜਾਬੀ ਦੇ; /ਓ, ਊ, ਊਂ, ਈ, ਓਂ, ਔਂ, ਤੈਂ, ਤੇਂ, ਤੋਂ, ਥੀ, ਥੀਂ, ਥੂੰ, ਥੇ, ਥੋਂ, ਦੀ, ਦੀਂ, ਦੂ, ਦੂੰ, ਦੇ ਅਤੇ ਦੌਂ/ ਆਦਿ ਇਸ ਤੋਂ ਵਿਕਸਿਤ ਹੋਏ ਹਨ।ਇਨ੍ਹਾਂ ਦੀ ਵਰਤੋਂ ਨਿਮਨਲਿਖਤ ਅਨੁਸਾਰ ਵੇਖੀ ਜਾ ਸਕਦੀ ਹੈ:

1. ਮੁੰਡੇ ਨੇ ***ਪਿਛਿਓਂ*** ਆਵਾਜ ਮਾਰੀ।
2. ਬਾਪੂ ਮੈਨੂੰ ***ਦੂਰੋਂ*** ਆਉਂਦਾ ਦਿਸਿਆ।
3. ***ਮੈਥੋਂ*** ਰਿਹਾ ਨਹੀਂ ਗਿਆ।
4. ਜਿਹੜਾ ਵੀ ***ਜਿਥੋਂ-ਕਿਥੋਂ*** ਉਠ ਕੇ ਆ ਜਾਂਦਾ ਹੈ।
5. ਘਰ ***ਤੋਂ*** ਸਕੂਲ ਬਹੁਤੀ ਦੂਰ ਨਹੀਂ ਹੈ।

### 5.1.6 ਅਧਿਕਰਣ ਕਾਰਕ

ਸੂਤਰ ਨੰ. (1-4-45) ਅਨੁਸਾਰ ਕਿਰਿਆ ਦੀ ਉਤਪਤੀ ਦਾ ਆਧਾਰ 'ਅਧਿਕਰਣ' ਹੁੰਦਾ ਹੈ।ਜਿਸ ਸਥਾਨ ਤੋਂ ਕਰਮ ਅਤੇ ਕਰਤਾ ਨਾਲ ਸੰਬੰਧਿਤ ਕਿਰਿਆ ਵਾਪਰ ਰਹੀ ਹੁੰਦੀ ਹੈ; ਉਹ ਸਥਾਨ ਕਿਰਿਆ ਦੇ 'ਆਧਾਰ' ਵਜੋਂ ਅਧਿਕਰਣ ਦੇ ਰੂਪ ਵਿਚ ਸਾਹਮਣੇ ਆਉਂਦਾ ਹੈ।ਸੂਤਰ ਨੰ. (2-3-36) ਅਨੁਸਾਰ ਅਧਿਕਰਣ ਕਾਰਕੀ ਸੰਬੰਧਾਂ ਨੂੰ ਸੱਤਵੀਂ ਵਿਭਕਤੀ ਦੁਆਰਾ ਸੂਚਿਤ ਕੀਤਾ ਜਾਂਦਾ ਹੈ।ਪਰਾਸ਼ਰ (ਉਹੀ:179) ਅਨੁਸਾਰ ਇਸਦੇ ਚਿੰਨ੍ਹ; /ਏ, ਏਂ, ਇ, ਈ, ਈਂ ਅਤੇ ਚ / ਹਨ।

**(ੳ) ਵਿਭਕਤੀ ਰੂਪਾਂ ਦੁਆਰਾ**

ਸੰਸਕ੍ਰਿਤ ਵਿਚ ਅ-ਅੰਤਕ ਸ਼ਬਦਾਂ ਦੇ ਸੱਤਵੀਂ ਵਿਭਕਤੀ ਇਕਵਚਨ ਵਿਚ ਜਿਹੜਾ ਰੂਪ ਬਣਦਾ ਹੈ, ਉਸ ਦੇ ਅੰਤ ਵਿਚ /ਏ/ ਦੀ ਮਾਤ੍ਰਾ ਲੱਗਦੀ ਹੈ। ਜਿਵੇਂ:

ਜਤਨ ਕਰੈ ਬਿੰਦੁ ਕਿਵੈ ਨ ਰਹਾਈ॥

ਮਨੂਆ ਡੋਲੈ ***ਨਰਕੇ*** ਪਾਈ॥

ਰਾਗ ਰਾਮਕਲੀ ਮ: ਪਹਿਲਾ,ਪੰ.906

/ਏਂ/ ਦੀ ਮਾਤ੍ਰਾ ਵਾਲੇ ਰੂਪ ਪੰਜਾਬੀ ਵਿਚ 'ਭੋਏਂ" (ਜਮੀਨ) 'ਤਹੇਂ", 'ਠਾਹੇਂ" (ਹੇਠਾਂ) ਆਦਿ ਸ਼ਬਦ ਰੂਪਾਂ ਵਿਚ ਮਿਲਦੀ ਹੈ।

1. ਉਸਦੀ ਸਾਰੀ ***ਭੋਏਂ*** ਵਿਕ ਗਈ।
2. ਤੂੰ ਮਿਹਨਤ ਨਹੀਂ ਕੀਤੀ ***ਤਹੇਂ*** ਫੇਲ ਹੋ ਗਿਆ।
3. ਰਾਮ ਸਾਰੀ ਰਾਤ ***ਠਾਹੇਂ*** ਪਿਆ ਰਿਹਾ।

ਪੰਜਾਬੀ ਵਿਚ ਸੱਤਵੀਂ ਵਿਭਕਤੀ ਦੇ ਚਿੰਨ /ਇ/, /ਈ,ਈਂ/ ਦੀ ਵਰਤੋਂ ਦੁਆਰਾ ਨਿਮਨਲਿਖਤ ਪ੍ਰਕਾਰ ਦੇ ਰੂਪ ਬਣਦੇ ਹਨ-

ਦਇਆ ਕਰਹੁ ਬਸਹੁ ***ਮਨਿ*** ਆਇ॥
ਮੋਹਿ ਨਿਰਗੁਨ ਲੀਜੈ ***ਲੜਿ*** ਲਾਇ॥ (ਰਹਾਉ)

ਰਾਗ ਬਿਲਾਵਲ,ਮ:ਪੰਜਵਾਂ, ਪੰ.-802

ਪਥਰ ਕੀ ਬੇੜੀ ਚੜੈ ***ਭਰਨਾਲਿ*** ਬੁਡਾਵੈ॥

ਰਾਗ ਆਸਾ ਮ:ਪਹਿਲਾ,ਪੰ.420

***ਹੁਕਮੀ*** ਵਜਹੁ ਲਿਖਾਇ ਆਇਆ ਜਾਣੀਐ॥

ਰਾਗ ਆਸਾ ਮ:ਪਹਿਲਾ,ਪੰ.419

ਅਧਿਕਰਣ ਕਾਰਕੀ ਸੰਬੰਧ ਵਿਚ ਨਾਂਵ ਸ਼ਬਦ ਦੇ ਅਖੀਰ ਵਿਚ /ਈ/ ਵਿਭਕਤੀ ਨੂੰ ਅੰਕਿਤ ਕੀਤਾ ਜਾਂਦਾ ਹੈ। ਇਸ ਦੀਆਂ ਉਦਾਹਰਨਾਂ ਇਸ ਪ੍ਰਕਾਰ ਹਨ:

ਨਾਵਣ ਚਲੈ ***ਤੀਰਥੀ*** ਮਨਿ ਖੋਟੇ ਤਨਿ ਚੋਰ॥

ਸੂਹੀ ਕੀ ਵਾਰ, ਮ:ਪਹਿਲਾ, ਪੰ.789

ਹਰਿ ***ਚਰਨੀ*** ਤਾ ਕਾ ਮਨਿ ਲਾਗ॥

ਮ: ਪੰਜਵਾਂ, ਪੰ.807

ਹਰਕੀਰਤ ਸਿੰਘ(2016:127) ਨੇ ਲਿਖਿਆ ਹੈ ਕਿ ਅਜੋਕੀ ਪੰਜਾਬੀ ਵਿਚ ਇਸ ਦਾ ਨਾਸਕੀ ਉਚਾਰਨ ਹੈ;ਜਿਵੇਂ:

1. ਚੋਰ ਥਾਣੇਦਾਰ ਦੇ ***ਪੈਰੀਂ*** ਪੈ ਗਿਆ।
2. ਮੇਰੇ ***ਖੇਤੀਂ*** ਖਿੜੀ ਬਹਾਰ ਕੁੜੇ।
3. ***ਅੱਖੀਂ*** ਦੇਖ ਕੇ ਮੱਖੀ ਨਹੀਂ ਖਾਈਦੀ।

4. ***ਘਰੀਂ*** ਬੈਠਿਆਂ ਹੀ ਸਾਰਾ ਮੇਲਾ ਗੁਜਰ ਗਿਆ।

5. ਉਹਨਾਂ ਰਾਹਾਂ ਦੇ ਸਦਕੇ ਜਾਂਵਾਂ ਜਿੰਨ੍ਹੀ ***ਰਾਹੀਂ*** ਮਾਹੀ ਤੁਰਿਆ।

**(ਅ) ਸੰਬੰਧਕਾਂ ਰਾਹੀਂ**

ਪੰਜਾਬੀ ਭਾਸ਼ਾ ਵਿਚ 'ਅਧਿਕਰਣ' ਕਾਰਕੀ ਸੰਬੰਧਾਂ ਨੂੰ ਵਿਭਕਤੀਆਂ ਤੋਂ ਬਿਨਾ; 'ਤੇ', 'ਵਿਚ', 'ਉਪਰ', 'ਅੰਦਰ', ਅਤੇ 'ਨਾਲ' ਆਦਿ ਸੰਬੰਧਕਾਂ ਦੁਆਰਾ ਸਾਕਾਰ ਕੀਤਾ ਜਾਂਦਾ ਹੈ:

6. ਚੋਰ ਥਾਣੇਦਾਰ ਦੇ ਪੈਰਾਂ ***ਉਤੇ*** ਡਿੱਗ ਪਿਆ।

7. ਮੇਰੇ ਖੇਤਾਂ ***ਵਿਚ*** ਬਹਾਰ ਕੁੜੀਏ।

8. ਅੱਖਾਂ ***ਨਾਲ*** ਦੇਖ ਮੱਖੀ ਨਹੀਂ ਖਾਧੀ ਜਾਂਦੀ।

9. ਘਰਾਂ ***ਅੰਦਰ*** ਬੈਠੇ ਰਹੇ ਮੇਲਾ ਗੁਜਰ ਗਿਆ ਸੀ।

10. ਉਨ੍ਹਾਂ ਰਾਹਾਂ ਦੇ ਸਦਕੇ ਜਾਵਾਂ ਜਿਹੜੇ ਰਾਹਾਂ ***ਤੇ*** ਮਾਹੀ ਤੁਰਿਆ।

ਪੰਜਾਬੀ ਵਿਚ ਸੱਤਵੀਂ ਵਿਭਕਤੀ ਦਾ ਚਿੰਨ੍ਹ 'ਚ' ਵੀ ਹੈ। ਇਸ ਦੀ ਵਰਤੋਂ ਇਸ ਪ੍ਰਕਾਰ ਹੁੰਦੀ ਹੈ: 'ਮਨ ਚ ਸੋਚਦਾ', 'ਖੇਤ ਚ ਬੈਠਾ' ਅਤੇ 'ਨੀਂਦ ਚ ਪਿਆ' ਆਦਿ।ਇਸ ਦਾ ਮੂਲ ਸੰਸਕ੍ਰਿਤ ਵਿਚ 'ਵਿਚਾਲ' ਅਤੇ ਵੈਦਿਕ ਦਾ 'ਵਿਚਸਯ' ਹੈ।ਇਨ੍ਹਾਂ ਸ਼ਬਦਾਂ ਤੋਂ ਹੀ ਪੰਜਾਬੀ ਭਾਸ਼ਾ ਵਿਚ 'ਵਿਚਾਲੇ', 'ਵਿਚਾਲਾ' ਅਤੇ 'ਵਿਚ' ਆਦਿ ਸ਼ਬਦ ਰੂਪ ਬਣੇ ਹਨ।

ਇਉਂ ਅਸ਼ਟਾਧਿਆਈ ਵਿਚ ਛੇ ਕਿਸਮ ਦੇ ਕਾਰਕੀ ਸੰਬੰਧਾਂ ਦਾ ਨਿਰੂਪਣ ਕੀਤਾ ਗਿਆ ਹੈ।ਇਨ੍ਹਾਂ ਸੰਬੰਧਾਂ ਨੂੰ ਪੇਸ਼ ਕਰਦੇ ਚਿੰਨ੍ਹਾਂ ਨੂੰ 'ਵਿਭਕਤੀਆਂ' ਦੇ ਰੂਪ ਵਿਚ ਵਿਖਿਆਤ ਕੀਤਾ ਗਿਆ ਹੈ।ਮੂਲ ਰੂਪ ਵਿਚ ਸੰਸਕ੍ਰਿਤ ਦੀਆਂ ਸੱਤ ਵਿਭਕਤੀਆਂ ਹਨ। ਪ੍ਰਾਕ੍ਰਿਤ ਤੱਕ ਸਫ਼ਰ ਕਰਦਿਆਂ ਇਨ੍ਹਾਂ ਵਿਚੋਂ ਚੌਥੀ ਲੁਪਤ ਹੋ ਗਈ ਤੇ ਇਸ ਦੀ ਥਾਂ ਤੇ ਛੇਵੀਂ ਵਰਤੀ ਜਾਣ ਲੱਗੀ।ਅਪਭ੍ਰੰਸ਼ ਤੱਕ ਪਹੁੰਚਦਿਆਂ ਦੂਸਰੀਆਂ ਵਿਭਕਤੀਆਂ ਵੀ ਆਪਸ ਵਿਚ ਘੁਲ ਮਿਲ ਗਈਆਂ।ਦੁਨੀ ਚੰਦਰ (ਉਹੀ:62) ਅਨੁਸਾਰ ਅਜੋਕੀ ਪੰਜਾਬੀ ਵਿਚ ਇਨ੍ਹਾਂ ਵਿਭਕਤੀਆਂ ਦੀ ਥਾਂ ਸੰਬੰਧਕੀ ਰੂਪਾਂ ਨੇ ਲੈ ਲਈ, ਸੰਬੰਧਕ ਇਕੱਲਾ ਹੀ ਕਈ ਵਿਭਕਤੀਆਂ ਦਾ ਕਾਰਜ ਕਰਨ ਲੱਗਾ। ਮੂਲ ਰੂਪ ਵਿਚ ਜੇਕਰ ਕਾਰਜ ਦੇ ਪੱਧਰ ਤੋਂ ਵੇਖਿਆ ਜਾਵੇ ਤਾਂ ਸੰਬੰਧਕੀ ਰੂਪ ਤੇ ਵਿਭਕਤੀਆਂ ਦੇ ਕਾਰਜ ਵਿਚ ਵਖਰਤਾ ਮਿਲਦੀ ਹੈ। ਇਸ ਕਰਕੇ ਕਾਰਜ ਦੇ ਨਜ਼ਰੀਏ ਤੋਂ ਇਨ੍ਹਾਂ ਨੂੰ ਸਮਾਨ ਨਹੀਂ ਮੰਨਿਆ ਜਾ ਸਕਦਾ।

ਪਰਾਸ਼ਰ (ਉਹੀ:177) ਅਨੁਸਾਰ ਪੰਜਾਬੀ ਭਾਸ਼ਾ ਵਿਚ ਇਹ ਮਨੌਤ ਰਹੀ ਹੈ ਕਿ ਸੰਸਕ੍ਰਿਤ ਵਿਚ ਵਿਭਕਤੀਆਂ ਸ਼ਬਦਾਂ ਦੇ ਨਾਲ ਜੁੜੀਆਂ ਹੁੰਦੀਆਂ ਹਨ ਤੇ ਇਹ ਕਿਰਿਆ ਪੰਜਾਬੀ ਵਿਚ ਨਹੀਂ ਹੁੰਦੀ। ਪੰਜਾਬੀ ਵਿਚਲੇ 'ਜਿਨ', 'ਕਿਨ' ਅਤੇ 'ਤਿਨ' ਆਦਿ ਰੂਪ ਜੋ ਸੰਸਕ੍ਰਿਤ ਦੇ 'ਯੇਨ', 'ਕੇਨ', 'ਤੇਨ' ਅਤੇ 'ਅਮੁਨਾ' ਆਦਿ ਤੋਂ ਵਿਗੜ ਕੇ ਬਣੇ ਹਨ,ਇਨ੍ਹਾਂ ਵਿਚ ਤੀਸਰੀ ਵਿਭਕਤੀ ਸ਼ਬਦਾਂ ਨਾਲ ਜੁੜੀ ਹੋਈ ਹੈ।ਇਸ ਪ੍ਰਕਾਰ ਹੀ ਪੰਜਾਬੀ ਵਿਚਲੇ 'ਐਨ' ਦਾ ਮੂਲ ਸੰਸਕ੍ਰਿਤ ਦਾ 'ਅਨੈਨ' ਹੈ।ਪੰਜਾਬੀ ਵਿਚ ਜਿਨ੍ਹਾਂ, ਕਿਨ੍ਹਾਂ, ਸਤਨਾਂ ਆਦਿ ਰੂਪ ਜਿਨ੍ਹਾਂ ਦੇ ਅੰਤ ਵਿਚ ਛੇਵੀਂ ਵਿਭਕਤੀ ਦਾ ਚਿੰਨ੍ਹ ਸਪੱਸ਼ਟ ਦਿਖਾਈ ਦਿੰਦਾ ਹੈ, ਅਜਿਹਾ ਲਗਦਾ ਹੈ ਕਿ ਸੰਸਕ੍ਰਿਤ ਵਿਚ ਕਿਸੇ ਸਮੇਂ ਇਹ ਸਵਰਣਾਮ, ਅਮੁਨਾਮ, ਏਨਾਮ, ਯੇਨਾਮ, ਤੇਨਾਮ

ਅਤੇ ਕੇਨਾਮ ਆਦਿ ਰੂਪ ਵਿਚ ਉਚਾਰਨ ਕੀਤੇ ਜਾਂਦੇ ਹੋਣਗੇ। ਸੰਸਕ੍ਰਿਤ ਵਿਚ ਇਹ ਸਰਵੇਸ਼ਾਮ, ਅਸੀਯਾਮ, ਏਸ਼ਾਮ, ਯੇਸ਼ਾਮ, ਤੇਸ਼ਾਮ ਅਤੇ ਕੇਸ਼ਾਮ ਆਦਿ ਰੂਪਾਂ ਵਿਚ ਮਿਲਦੇ ਹਨ।

ਪੰਜਾਬੀ ਵਿਚਲੀਆਂ ਸਾਰੀਆਂ ਵਿਭਕਤੀਆਂ; ਸੰਸਕ੍ਰਿਤ ਵਿਭਕਤੀਆਂ ਦਾ ਹੀ ਵਿਕਸਿਤ ਰੂਪ ਹਨ। ਵਿਆਕਰਨਕਾਰਾਂ ਨੇ ਇਹ ਮੰਨਿਆ ਹੈ ਕਿ ਆਧੁਨਿਕ ਪੰਜਾਬੀ ਤੱਕ ਪਹੁੰਚਦਿਆਂ ਇਹ ਵਿਭਕਤੀਆਂ ਰੂਪਾਂਤ੍ਰਿਤ ਹੋ ਕੇ ਸੰਬੰਧਕਾਂ ਵਿਚ ਤਬਦੀਲ ਹੋ ਗਈਆਂ ਹਨ।ਪੰਜਾਬੀ ਵਿਆਕਰਨਾਂ ਵਿਚ ਵਿਭਕਤੀ ਅਤੇ ਸੰਬੰਧਕ ਨੂੰ ਸਮਰੂਪ ਮੰਨਿਆ ਗਿਆ ਹੈ। ਇਸ ਸੰਦਰਭ ਵਿਚ ਬਿਹਾਰੀ ਲਾਲ ਪੁਰੀ (1867:30-31) ਨੇ /ਓ, ਥੋਂ, ਰਾ, ਰੇ, ਰੀਆਂ/ ਦੇ ਨਾਲ-ਨਾਲ 'ਨੂੰ', 'ਨੇ', 'ਤੋਂ', 'ਤੇ', 'ਵਿਚ' ਅਤੇ 'ਲਈ' ਆਦਿ ਨੂੰ ਵੀ ਵਿਭਕਤੀ ਦੇ ਅਨੁਰੂਪ ਪੇਸ਼ ਕੀਤਾ ਹੈ।ਉਸ ਨੇ ਸੰਬੰਧਕ ਤੇ ਵਿਭਕਤੀ ਵਿਚ ਕੋਈ ਨਿਖੇੜਾ ਨਾ ਮੰਨਦਿਆਂ ਹੋਇਆਂ ਸੰਬੰਧਕ ਨੂੰ ਵਿਭਕਤੀ ਦਾ ਇੱਕ ਰੂਪ ਹੀ ਮੰਨਿਆ ਹੈ। ਹਰਕੀਰਤ ਸਿੰਘ (1988:162) ਨੇ ਵੀ ਵਿਭਕਤੀ ਤੇ ਸੰਬੰਧਕ ਵਿਚ ਕੋਈ ਨਿਖੇੜਾ ਨਹੀਂ ਕਰਦਾ ਬਲਕਿ ਸੰਬੰਧਕ ਨੂੰ ਵਿਭਕਤੀ ਦੇ ਰੂਪ ਵਿਚ ਹੀ ਦੇਖਦਾ ਹੈ। ਉਸ ਦਾ ਵਿਚਾਰ ਹੈ ਕਿ ਵਿਭਕਤੀਆਂ ਸ਼ਬਦ ਦਾ ਪਿਛੇਤਰੀ ਅੰਸ਼ ਵੀ ਹੋ ਸਕਦੀਆਂ ਹਨ ਤੇ ਵੱਖਰੇ ਸ਼ਬਦ ਸੰਬੰਧਕ ਵਜੋਂ ਵੀ ਸਾਰਥਿਕਤਾ ਕਾਇਮ ਕਰ ਸਕਦੀਆਂ ਹਨ।ਚਮਨ ਲਾਲ ਅਗਰਵਾਲ(1969:68) ਵੀ ਸੰਬੰਧਕਾਂ ਨੂੰ ਵਿਭਕਤੀ ਚਿੰਨ੍ਹਾਂ ਵਜੋਂ ਹੀ ਮਾਨਤਾ ਪ੍ਰਦਾਨ ਕਰਦਾ ਹੈ। ਸ਼ਿਆਮ ਦੇਵ ਪਰਾਸ਼ਰ( ਉਹੀ:177) ਨੇ ਵਿਭਕਤੀ ਤੇ ਸੰਬੰਧਕ ਨੂੰ ਸਮਰੂਪ ਮੰਨਿਆਂ ਹੈ। ਉਸ ਨੇ ਆਪਣੇ ਅਧਿਐਨ ਤੋਂ ਬਾਅਦ ਇਹ ਸਿੱਟਾ ਕੱਢਿਆ ਹੈ ਕਿ ਵਿਭਕਤੀ ਨੂੰ ਸ਼ਬਦ ਤੋਂ ਵੱਖਰਾ ਕਰਕੇ ਲਿਖਣਾ ਉਸ ਨੂੰ ਸੰਬੰਧਕ ਵਿਚ ਬਦਲ ਦਿੰਦਾ ਹੈ। ਪੰਜਾਬੀ ਵਿਚ ਇਹੋ ਪ੍ਰਵਿਰਤੀ ਆਮ ਵੇਖੀ ਜਾ ਸਕਦੀ ਹੈ, ਜਿਵੇਂ- ਉਸ ਦਾ, ਰਾਮਦਾ, ਰਾਮਨੇ ਆਦਿ। ਜਦੋਂ ਇਨ੍ਹਾਂ ਨੂੰ ਅਕਸਰ ਲਿਖਿਆ ਜਾਂਦਾ ਹੈ ਤਾਂ; ਉਸ ਦਾ, ਰਾਮ ਦਾ, ਰਾਮ ਨੇ ਆਦਿ; ਵਜੋਂ ਲਿਆ ਜਾਂਦਾ ਹੈ। ਇਸ ਤਰ੍ਹਾਂ ਇਹ ਵਿਭਕਤੀਆਂ ਸੰਬੰਧਕਾਂ ਵਿਚ ਰੂਪਾਂਤ੍ਰਿਤ ਹੋ ਜਾਂਦੀਆਂ ਹਨ।ਇਸ ਪ੍ਰਕਾਰ ਇਹ ਆਖਿਆ ਜਾ ਸਕਦਾ ਹੈ, ਕਿ ਉਚਾਰਨ ਸਮੇਂ ਪੰਜਾਬੀ ਵਿਚ ਸਾਰੀਆਂ ਵਿਭਕਤੀਆਂ ਸ਼ਬਦਾਂ ਨਾਲ ਜੁੜੀਆ ਰਹਿੰਦੀਆਂ ਹਨ।ਸ਼ਬਦ ਨਾਲ ਹੀ ਵਿਭਕਤੀ ਦੀ ਅਹਿਮੀਅਤ ਹੈ।ਬੇਸ਼ੱਕ ਅੱਜ ਇਹ ਵਿਭਕਤੀਆਂ ਸੰਬੰਧਕਾਂ ਵਜੋਂ ਵਰਤੀਦੀਆਂ ਹਨ,ਪਰ ਮੂਲ ਇਨ੍ਹਾਂ ਦੋਵਾਂ ਦਾ ਇਕੋ ਹੈ, ਇਹ ਸਮਰੂਪ ਹਨ, ਵੱਖਰੇ ਨਹੀਂ। ਸੰਸਕ੍ਰਿਤ ਭਾਸ਼ਾ ਦੀ ਇਹ ਵਿਸ਼ੇਸ਼ਤਾ ਪੰਜਾਬੀ ਵਿਚ ਅੱਜ ਵੀ ਸੁਰੱਖਿਅਤ ਮਿਲਦੀ ਹੈ।

**5.2. ਵਾਚ**

ਵਾਚ ਸਮੁੱਚੇ ਵਾਕ ਵਿਚੋਂ ਪ੍ਰਗਟ ਹੋਣ ਵਾਲਾ ਵਿਆਕਰਨਿਕ ਸੰਕਲਪ ਹੈ।ਪੰਜਾਬੀ ਤੇ ਹਿੰਦੀ ਵਿਆਕਰਨਾਂ ਵਿਚ ਆਰੰਭ ਤੋਂ ਹੀ ਵਾਚ ਦਾ ਸੰਕਲਪ ਕਿਰਿਆ ਦੇ ਰੂਪ ਦੇ ਆਧਾਰ ਉਤੇ ਹੀ ਵਿਵੇਚਨ ਕੀਤਾ ਗਿਆ ਹੈ।ਪੰਜਾਬੀ ਵਾਚ ਪ੍ਰਬੰਧ ਨੂੰ ਦੁਨੀ ਚੰਦਰ(1987:366-67) ਨੇ ਰੂਪ ਦੇ ਆਧਾਰ ਉਪਰ ਸਥਾਪਿਤ ਕਰਦਿਆਂ; ਕਿਰਿਆ ਦੇ ਕਰਮ ਤੇ ਕਰਤਾ ਨਾਲ ਮੇਲ ਨੂੰ ਵਾਚ ਦਾ ਮੂਲ ਆਧਾਰ ਦੱਸਿਆ ਹੈ।ਹਰਕੀਰਤ ਸਿੰਘ(ਉਹੀ:159) ਅਨੁਸਾਰ ਕਿਰਿਆ ਦੇ ਵਿਸ਼ਿਸ਼ਟ ਰੂਪ ਨੂੰ ਵਾਚ ਆਖਿਆ ਜਾਂਦਾ

ਹੈ।ਇਹ ਵੰਡ ਸੰਸਕ੍ਰਿਤ ਵਿਆਕਰਨ ਨੂੰ ਆਧਾਰ ਬਣਾਕੇ ਕੀਤੀ ਗਈ ਹੈ। ਇਨ੍ਹਾਂ ਵਿਆਕਰਨਾਂ ਵਿਚ ਵਾਚ ਦੇ ਸੰਦਰਭ ਵਿਚ ਕੁਝ ਨਿਮਨਲਿਖਤ ਨੁਕਤੇ ਸਪੱਸ਼ਟ ਕੀਤੇ ਹਨ:

1. ਪੰਜਾਬੀ ਵਿਚ ਵਿਚ ਵਾਚ ਦਾ ਲੱਛਣ ਕੇਵਲ ਕਿਰਿਆ ਦੇ ਰੂਪ ਉਪਰ ਅਧਾਰਿਤ ਹੈ।
2. ਪੰਜਾਬੀ ਵਿਚ ਵਾਚ ਦਾ ਨਿਰਨਾ ਕੇਵਲ ਰੂਪ ਦੇ ਆਧਾਰ ਉਪਰ ਹੀ ਹੋ ਸਕਦਾ ਹੈ।
3. ਵਾਚ ਕਿਰਿਆ ਦਾ ਇੱਕ ਰੂਪਾਂਤ੍ਰਣ ਹੈ, ਦੂਜੇ ਸ਼ਬਦ ਦੇ ਜੋੜ ਨਾਲ ਵਿਸ਼ਿਸ਼ਟ ਪ੍ਰਯੋਗ ਬਣਦਾ ਹੈ ਤਾਂ ਵੀ ਰੂਪਾਂਤ੍ਰ ਹੀ ਮੰਨਿਆ ਜਾਵੇਗਾ।
4. ਪੰਜਾਬੀ ਵਾਕਾਂ ਦੇ ਕਰਤਰੀਵਾਚੀ, ਕਰਮਵਾਚੀ ਤੇ ਭਾਵ ਵਾਚੀ ਰੂਪ ਬਣਦੇ ਹਨ।

ਹਿੰਦੀ ਵਿਆਕਰਨਕਾਰ ਕਾਮਤਾ ਪ੍ਰਸਾਦ ਗੁਰੂ (2017:226-27) ਦਾ ਵਿਚਾਰ ਹੈ,ਕਿ ਹਿੰਦੀ ਵਿਚ ਕੇਵਲ ਰੂਪ ਦੇ ਆਧਾਰ ਉਪਰ ਵਾਚ ਦਾ ਨਿਰਨਾ ਨਹੀਂ ਹੋ ਸਕਦਾ।ਕਿਉਂਕਿ ਹਿੰਦੀ ਵਿਚ ਰੂਪ ਪ੍ਰਯੋਗ ਦੇ ਅਨੁਸਾਰ ਇੱਕ ਵਿਚ ਤੇ ਅਰਥ ਦੇ ਮੁਤਾਬਿਕ ਦੂਸਰੇ ਵਾਚ ਵਿਚ ਆਉਂਦੇ ਹਨ।ਇਸਤੋਂ ਅੱਗੇ ਗੁਰੂ ਨੇ ਇਹ ਵੀ ਲਿਖਿਆ ਹੈ ਕਿ,ਜੇਕਰ ਹਿੰਦੀ ਵਿਚ ਰੂਪ ਦੇ ਆਧਾਰ ਤੇ ਵਾਚ ਦਾ ਨਿਰਧਾਰਣ ਹੁੰਦਾ ਹੈ ਤਾਂ ਅਰਥ ਦੇ ਆਧਾਰ ਉਤੇ ਹੋਰ ਵਿਭਾਗ ਬਣਾਉਣੇ ਪੈ ਜਾਣਗੇ,ਇਸ ਨਾਲ ਸਰਲਤਾ ਦੀ ਥਾਂ ਕਠਿਨਾਈ ਪੈਦਾ ਹੋ ਜਾਵੇਗੀ।

ਪਾਣਿਨੀ (2-3-18) ਨੇ ਇਹ ਵਿਵਸਥਾ ਦਿੱਤੀ ਹੈ ਕਿ ਜਿਥੇ ਕਰਤਾ ਕਿਸੇ ਹੋਰ ਸ਼ਬਦ ਰੂਪ ਤੋਂ 'ਉਕਤ' ਨਹੀਂ ਉਥੇ ਤੀਜੀ ਵਿਭਕਤੀ ਦੀ ਵਰਤੋਂ ਹੁੰਦੀ ਹੈ। ਜਦੋਂ ਲਕਾਰ ਕਰਤਾ ਦੇ ਅਰਥ ਵਿਚ ਵਰਤਿਆ ਜਾਂਦਾ ਹੈ ਤਾਂ ਹੀ ਇਹ ਕਰਤਰੀ ਵਾਚ ਹੈ। ਕਰਤਾ ਦੇ ਅਰਥ ਵਿਚ ਤੀਸਰੀ ਵਿਭਕਤੀ ਨਹੀਂ ਹੁੰਦੀ ਪਰ ਜਿਥੇ ਲਕਾਰ ਕਰਮ ਜਾਂ ਭਾਵ ਦੇ ਅਰਥ ਵਿਚ ਪ੍ਰਯੁਕਤ ਹੈ, ਉਥੇ ਕਰਤਾ 'ਉਕਤ' ਹੁੰਦਾ ਹੈ ਤੇ ਅਰਥ ਵਿਚ ਤੀਜੀ ਵਿਭਕਤੀ ਆਉਂਦੀ ਹੈ। ਕਰਮਣੀ ਵਾਚ ਅਤੇ ਭਾਵ ਵਾਚ ਵਿਚ ਕਰਤਾ ਤੀਜੀ ਵਿਭਕਤੀ ਵਿਚ ਰਹਿੰਦਾ ਹੈ; ਜਿਵੇਂ:

ਮੁੰਡਾ ਪਿੰਡ (ਨੂੰ) ਜਾਂਦਾ ਹੈ।

ਇਥੇ ਕਰਤਾ 'ਉਕਤ' ਹੈ ਅਤੇ ਇਸ ਵਿਚ ਤੀਜੀ ਵਿਭਕਤੀ ਹੈ।ਪ੍ਰਥਮ ਕਾਰਕ ਵਿਭਕਤੀ ਨਹੀਂ ਇਥੇ ਕੋਈ ਹੋਰ ਵਿਭਕਤੀ ਨਹੀਂ ਲੱਗਦੀ।ਹੋਰ ਵਾਕ ਵੇਖੋ:

ਕਿਤਾਬ ਲੇਖਕ ਦੁਆਰਾ ਲਿਖੀ ਜਾਂਦੀ ਹੈ।

ਕਵਿਤਾ ਕਵੀ ਦੁਆਰਾ ਰਚੀ ਗਈ ਹੈ।

ਇਸ ਵਾਕ ਵਿਚ ਲਕਾਰ ਕਰਮ ਦੇ ਅਰਥ ਵਿਚ ਵਰਤਿਆ ਗਿਆ ਹੈ। ਇਸ ਨੂੰ 'ਕਰਮਣਿ ਵਾਚ' ਕਹਿੰਦੇ ਹਨ।ਕਰਤਾ ਦੇ ਅਰਥ ਵਿਚ ਤੀਜੀ ਵਿਭਕਤੀ ਹੈ, ਲਕਾਰ ਦਾ ਅਰਥ ਕਰਮ ਹੈ। ਕਰਮ ਲਕਾਰ

ਦੁਆਰਾ 'ਉਕਤ' ਹੋ ਗਿਆ। ਸੂਤਰ ਨੰ. (2-3-2) ਮੁਤਾਬਿਕ ਕਰਮ ਦੇ ਅਰਥ ਵਿਚ ਦੂਸਰੀ ਵਿਭਕਤੀ ਨਹੀਂ ਲੱਗਦੀ ਪਰ ਕਰਤਰੀ ਵਾਚ ਵਿਚ ਕਰਮ ਦੇ ਅਰਥ ਵਿਚ ਦੂਜੀ ਵਿਭਕਤੀ ਲੱਗਦੀ ਹੈ; ਜਿਵੇਂ:

ਅਭਿਨੇਤਾ ਖਲਨਾਇਕ ਨੂੰ ਮਾਰਦਾ ਹੈ।

ਬੱਚਾ ਤੁਰਦਾ ਹੈ।

ਪਰ ਪੰਜਾਬੀ ਵਿਚ ਭਾਵ ਵਾਚ ਇਸ ਪ੍ਰਕਾਰ ਨਹੀਂ ਹੁੰਦਾ-"ਬੱਚੇ ਤੋਂ ਤੁਰਿਆ ਜਾਂਦਾ ਹੈ।" ਸੰਸਕ੍ਰਿਤ ਵਿਚ ਅਕਰਮਕ ਕਿਰਿਆ ਭਾਵ ਵਾਚ ਵਿਚ ਬਹੁਤ ਪ੍ਰਚਿੱਲਤ ਹੈ। ਇਥੇ ਲਕਾਰ ਦਾ ਅਰਥ ਜਾਂ ਭਾਵ ਕਿਰਿਆ ਹੈ, ਇਸ ਨੂੰ 'ਭਾਵ ਵਾਚ' ਆਖਦੇ ਹਨ। ਸੰਸਕ੍ਰਿਤ ਵਿਚ ਸਕਰਮਕ ਕਿਰਿਆ ਦੁਆਰਾ ਭਾਵ ਵਾਚ ਨਹੀਂ ਬਣਦਾ। ਕਰਮ ਦੀ ਵਿਭਕਤੀ ਨਹੀਂ ਹੁੰਦੀ ਕਰਤਾ ਦੀ ਤੀਜੀ ਵਿਭਕਤੀ ਹੋ ਸਕਦੀ ਹੈ ਕਿਉਂਕ ਭਾਵ ਲਕਾਰ ਦੁਆਰਾ 'ਉਕਤ' ਤੋਂ ਕਰਤਾ 'ਅਨੁਕਤ' ਹੁੰਦਾ ਹੈ।

ਇਸ ਪ੍ਰਕਾਰ ਪਾਣਿਨੀ ਨੇ ਤਿੰਨਾਂ ਵਾਚਾਂ ਨੂੰ ਅਰਥ ਦੇ ਅਨੁਸਾਰ ਮੰਨਕੇ ਕਿਰਿਆ ਦਾ ਰੂਪਾਂਤਰਣ ਤੇ ਵਿਭਕਤੀ ਦੀ ਵਿਵਸਥਾ ਬਿਆਨ ਕੀਤੀ ਹੈ। ਇਸ ਵਿਵੇਚਨ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਪਾਣਿਨੀ ਨੇ ਵਾਚ ਨੂੰ ਰੂਪ ਦੇ ਆਧਾਰ ਉਤੇ ਵਿਸ਼ਲੇਸ਼ਿਤ ਨਹੀਂ ਕੀਤਾ ਬਲਕਿ ਅਰਥ ਦੇ ਆਧਾਰ ਉਤੇ ਵੀ ਕੀਤਾ ਹੈ।

ਇਹ ਕਥਨ ਵੀ ਠੀਕ ਨਹੀਂ ਹੈ ਕਿ ਸੰਸਕ੍ਰਿਤ ਵਿਚ ਵਾਚ ਦਾ ਨਿਰਨਾ ਕੇਵਲ ਰੂਪ ਦੇ ਆਧਾਰ ਉਪਰ ਹੋ ਸਕਦਾ ਹੈ। ਕਰਮਣੀ ਅਤੇ ਭਾਵ ਪ੍ਰਯੋਗ ਵਿਚ ਸੰਸਕ੍ਰਿਤ ਦੀਆਂ ਸਾਰੀਆਂ ਕਿਰਿਆਵਾਂ ਆਤਮਨੇਪਦੀ ਹੁੰਦੀਆਂ ਹਨ। ਸੂਤਰ *ਭਾਵ ਕਰਮਣੋ (1-3-13)* ਤੇ *ਸਾਰਵਧਾਤੁਕੇ ਯਕ੍ (3-1-67)* ਅਨੁਸਾਰ ਇਨ੍ਹਾਂ ਦੋਵਾਂ ਵਿਚ 'ਯਕ' ਵਿਕਰਣ ਲਗਦਾ ਹੈ ਅਤੇ ਇਸਦੇ ਦੁਆਰਾ 'ਭੂਯਤੇ' ਤੇ ਦ੍ਰਿਸ਼ਯਤੇ ਆਦਿ ਰੂਪ ਬਣਦੇ ਹਨ।

ਇਨ੍ਹਾਂ ਰੂਪਾਂ ਦੇ ਆਧਾਰ ਉਪਰ ਵਾਚ ਦਾ ਨਿਰਨਾ ਨਹੀਂ ਕੀਤਾ ਜਾ ਸਕਦਾ। 'ਦਿਵਾਦਿ ਗਣ' ਦੀਆਂ ਸਾਰੀਆਂ ਕਿਰਿਆਵਾਂ ਵਿਚ ਪ੍ਰਤਿਐ ਵਿਕਰਣ 'ਯ' ਲਗਦਾ ਹੈ। ਇਸ ਗਣ ਦੀਆਂ ਸਾਰੀਆਂ ਕਿਰਿਆਵਾਂ ਆਤਮਨੇਪਦੀ ਹਨ; ਜਿਵੇ; ਜਯਤੇ, ਸੁਯਤੇ ਤੇ ਦੀਸ਼ਯਤੇ ਆਦਿ। ਇਹ ਸਾਰੀਆਂ ਕਰਤਰੀ ਵਾਚ ਵਿਚ ਹਨ ਤਾਂ ਇਥੇ ਕੇਵਲ ਰੂਪ ਦੇ ਆਧਾਰ ਉਤੇ ਕਿਵੇਂ ਵਾਚ ਦਾ ਨਿਰਨਾ ਕੀਤਾ ਜਾ ਸਕਦਾ ਹੈ।ਕਰਮ ਕਰਤਰੀ ਵਾਚ ਵਿਚ ਵੀ ਅਜਿਹਾ ਰੂਪ ਮਿਲਦਾ ਹੈ; ਜਿਵੇਂ- "ਭਿਦਯਤੇ ਕਾਸ਼ਠਮ ਸਵਯਮੇਵ" ਇਥੇ ਕਰਮ ਉਪਰ ਕਰਤੱਵ ਨੂੰ ਥੋਪਿਆ ਹੋਇਆ ਹੈ। ਇਸ ਤਰ੍ਹਾਂ ਇਸ ਨੂੰ ਕਰਮ ਕਰਤਰੀ ਕਿਹਾ ਜਾਂਦਾ ਹੈ। ਇਸ ਪ੍ਰਕਾਰ ਇਹ ਸਿੱਧ ਹੁੰਦਾ ਹੈ ਕਿ ਕਈਆਂ ਥਾਵਾਂ ਤੇ ਕਰਤਰੀ ਵਾਚ, ਕਰਮਣੀ ਵਾਚ, ਭਾਵ ਵਾਚ ਅਤੇ ਕਰਮ ਕਰਤਰੀ ਵਾਚ ਦੀ ਦ੍ਰਿਸ਼ਟੀ ਤੋਂ ਕੋਈ ਅੰਤਰ ਨਹੀਂ ਹੈ।

ਪਾਣਿਨੀ ਨੇ ਕਿਰਿਆ ਪਦਾਂ ਨੂੰ ਦਸ ਲਕਾਰਾਂ ਵਿਚ ਵੰਡਿਆ ਹੈ। ਇਹ ਲਕਾਰ ਰੂਪ ਕਾਲ ਅਤੇ ਅਰਥ ਦੇ ਬੋਧਕ ਹਨ। ਇਨ੍ਹਾਂ ਲਕਾਰਾਂ ਦੇ ਸਥਾਨ ਉਤੇ 'ਤਿਪ' ਆਦਿ ਪ੍ਰਤਿਐ ਵੀ ਆਦੇਸ਼ ਹੁੰਦੇ ਹਨ,

ਇਹਨਾਂ ਪ੍ਰਤਿਐਂ ਦੀ ਗਿਣਤੀ ਕੁੱਲ 18 ਹੈ। ਇਨ੍ਹਾਂ ਨੂੰ 'ਤਿੰਙ' ਪ੍ਰਤਿਐ ਵੀ ਕਿਹਾ ਜਾਂਦਾ ਹੈ। ਉਸ ਦੇ ਵਿਚਾਰ ਮੁਤਾਬਿਕ ਇਹ ਪ੍ਰਤਿਐ ਕਰਤਾ, ਕਰਮ ਜਾਂ ਭਾਵ ਦੇ ਅਰਥ ਵਿਚ ਧਾਤੂ ਤੋਂ ਬਾਅਦ ਲੱਗਦੇ ਹਨ।*ਲਹ ਕਰਮਣਿ ਚ ਭਾਵੇ ਚਾ ਕਰਮੇਭਿਯ (3-4-69)* ਸੂਤਰ ਅਨੁਸਾਰ ਸਕਰਮਕ ਧਾਤੂਆਂ ਵਿਚ ਲਕਾਰਾਂ ਦੀ ਵਰਤੋਂ ਕਰਮ ਅਤੇ ਕਰਤਾ ਦੇ ਅਰਥ ਵਜੋਂ ਹੁੰਦੀ ਹੈ।ਅਕਰਮਕ ਧਾਤੂਆਂ ਵਿਚ ਲਕਾਰ ਕਰਤਾ ਤੇ ਭਾਵ ਦੇ ਅਰਥ ਵਿਚ ਲੱਗਦੇ ਹਨ।ਅਸ਼ਟਾਧਿਆਈ ਵਿਚ ਕਰਤਾ ਆਦਿ ਕਾਰਕਾਂ ਦੇ ਸੰਦਰਭ ਵਿਚ ਕਈ ਪ੍ਰਤਿਐਂ ਦਾ ਵਿਧਾਨ ਕੀਤਾ ਗਿਆ ਹੈ। ਸੰਖ਼ੇਪ ਵਿਚ ਇਹ ਆਖਿਆ ਜਾ ਸਕਦਾ ਹੈ ਕਿ ਕਾਰਕ ਅਰਥ ਤੱਤ ਹਨ ਤੇ ਪ੍ਰਤਿਐ ਉਨ੍ਹਾਂ ਦਾ ਬੋਧਕ ਸ਼ਬਦ ਤੱਤ। ਕਾਰਕ ਵਾਚ ਹੈ ਅਤੇ ਪ੍ਰਤਿਐ ਵਾਚਕ ਹਨ। ਇਕ ਅਰਥ ਦੇ ਵਾਚਕ ਅਨੇਕ ਸ਼ਬਦ ਹੋ ਸਕਦੇ ਹਨ ਤੇ ਇੱਕ ਹੀ ਸ਼ਬਦ ਅਨੇਕ ਅਰਥਾਂ ਦਾ ਵਾਚਕ ਹੋ ਸਕਦਾ ਹੈ। ਲਕਾਰ ਕਰਮ ਅਤੇ ਕਰਤਾ ਦੇ ਵਾਚਕ ਹਨ। ਕਰਤਾ ਤੇ ਕਰਮ ਕਾਰਕ ਹਨ ਪਰ ਭਾਵ ਕਾਰਕ ਨਹੀਂ ਕਿਰਿਆ ਹੈ। ਇਹ ਕਿਰਿਆ ਧਾਤੂ ਦਾ ਅਰਥ ਹੈ ਤੇ ਇਸੇ ਅਰਥ ਵਿਚ ਲਕਾਰ ਦੀ ਵਰਤੋਂ ਹੁੰਦੀ ਹੈ।

ਇਸ ਪ੍ਰਕਾਰ ਉਸ ਨੇ ਤਿੰਨਾਂ ਵਾਚਾਂ ਨੂੰ ਅਰਥ ਦੇ ਅਨੁਸਾਰ ਮੰਨ ਕੇ ਕਿਰਿਆ ਦਾ ਰੂਪਾਂਤਰਣ ਤੇ ਵਿਭਕਤੀ ਦੀ ਵਿਵਸਥਾ ਬਿਆਨ ਕੀਤੀ ਹੈ। ਇਸ ਵਿਵੇਚਨ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਪਾਣਿਨੀ ਨੇ ਵਾਚ ਨੂੰ ਰੂਪ ਦੇ ਆਧਾਰ ਉਤੇ ਵਿਸ਼ਲੇਸ਼ਿਤ ਨਹੀਂ ਕੀਤਾ ਬਲਕਿ ਅਰਥ ਦੇ ਆਧਾਰ ਉਤੇ ਵੀ ਕੀਤਾ ਹੈ।

ਕੀ ਪੰਜਾਬੀ ਵਿਚ ਕੇਵਲ ਰੂਪ ਦੇ ਆਧਾਰ ਉਤੇ ਵਾਚ ਦਾ ਨਿਰਨਾ ਕੀਤਾ ਜਾ ਸਕਦਾ ਹੈ? ਰੂਪ ਦੇ ਆਧਾਰ ਉਪਰ ਵਾਚ ਦਾ ਨਿਰਨਾ ਕਰਨ ਦਾ ਕੀ ਅਰਥ ਹੈ? ਰੂਪ ਤੋਂ ਕਿਰਿਆ ਦਾ ਰੂਪਾਂਤਰਣ ਹੁੰਦਾ ਹੈ ਤੇ ਇਹ ਰੂਪਾਂਤਰਣ ਲਿੰਗ, ਵਚਨ ਆਦਿ ਦੇ ਕਾਰਨ ਹੀ ਹੁੰਦਾ ਹੈ-

1. ਜੰਟੇ ਨੇ ਰੋਟੀ **ਖਾਧੀ**। (ਇਲਿੰਗ ਇੱਕ ਵਚਨ)
2. ਵਿੱਕੀ ਨੇ ਰੌਕੀ ਨੂੰ **ਦੇਖਿਆ**। (ਪੁ. ਬਹੁ ਵ.)
3. ਸੁਰਿੰਦਰ ਨੇ ਉਸਨੂੰ **ਬੁਲਾਇਆ**। (ਪੁ.ਇ.ਵ.)
4. ਹੈਰੀ ਨੇ ਪੈਸੇ **ਦਿੱਤੇ**। (ਪੁ.ਬਹੁ ਵ.)
5. ਰੌਕ ਨੇ ਕਿਤਾਬਾਂ ਵੇਚ **ਦਿੱਤੀਆਂ**। (ਪੁ.ਬਹੁ ਵ.)

ਉਕਤ ਵਾਕਾਂ ਵਿਚ ਕਿਰਿਆ ਦੇ ਕਈ ਰੂਪਾਂਤਰਣ ਪੇਸ਼ ਹਨ। ਜੇਕਰ ਅਸੀਂ ਇਹ ਸਵੀਕਾਰ ਕਰ ਲਈਏ ਕਿ ਇਸ ਰੂਪਾਤਮਕ ਕਾਰਨ ਕਰਕੇ ਵਾਚ ਦਾ ਨਿਰਮਾਣ ਹੁੰਦਾ ਹੈ ਤਾਂ ਅਰਥ ਦੇ ਨਜ਼ਰੀਏ ਤੋਂ ਵਾਚ ਉਤੇ ਵਿਚਾਰ ਕਰਨ ਦੀ ਜਰੂਰਤ ਹੀ ਨਹੀਂ ਹੈ। ਅਸੀਂ ਕਰਤਾ ਜਾਂ ਕਰਮ ਨਾਲ ਕਿਰਿਆ ਦੇ ਸੰਬੰਧ ਨੂੰ ਵਾਚ ਮੰਨ ਲੈਂਦੇ ਹਾਂ ਤਾਂ ਸਪੱਸ਼ਟ ਹੈ ਕਿ "ਵਿੱਕੀ ਨੇ ਰੌਕੀ ਨੂੰ ਦੇਖਿਆ"-ਭਾਵ ਵਾਚ ਹੈ। "ਜੰਟੇ ਨੇ ਰੋਟੀ ਖਾਧੀ"-ਕਰਮ ਵਾਚ ਹੈ, ਅਤੇ "ਵੀਰ ਸਿੰਘ ਆਇਆ" -ਕਰਤਰੀ ਵਾਚ ਹੈ। ਤਾਂ ਫਿਰ ਉਲਝਣ ਕੀ ਰਹਿ ਗਈ? ਜੇਕਰ ਅਰਥ ਦੀ ਦ੍ਰਿਸ਼ਟੀ ਤੋਂ ਵਾਚ ਨੂੰ ਸਥਾਪਿਤ ਕਰਦੇ ਹਾਂ ਤਾਂ ਰੂਪ ਦੇ ਭੇਦ ਉਪਰ ਧਿਆਨ ਦੇਣ ਦੀ ਜ਼ਰੂਰਤ ਨਹੀਂ ਹੈ। ਜੇਕਰ ਦੋਵਾਂ ਨੂੰ ਇੱਕ ਸਾਥ ਰੱਖਾਂਗੇ ਤਾਂ ਉਲਝਣ ਜ਼ਰੂਰ ਪਵੇਗੀ।

ਸੰਸਕ੍ਰਿਤ ਜਾਂ ਅੰਗਰੇਜ਼ੀ ਵਿਚ 'ਮੇਲ (Agreement)' ਦਾ ਸੁਆਲ ਸਰਲ ਹੈ। ਕਰਤਰੀ ਵਾਚ ਵਿਚ ਕਰਤਾ ਦਾ ਵਚਨ ਅਤੇ ਪੁਰਸ਼ ਕਰਤਾ ਅਧਾਰਿਤ ਹੁੰਦਾ ਹੈ। ਕਰਮਣੀ ਵਿਚ ਕਿਰਿਆ ਦਾ ਵਚਨ ਅਤੇ ਪੁਰਸ਼ ਕਰਮ ਅਧਾਰਿਤ ਹੁੰਦਾ ਹੈ। ਭਾਵ ਵਾਚ ਅੰਗ੍ਰੇਜ਼ੀ ਵਿਚ ਨਹੀਂ ਹੁੰਦਾ,ਪਰ ਸੰਸਕ੍ਰਿਤ ਵਿਚ ਜਿਥੇ ਕਿਰਿਆ ਅਨਯ ਪੁਰਸ਼ ਇੱਕ ਵਚਨ ਵਿਚ ਰਹਿੰਦੀ ਹੈ, ਉਥੇ ਭਾਵ ਵਾਚ ਹੁੰਦਾ ਹੈ। ਕਿਰਿਆ ਦਾ ਮੇਲ ਕਰਤਰੀ ਵਾਚ ਵਿਚ ਕਰਤਾ ਨਾਲ ਅਤੇ ਕਰਮਣੀ ਵਾਚ ਵਿਚ ਕਰਮ ਦੇ ਨਾਲ ਹੁੰਦਾ ਹੈ।ਸਿੱਟਾ ਇਹ ਨਿਕਲਦਾ ਹੈ ਕਿ ਇਨ੍ਹਾਂ ਭਾਸ਼ਾਵਾਂ ਵਿਚ 'ਮੇਲ'ਦੀ ਸਮੱਸਿਆ ਨਹੀਂ।

ਸੰਸਕ੍ਰਿਤ ਤੇ ਅੰਗਰੇਜ਼ੀ ਦੇ ਕਿਰਿਆ ਰੂਪਾਂ ਵਿਚ ਲਿੰਗ ਦੇ ਕਾਰਨ ਰੂਪ ਭੇਦ ਨਹੀਂ ਮਿਲਦਾ।ਤਾਮਿਲ ਵਰਗੀਆਂ ਭਾਸ਼ਾਵਾਂ ਵਿਚ ਇਹ ਲਿੰਗ ਕਰਕੇ ਰੂਪ ਭੇਦ ਪਾਇਆ ਜਾਂਦਾ ਹੈ।ਐਸੀਆਂ ਕੁਝ ਵਿਸ਼ੇਸ਼ਤਾਵਾਂ ਦੇ ਬਾਵਜੂਦ ਅਸੀਂ ਕਹਿ ਸਕਦੇ ਹਾਂ ਕਿ ਇਨ੍ਹਾਂ ਭਾਸ਼ਾਵਾਂ ਵਿਚ ਵਾਚ ਦੀ ਸੰਰਚਨਾ ਦਾ ਮੂਲ ਆਧਾਰ ਇੱਕ ਹੀ ਹੈ ਅਤੇ ਮੇਲ ਵਿਚ ਕਿਧਰੇ ਵੀ ਜਟਿਲਤਾ ਨਹੀਂ ਮਿਲਦੀ।

ਹਰਕੀਰਤ ਸਿੰਘ (ਉਹੀ:160) ਨੇ ਪੰਜਾਬੀ ਭਾਸ਼ਾ ਵਿਚ ਵਾਚ ਦਾ ਆਧਾਰ ਕਿਰਿਆ ਰੂਪ ਦਾ ਕਰਤਾ ਤੇ ਕਰਮ ਨਾਲ ਮੇਲ ਦੱਸਿਆ ਗਿਆ ਹੈ। ਜਿਵੇਂ: "ਕੰਮ ਕੀਤਾ ਗਿਆ", "ਚਿੱਠੀ ਲਿਖੀ ਗਈ" ਤੇ "ਤੁਹਾਨੂੰ ਉਤਰ ਭੇਜਿਆ ਜਾਵੇਗਾ" ਆਦਿ ਇਨ੍ਹਾਂ ਰੂਪਾਂ ਨੂੰ ਕਰਮਣੀ ਵਾਚ ਮੰਨਿਆ ਜਾਂਦਾ ਹੈ।ਕੁਝ ਹੋਰ ਵਾਕ ਜਿਵੇਂ; "ਤੁਹਾਨੂੰ ਸੂਚਿਤ ਕੀਤਾ ਜਾਂਦਾ ਹੈ", ਮੈਥੋਂ ਰਿਹਾ ਨਹੀਂ ਜਾਂਦਾ" ਆਦਿ ਭਾਵ ਵਾਚ ਦੀ ਸ਼੍ਰੇਣੀ ਵਿਚ ਆਉਂਦੇ ਹਨ। ਭਾਵ ਵਾਚ ਵਿਚ ਕਿਰਿਆ ਦਾ ਮੇਲ ਕਰਮ ਜਾਂ ਕਰਤਾ ਨਾਲ ਨਹੀਂ ਹੁੰਦਾ। ਇਥੇ ਕਿਰਿਆ ਅਨਯ ਪੁਰਸ਼ ਇੱਕ ਵਚਨ ਵਿਚ ਰਹਿੰਦੀ ਹੈ ਤੇ ਇਸ ਦਾ ਲਿੰਗ ਪੁਲਿੰਗ ਹੀ ਹੁੰਦਾ ਹੈ।ਇਸ ਪ੍ਰਕਾਰ ਪੰਜਾਬੀ ਭਾਸ਼ਾ ਦੇ ਕਰਮ ਵਾਚ ਜਾਂ ਭਾਵ ਵਾਚ ਵਿਚ ਮੇਲ ਦੇ ਸੰਕਲਪ ਵਿਚ ਜ਼ਿਆਦਾ ਜਟਿਲਤਾ ਨਹੀਂ ਹੈ।

ਕਰਤਰੀ ਵਾਚ ਵਿਚ 'ਨੇ' ਅਤੇ 'ਨੂੰ' ਸੰਬੰਧਕਾਂ ਕਰਕੇ ਮੇਲ ਵਿਚ ਅੰਤਰ ਆ ਜਾਂਦਾ ਹੈ।ਸਕਰਮਕ ਕਿਰਿਆ ਦੇ ਭੂਤਕਾਲ ਵਿਚ ਕਰਤਾ ਦੇ ਬਾਅਦ 'ਨੇ' ਸੰਬੰਧਕ ਲਗਾਇਆ ਜਾਂਦਾ ਹੈ। ਪੰਜਾਬੀ ਵਿਚ 'ਨੇ' ਦੀ ਵਰਤੋਂ ਕਰਕੇ ਕਰਤਾ ਤੇ ਕਿਰਿਆ ਵਿਚਕਾਰ ਮੇਲ ਸਮਾਪਤ ਹੋ ਜਾਂਦਾ ਹੈ। ਹੁਣ ਲਿੰਗ ਅਤੇ ਵਚਨ ਵਿਚ ਕਿਰਿਆ ਕਰਮ ਦਾ ਅਨੁਸਰਣ ਕਰਦੀ ਹੈ। ਪਰ ਕਰਮ ਦੇ ਬਾਅਦ 'ਨੂੰ' ਸੰਬੰਧਕ ਲਗਾਉਣ ਨਾਲ ਕਿਰਿਆ ਪੁਲਿੰਗ ਤੇ ਇੱਕ ਵਚਨੀ ਰਹਿ ਜਾਂਦੀ ਹੈ; ਜਿਵੇਂ: "ਰਾਮ ਨੇ ਸੀਤਾ ਨੂੰ ਦੇਖਿਆ"। ਕਈ ਵਾਰ ਸ਼ਬਦ ਤੋਂ ਕਰਮ ਦੀ ਉਤਪਤੀ ਨਹੀਂ ਹੁੰਦੀ ਤੇ ਕਈ ਵਾਰੀ ਕਰਮ ਇੱਕ ਨਾਂਵ ਉਪਵਾਕ (Noun Clause) ਦੇ ਰੂਪ ਵਿਚ ਆਉਂਦਾ ਹੈ। ਐਸੇ ਥਾਵਾਂ ਉਤੇ ਕਿਰਿਆ ਪੁਲਿੰਗ ਤੇ ਇੱਕ ਵਚਨੀ ਹੁੰਦੀ ਹੈ, ਇਹੋ ਹੀ ਮੇਲ ਦੀ ਜਟਿਲਤਾ ਹੈ। ਇਸ ਸੰਬੰਧ ਵਿਚ ਇਹ ਮਿਸਾਲ ਦੇਖੀ ਜਾ ਸਕਦੀ ਹੈ:- "ਅਸੀਂ ਦੇਖ ਲਿਆ" ਇਥੇ ਕਰਮ ਦੀ ਉਤਪਤੀ ਨਹੀਂ ਹੋਈ ਹੈ। "ਅਸੀਂ ਕਿਹਾ ਕਿ ਇਹ ਕਿਤਾਬ ਬਹੁਤ ਚੰਗੀ ਹੈ" ਇਥੇ ਕਰਮ ਉਪਵਾਕ ਦੇ ਰੂਪ ਵਿਚ ਪੇਸ਼ ਹੋਇਆ ਹੈ।

'ਚਾਹੀਦਾ', 'ਹੋਣਾ' ਅਤੇ 'ਪੈਣਾ' ਆਦਿ ਸ਼ਬਦਾਂ ਦੇ ਨਾਲ ਕਰਤਾ ਦੇ ਬਾਅਦ 'ਨੂੰ' ਸੰਬੰਧਕ ਲੱਗਦਾ ਹੈ ਤਾਂ ਕਿਰਿਆ ਦਾ ਅਧਿਕਾਰ ਕਰਤਾ ਉਪਰ ਨਹੀਂ ਹੁੰਦਾ:

1. ਮੁੰਡੇ ਨੂੰ ਜਾਣਾ ਚਾਹੀਦਾ ਹੈ।
2. ਕਿਰਨ ਨੂੰ ਜਾਣਾ ਚਾਹੀਦਾ ਹੈ।
3. ਸਾਨੂੰ ਜਾਣਾ ਪੈਣਾ ਹੈ।

ਐਸੇ ਵਾਕਾਂ ਵਿਚ ਜੇਕਰ ਕਿਰਿਆ ਸਕਰਮਕ ਹੈ ਤਾਂ ਉਸਦਾ ਕਰਮ ਨਾਲ ਮੇਲ ਹੈ।"ਲੈਣੇ ਦੇ ਦੇਣੇ ਪੈਣੇ ਨੇ", "ਪਰੀਖਿਆ ਦੇਣੀ ਹੈ" ਤੇ "ਪੈਸੇ ਮੋੜਨੇ ਨੇ" ਅਜਿਹੇ ਵਾਕਾਂ ਵਿਚ ਕਿਰਿਆ ਦਾ ਮੇਲ ਕਰਮ ਨਾਲ ਸਪੱਸ਼ਟ ਹੈ।ਅਕਰਮਕ ਕਿਰਿਆ ਤਾਂ ਪੁਲਿੰਗ ਇੱਕ ਵਚਨੀ ਹੀ ਹੁੰਦੀ ਹੈ। ਹਿੰਦੀ ਵਿਆਕਰਨਕਾਰ ਕਾਮਤਾ ਪ੍ਰਸਾਦ ਗੁਰੂ (ਉਹੀ:227) ਨੇ ਮੇਲ ਦੀ ਜਟਿਲਤਾ ਨੂੰ ਧਿਆਨ ਵਿਚ ਰੱਖਦਿਆ ਆਖਿਆ ਹੈ ਹਿੰਦੀ ਭਾਸ਼ਾ ਵਿਚ ਕਿ ਕੇਵਲ ਰੂਪ ਦੇ ਆਧਾਰ ਉਤੇ ਵਾਚ ਦੀ ਸਥਾਪਤੀ ਨਹੀਂ ਹੋ ਸਕਦੀ। ਇਸ ਕਠਿਨਾਈ ਨੂੰ ਦੂਰ ਕਰਨ ਵਾਸਤੇ ਉਹਨਾਂ ਮੇਲ ਨੂੰ ਹੀ 'ਪ੍ਰਯੋਗ' ਕਹਿ ਦਿੱਤਾ ਅਤੇ ਵਿਧੇਅ ਭਾਵ ਜਾਂ ਅਰਥ ਦੇ ਆਧਾਰ ਉਪਰ ਵਾਚ ਦੇ ਲੱਛਣ ਨੂੰ ਬਿਆਨ ਕੀਤਾ।'ਪ੍ਰਯੋਗ' ਸੰਸਕ੍ਰਿਤ ਵਿਆਕਰਨ ਦੀ ਨਵੀਨ ਪ੍ਰੰਪਰਾ ਵਿਚ ਪ੍ਰਚਿੱਲਤ ਇੱਕ ਪਰਿਭਾਸ਼ਿਕ ਸ਼ਬਦ ਹੈ ਜੋ ਕਿ ਵਾਚ ਦਾ ਸਮਾਨਾਰਥਕ ਹੈ। ਇਸ ਪ੍ਰਕਾਰ 'ਪ੍ਰਯੋਗ' ਨੂੰ 'ਅਧਿਕਾਰ' ਦਾ ਸਮਾਨਾਰਥਿਕ ਮੰਨਣਾ ਪਰੰਪਰਾ ਦਾ ਵਿਰੋਧ ਹੈ।

ਕੁਝ ਵਾਕਾਂ ਵਿਚ ਜਿਵੇਂ:- "ਪੜ੍ਹਿਆ ਜਾਂਦਾ ਹੈ", ਚੱਲਿਆ ਨਹੀਂ ਜਾਂਦਾ" ਆਦਿ ਵਿਚ ਰੂਪ ਦੇ ਆਧਾਰ ਉਪਰ ਇਹ ਨਿਰਨਾ ਨਹੀਂ ਕੀਤਾ ਜਾ ਸਕਦਾ ਕਿ ਇਹ ਕਰਤਰੀ ਵਾਚ ਨਹੀਂ ਹਨ ਪਰ ਨਾਲ ਹੀ ਸ਼ੱਕ ਦੀ ਗੁੰਜਾਇਸ਼ ਬਣੀ ਰਹਿੰਦੀ ਹੈ ਕਿ ਇਹ ਭਾਵ ਵਾਚ ਹਨ ਜਾਂ ਕਰਮਣੀ ਵਾਚ? ਜੇਕਰ ਕਿਰਿਆ ਅਕਰਮਕ ਹੈ ਤਾਂ ਸਪੱਸ਼ਟ ਹੈ ਕਿ ਇਹ ਕਰਮਣੀ ਵਾਚ ਨਹੀਂ ਹੈ। ਪਰ ਜੇ ਕਿਰਿਆ ਸਕਰਮਕ ਹੈ ਤਾਂ ਇਸ ਸ਼ੰਕਾ ਦਾ ਨਿਵਾਰਨ ਕਰਨਾ ਮੁਸ਼ਕਿਲ ਹੈ।ਫ਼ਿਰ ਅਰਥ ਵੱਲ ਧਿਆਨ ਦੇਣਾ ਜ਼ਰੂਰੀ ਹੈ। ਜੇ ਕਰਮ ਉਦੇਸ਼ ਹੈ ਤਾਂ ਉਹ ਕਰਮਣੀ ਵਾਚ ਹੈ; ਜਿਵੇਂ:- "ਹੁਕਮ ਦਿੱਤਾ ਗਿਆ" ਪਰ ਜੇ ਭਾਵ ਦੀ ਪ੍ਰਧਾਨਤਾ ਹੈ ਤਾਂ ਇਹ ਭਾਵ ਵਾਵ ਹੋਵੇਗਾ; ਜਿਵੇਂ:- "ਤੁਹਾਨੂੰ ਸੂਚਿਤ ਕੀਤਾ ਜਾਂਦਾ ਹੈ"। ਜੇਕਰ ਪੰਜਾਬੀ ਵਿਚ ਰੂਪ ਅਤੇ ਅਰਥ ਦੋਵਾਂ ਨੂੰ ਬਰਾਬਰ ਰੱਖ ਕੇ ਵਾਚ ਦਾ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਕੋਈ ਔਖਿਆਈ ਨਹੀਂ ਹੋਵੇਗੀ।

ਕਰਤਰੀ ਪ੍ਰਯੋਗ ਦਾ ਅਰਥ ਇਹ ਨਿਕਲਦਾ ਹੈ ਕਿ ਲਕਾਰ ਜਾਂ ਤੱਤ ਸਥਾਨਿਕ ਅਖਿਆਤ ਪ੍ਰਤਿਐ ਕਰਤਾ ਦੇ ਅਰਥ ਵਿਚ ਵਰਤੇ ਜਾਂਦੇ ਹਨ।'ਕਰਤਰੀ' ਸੱਤਵੀਂ ਵਿਭਕਤੀ ਦਾ ਇੱਕ ਵਚਨੀ ਰੂਪ ਹੈ, ਜਿਸ ਦਾ ਭਾਵ ਹੈ ਕਿ ਕਰਤਾ ਦੇ ਅਰਥ ਵਿਚ। ਇਸ ਤਰ੍ਹਾਂ ਹੀ 'ਕਰਮਣੀ' ਤੇ 'ਭਾਵ' ਵੀ ਸੱਤਵੀਂ ਇੱਕ ਵਚਨੀ ਰੂਪ ਹਨ ਅਤੇ ਇਹ ਨਿਰਦੇਸ਼ ਅਰਥ ਅਧਾਰਿਤ ਹੈ। ਪਾਣਿਨੀ ਅਨੁਸਾਰ ਜਿਥੇ ਕਰਤਾ ਅਖਿਆਤ(ਕਿਰਿਆ) ਰੂਪ ਵਿਚ 'ਉਕਤ' ਹੈ, ਉਥੇ ਕਰਤਾ ਦੇ ਅਰਥ ਵਿਚ ਪਹਿਲੀ ਵਿਭਕਤੀ ਹੁੰਦੀ ਹੈ। ਜਿਸ ਥਾਂ ਕਰਤਾ ਅਖਿਆਤ ਤੋ 'ਉਕਤ' ਨਹੀਂ ਉਥੇ ਕਰਤਾ ਦੇ ਅਰਥ ਵਿਚ ਤੀਜੀ ਵਿਭਕਤੀ ਵਰਤੀ

ਜਾਂਦੀ ਹੈ।ਜਿਥੇ ਕਰਮ ਅਖਿਆਤ ਤੋਂ 'ਉਕਤ' ਹੈ, ਉਥੇ ਕਰਮ ਦੇ ਅਰਥ ਵਿਚ ਪਹਿਲੀ ਵਿਭਕਤੀ ਹੁੰਦੀ ਹੈ ਪਰ ਜਿਥੇ ਕਰਮ 'ਉਕਤ' ਨਹੀਂ ਉਥੇ ਇਸਦੇ ਅਰਥ ਵਿਚ ਦੂਜੀ ਵਿਭਕਤੀ ਲੱਗਦੀ ਹੈ। ਇਸ ਪ੍ਰਕਾਰ ਹੀ ਜਿਥੇ ਕਰਤਾ ਤੇ ਕਰਮ ਅਖਿਆਤ ਤੋਂ 'ਉਕਤ' ਨਹੀਂ, ਉਥੇ ਕਰਤਾ ਦੇ ਅਰਥ ਵਿਚ ਤੀਜੀ ਤੇ ਕਰਮ ਵਿਚ ਦੂਜੀ ਵਿਭਕਤੀ ਲੱਗਦੀ ਹੈ।ਪੰਜਾਬੀ, ਹਿੰਦੀ, ਅੰਗ੍ਰੇਜ਼ੀ ਤੇ ਸੰਸਕ੍ਰਿਤ ਆਦਿ ਭਾਸ਼ਾਵਾਂ ਵਿਚ ਇਹੋ ਵਿਵਸਥਾ ਮਿਲਦੀ ਹੈ।

ਇੱਕ ਵਿਚਾਰ ਇਹ ਵੀ ਹੈ ਕਿ ਸੰਸਕ੍ਰਿਤ ਦੀ ਵਿਆਕਰਨਿਕ ਵਿਵਸਥਾ ਪੰਜਾਬੀ ਤੇ ਹੋਰ ਆਧੁਨਿਕ ਆਰਿਆਈ ਭਾਸ਼ਾਵਾਂ ਉਤੇ ਲਾਗੂ ਕਰਨਾ ਠੀਕ ਨਹੀਂ।ਹਰੇਕ ਭਾਸ਼ਾ ਦੀ ਪ੍ਰਕ੍ਰਿਤੀ ਵੱਖਰੀ ਹੁੰਦੀ ਹੈ,ਕੋਈ ਵੀ ਭਾਸ਼ਾ ਸੰਰਚਨਾਤਮਕ ਪੱਧਰ ਉਪਰ ਦੂਜੀ ਭਾਸ਼ਾ ਦਾ ਅਨੁਕਰਣ ਨਹੀਂ ਕਰਦੀ। ਜੇਕਰ ਦੋ ਭਾਸ਼ਾਵਾਂ ਵਿਚ ਕੁਝ ਸਮਾਨਤਾਵਾਂ ਮਿਲਦੀਆਂ ਹਨ ਤਾਂ ਅਸਮਾਨਤਾਵਾਂ ਵੀ ਜ਼ਰੂਰ ਪਾਈਆਂ ਜਾਂਦੀਆਂ ਹਨ। ਇਸ ਤਰ੍ਹਾਂ ਕਿਸੇ ਵੀ ਭਾਸ਼ਾ ਦੀ ਵਿਆਕਰਨਿਕ ਵਿਵਸਥਾ ਦੀ ਨਕਲ ਨਹੀਂ ਕੀਤੀ ਜਾ ਸਕਦੀ।ਸੰਸਕ੍ਰਿਤ ਜਾਂ ਲੈਟਿਨ ਵਰਗੀਆ ਕਲਾਸੀਕਲ ਭਾਸ਼ਾਵਾਂ ਪ੍ਰਤੀ ਸ਼ਰਧਾ ਕਰਕੇ, ਉਹਨਾਂ ਦੇ ਵਿਆਕਰਨਿਕ ਨਿਯਮਾਂ ਨੂੰ ਆਪਣੀ ਭਾਸ਼ਾ ਉਤੇ ਲਾਗੂ ਕਰਨਾ ਅਵਿਗਿਆਨਕ ਹੈ।ਪਰ ਨਾਲ ਇਸ ਦਾ ਅਰਥ ਇਹ ਵੀ ਨਹੀਂ ਕਿ ਜਿਥੇ ਦੋਵਾਂ ਭਾਸ਼ਾਵਾਂ ਵਿਚ ਵਿਆਕਰਨਿਕ ਪੱਧਰ ਉਪਰ ਸਮਾਨਤਾਵਾਂ ਪਾਈਆਂ ਜਾਂਦੀਆਂ ਹਨ,ਉਨ੍ਹਾਂ ਨੂੰ ਅਣਗੌਲ਼ਿਆ ਹੀ ਕਰ ਦਿੱਤਾ ਜਾਵੇ।ਜੇਕਰ ਪੰਜਾਬੀ ਦੀਆਂ ਵਿਸ਼ੇਸ਼ਤਾਵਾਂ ਨੂੰ ਸਮਝਣ ਵਿਚ ਸਹਾਇਤਾ ਮਿਲਦੀ ਹੈ ਤਾਂ ਪੰਜਾਬੀ ਦੇ ਪ੍ਰਸੰਗ ਵਿਚ ਸੰਸਕ੍ਰਿਤ ਵਿਆਕਰਨ ਦੀ ਚਰਚਾ ਕਰਨਾ ਕੋਈ ਗ਼ਲਤ ਕੰਮ ਨਹੀਂ।

ਵਾਚ ਕਿਰਿਆ ਦਾ ਰੂਪਾਂਤਰਣ ਤਾਂ ਹੈ ਹੀ ਪਰ ਇਸ ਦਾ ਸੰਬੰਧ ਕਰਤਾ ਤੇ ਕਰਮ ਨਾਲ ਵੀ ਹੈ। ਇਹ ਵਾਕ ਵਨਿਆਸ ਦਾ ਮਹੱਤਵਪੂਰਨ ਅੰਗ ਹੈ।ਵਾਕ ਵਿਚ ਪ੍ਰਸਤੁਤ ਸ਼ਬਦਾਂ ਦਾ ਪਰਸਪਰ ਸੰਬੰਧ ਹੀ ਭਾਰਤੀ ਭਾਸ਼ਾ ਸ਼ਾਸਤ੍ਰੀਆਂ ਦੀ ਨਜ਼ਰ ਵਿਚ ਵਾਕਾਰਥਿਕ ਸੰਬੰਧ ਹੈ।

ਅਜਿਹਾ ਨਿਯਮ ਕਿਸੇ ਵੀ ਭਾਸ਼ਾ ਵਿਚ ਨਹੀਂ ਹੈ ਕਿ ਵਿਭਕਤੀ ਦਾ ਅਰਥ ਕਾਰਕ ਹੁੰਦਾ ਹੈ। ਕਾਰਕ ਤੇ ਕਾਰਕੇਤਰ ਦੋਵਾਂ ਪ੍ਰਕਾਰ ਦੇ ਸ਼ਬਦਾਂ ਵਿਚ ਵਿਭਕਤੀਆਂ ਦੀ ਵਰਤੋਂ ਹੁੰਦੀ ਹੈ।ਸੰਸਕ੍ਰਿਤ ਵਿਚ ਕਿਸੇ ਸ਼ਬਦ ਵਿਸ਼ੇਸ਼ ਦੇ ਕਾਰਨ ਕਿਸੇ ਵਿਸ਼ਿਸ਼ਟ ਵਿਭਕਤੀ ਦੀ ਵਰਤੋਂ ਵੀ ਹੁੰਦੀ ਹੈ; ਜਿਵੇਂ 'ਨਮਹ' ਸ਼ਬਦ ਵਿਚ ਤੀਜੀ ਵਿਭਕਤੀ ਹੈ।ਇਸ ਦਾ ਵਿਧਾਨ, *ਸਵਸਿਤ ਸਵਾਹਾ ਸਵਧਾ ਲੰਵਸ਼ਡਯੋਗਾ ਚ (2-3-16)* ਸੂਤਰ ਰਾਹੀਂ ਕੀਤਾ ਗਿਆ ਹੈ।ਐਸੀ ਸ਼ਬਦ ਵਿਸ਼ੇਸ਼ ਸਾਪੇਖ (Morphologyically Condiitioned) ਵਿਭਕਤੀ ਨੂੰ 'ਉਪ-ਪਦ' ਵਿਭਕਤੀ ਕਹਿੰਦੇ ਹਨ।ਕਾਰਕ ਦੇ ਅਰਥ ਵਿਚ ਵਰਤੀ ਜਾਂਦੀ ਵਿਭਕਤੀ ਨੂੰ 'ਕਾਰਕ ਵਿਭਕਤੀ' ਆਖਿਆ ਜਾਂਦਾ ਹੈ।ਕਿਸ ਕਾਰਕ ਦੇ ਅਰਥ ਵਿਚ ਕਿਹੜੀ ਵਿਭਕਤੀ ਆਉਂਦੀ ਹੈ, ਇਹ ਹਰੇਕ ਭਾਸ਼ਾ ਦੀ ਆਪੋ ਆਪਣੀ ਪ੍ਰਕ੍ਰਿਤੀ ਤੇ ਨਿਰਭਰ ਕਰਦਾ ਹੈ।ਕਈ ਵਾਰੀ ਕਾਰਕ ਦਾ ਬੋਧ ਕਿਸੇ ਪ੍ਰਤਿਐ ਤੋਂ ਬਿਨਾ ਵੀ ਸੰਭਵ ਹੁੰਦਾ ਹੈ, ਐਸੀ ਵਿਭਕਤੀ ਨੂੰ ਲੁਪਤ ਪ੍ਰਤਿਐ ਵਿਭਕਤੀ ਆਖਿਆ ਜਾਂਦਾ ਹੈ।ਪੰਜਾਬੀ ਭਾਸ਼ਾ ਵਿਚ ਕਰਤਾ ਤੇ ਕਰਮ ਅਪ੍ਰਤਿਐ ਰੂਪ ਵਿਚ ਪਾਏ ਜਾਂਦੇ ਹਨ; ਜਿਵੇਂ:

1. ਜੀਤ ਕੰਮ ਕਰਦਾ ਹੈ।- ਇਸ ਥਾਂ ਉਤੇ 'ਜੀਤ' ਕਰਤਾ ਹੈ ਤੇ 'ਕੰਮ' ਕਰਮ ਹੈ ਪਰ ਦੋਵੇਂ ਹੀ ਅਪ੍ਰਤਿਐ ਰੂਪ ਵਿਚ ਹਨ।
2. ਰੌਕ ਨੇ ਵਿੱਕੀ ਨੂੰ ਦੇਖਿਆ।-ਇਥੇ 'ਰੌਕ' ਕਰਤਾ ਹੈ, 'ਨੇ' ਸੰਬੰਧਕ ਵਿਭਕਤੀ ਰੂਪ 'ਵਿੱਕੀ' ਕਰਮ, 'ਨੂੰ' ਵਿਭਕਤੀ ਵਾਚਕ ਸੰਬੰਧਕ ਹੈ।

ਕਰਮ ਜਾਂ ਭਾਵ ਵਾਚ ਵਿਚ 'ਤੋਂ' ਸੰਬੰਧਕ ਦੁਆਰਾ ਕਰਤਾ ਦਾ ਬੋਧ ਹੁੰਦਾ ਹੈ, ਇਸ ਕਰਕੇ ਹੀ 'ਤੋਂ' ਨੂੰ (ਕਰਤਾ ਦੇ ਅਰਥ ਵਿਚ) ਤ੍ਰਤੀਆ ਕਹਿੰਦੇ ਹਨ।ਜਿਵੇਂ:

1. ਅਸੀਂ ਕਸ਼ਮੀਰ ਤੋਂ ਆਏ ਹਾਂ।
2. ਕ੍ਰਿਸ਼ਨ ਰਾਮ ਤੋਂ ਛੋਟਾ ਹੈ।

ਸੰਸਕ੍ਰਿਤ ਦੇ ਕੁਝ ਅਰਥਾਂ ਵਿਚ 'ਤੋਂ' ਕਰਣ ਦਾ ਅਤੇ ਦੂਜੇ ਅਰਥਾਂ ਵਿਚ ਅਪਾਦਾਨ ਦਾ ਵਾਚਕ ਹੈ। ਕਰਤਾ ਦੇ ਅਰਥ ਵਿਚ ਵੱਖ-ਵੱਖ ਵਿਭਕਤੀਆਂ ਜਾਂ ਸੰਬੰਧਕਾਂ ਦੀ ਵਰਤੋਂ ਸੰਭਵ ਹੈ; ਜਿਵੇਂ- ਨੇ, ਨੂੰ, ਤੋਂ, ਦਾ, ਦੀ ਆਦਿਕ।ਇਸ ਦੀ ਮਿਸਾਲ ਇਸ ਪ੍ਰਕਾਰ ਹੈ:-

1. ਮੁੰਡੇ ਨੇ ਪੇਪਰ ਲਿਖਿਆ।
2. ਕੁੜੀ ਨੂੰ ਕੰਮ ਦਿਓ।
3. ਬਜ਼ੁਰਗ ਤੋਂ ਉਠਿਆ ਨਹੀਂ ਜਾਂਦਾ।
4. ਬਾਪੂ ਦਾ ਕਹਿਣਾ ਠੀਕ ਹੈ।

ਵਿਭਿੰਨ ਵਿਭਕਤੀਆਂ ਦੇ ਜੁੜਨ ਨਾਲ ਕਰਤਾ ਦਾ ਗੁਣ ਧਰਮ ਖ਼ਤਮ ਨਹੀਂ ਹੁੰਦਾ।'ਨੂੰ' ਦੇ ਕਰਕੇ ਕਰਤਾ ਕਰਮ ਨਹੀਂ ਬਣਦਾ, 'ਦਾ' ਵਿਭਕਤੀ ਕਰਕੇ ਸੰਬੰਧ ਨਹੀਂ ਬਣਦਾ। ਇਸ ਪ੍ਰਕਾਰ ਹੀ 'ਤੋਂ' ਦੇ ਆਉਣ ਨਾਲ ਕਰਤਾ, ਕਰਤਾ ਹੀ ਰਹਿੰਦਾ ਹੈ, ਕਰਣ ਨਹੀਂ ਬਣਦਾ।

ਪੰਜਾਬੀ ਵਿਚ 'ਨੇ' ਸੰਬੰਧਕ ਜਾਂ ਵਿਭਕਤੀ ਦਾ ਵਿਕਾਸ ਕਿਸ ਤਰ੍ਹਾਂ ਹੋਇਆ ਇਹ ਨਿਰਨਾ ਕਰਨਾ ਕਾਫੀ ਕਠਿਨ ਹੈ। ਸੰਸਕ੍ਰਿਤ ਵਿਚ ਤੀਜੀ ਵਿਭਕਤੀ ਦੇ ਕਾਫੀ ਰੂਪ ਮਿਲਦੇ ਹਨ। 'ਅਸ਼ਟਾਧਿਆਈ' ਵਿਚ ਤੀਜੀ ਵਿਭਕਤੀ ਦਾ ਇਹ ਕ੍ਰਮ ਦੱਸਿਆ ਗਿਆ ਹੈ- 'ਟਾ', 'ਭਿਸ੍' ਤੇ 'ਭਯਾਮ੍'। ਇਨ੍ਹਾਂ ਵਿਚੋਂ 'ਟਾ' ਇੱਕ ਹੈ ਅਤੇ /ਆ/ ਇਸ ਦਾ ਉਤਪਤ ਰੂਪ ਹੈ। 'ਭਯਾਮ੍' ਦੋ ਵਚਨ ਹੈ ਤੇ 'ਭਿਸ੍' ਬਹੁਵਚਨ ਹੈ। ਇੱਕ ਵਚਨ ਦਾ ਰੂਪ ਵੀ ਹਮੇਸ਼ਾਂ ਇੱਕ ਵਰਗਾ ਨਹੀਂ ਰਹਿੰਦਾ। ਹ੍ਰਸਵ /ਅ/ ਅੰਤਕ ਪ੍ਰਤਿਪਦਿਕਾਂ ਦੇ ਬਾਅਦ ਇਹਨਾਂ ਦਾ ਰੂਪ 'ਇਨ' ਬਣ ਜਾਂਦਾ ਹੈ। ਕਈਆਂ ਥਾਵਾਂ(7-3-120) ਉਪਰ ਇਨ੍ਹਾਂ ਦਾ ਰੂਪ 'ਨਾ' ਵੀ ਹੁੰਦਾ ਹੈ।ਜਿਵੇਂ 'ਕਵਿਨਾ' ਤੇ 'ਸ਼ੰਭੁਨਾ' ਆਦਿ।ਕਿਤੇ ਇਹ ਸਿਰਫ਼ /ਆ/ ਦੇ ਰੂਪ ਵਿਚ ਆਉਂਦਾ ਹੈ- ਮਤਿਆ, ਮਾਰੂਤਾ ਆਦਿ। ਅਸੀਂ ਇਹ ਸਵੀਕਾਰ ਕਰ ਲੈਂਦੇ ਹਾਂ ਕਿ ਪੰਜਾਬੀ ਵਿਚ 'ਨੇ' ਦਾ ਵਿਕਾਸ 'ਇਨ' ਤੋਂ ਹੋਇਆ ਹੈ ਤਾਂ ਵੀ ਇਹ ਵਿਚਾਰ ਕਰਨਾ ਜ਼ਰੂਰੀ ਹੈ ਕਿ ਇਹ ਕਿਸ ਵਿਭਕਤੀ ਦਾ ਹੈ। ਪੰਜਾਬੀ ਵਿਚ 'ਤੋਂ' ਸੰਬੰਧਕ ਤੀਸਰੀ ਵਿਭਕਤੀ ਦੇ ਸੰਦਰਭ ਵਿਚ ਵਰਤਿਆ ਜਾਂਦਾ ਹੈ। ਕਰਮ ਵਾਚ ਦੇ ਕਰਤਾ

ਕਾਰਕ ਵਿਚ ਇਸ ਦੀ ਵਰਤੋਂ ਹੁੰਦੀ ਹੈ।ਕਰਮ ਵਾਚ ਦਾ ਕਰਤਾ ਅਦ੍ਰਿਸ਼ਟ ਰਹਿੰਦਾ ਹੈ ਤੇ ਭਾਵ ਵਾਚ ਦੇ ਕਰਤਾ ਦੇ ਸੰਦਰਭ ਵਿਚ 'ਤੋਂ' ਸੰਬੰਧਕ ਦੀ ਵਰਤੋਂ ਨਹੀਂ ਹੁੰਦੀ।ਇਸ ਸੰਬੰਧ ਵਿਚ 'ਤੋਂ' ਦੇ ਸਮਾਨ 'ਨੇ' ਨੂੰ ਵੀ ਕਰਤਰੀ ਵਾਚਕ ਤੀਜੀ ਵਿਭਕਤੀ ਮੰਨਣ ਦਾ ਕੀ ਭਾਵ ਹੈ? 'ਨੇ' ਨੂੰ ਪ੍ਰਥਮ ਕਿਉਂ ਨਹੀਂ ਮੰਨਿਆ ਜਾ ਸਕਦਾ? ਕਿਰਿਆ ਦਾ ਮੇਲ ਕਰਤਾ ਦੇ ਨਾਲ ਨਾ ਹੋਕੇ ਕਰਮ ਨਾਲ ਕਿਉਂ ਹੁੰਦਾ ਹੈ? ਜੇਕਰ "ਮੁੰਡੇ ਨੇ ਪੁਸਤਕ ਪੜ੍ਹੀ" ਕਰਮ ਵਾਚ ਹੈ ਤਾਂ "ਪੁਸਤਕ ਪੜ੍ਹੀ ਗਈ" ਕਿਸ ਵਾਚ ਵਿਚ ਆਵੇਗਾ? ਜੇਕਰ ਦੋਵੇਂ ਕਰਮ ਵਾਚ ਹਨ ਤਾਂ ਰੂਪ ਦੇ ਅੰਤਰ ਦਾ ਕਾਰਨ ਕੀ ਹੈ? "ਰੌਕ ਨੇ ਵਿੱਕੀ ਨੂੰ ਦੇਖਿਆ" ਜੇਕਰ ਭਾਵ ਵਾਚ ਹੈ ਤਾਂ " ਮੈਥੋਂ ਉਠਿਆ ਨਹੀਂ ਜਾਂਦਾ" ਕਿਸ ਵਾਚ ਅਧੀਨ ਆਵੇਗਾ? ਇਸ ਪ੍ਰਕਾਰ ਇਨ੍ਹਾਂ ਸੁਆਲਾਂ ਦਾ ਉਤਰ ਖੋਜਣ ਵਾਸਤੇ ਇਹ ਕਹਿਣਾ ਪਵੇਗਾ ਕਿ ਮੇਲ ਨੂੰ ਵਾਚ ਦਾ ਆਧਾਰ ਮੰਨਣ ਨਾਲ ਸਮੱਸਿਆ ਦਾ ਹੱਲ ਨਹੀਂ ਹੋਵੇਗਾ।ਰਚਨਾ ਦੇ ਨਜ਼ਰੀਏ ਤੋਂ ਕਰਮਣੀ ਵਾਚ ਹੈ ਅਤੇ ਕਾਰਜ ਦੇ ਨਜ਼ਰੀਏ ਤੋਂ ਕਰਤਰੀ ਵਾਚ ਹੈ। ਵਾਚ ਤੇ ਮੇਲ ਨੂੰ ਮਿਲਾਕੇ ਵੇਖਣਾ ਮੂਲ ਉਲਝਣ ਦਾ ਕਾਰਨ ਹੈ। ਇਸ ਪ੍ਰਕਾਰ ਅਸੀਂ ਪੰਜਾਬੀ ਦੇ ਤਿੰਨਾਂ ਵਾਚਾਂ ਨੂੰ ਇਸ ਤਰ੍ਹਾਂ ਵਿਚਾਰ ਸਕਦੇ ਹਾਂ:

### 5.2.1 ਕਰਤਰੀ ਵਾਚ

ਪੰਜਾਬੀ ਕਰਤਰੀ ਵਾਚ ਵਿਚ ਕਰਤਾ ਪ੍ਰਥਮ ਵਿਭਕਤੀ ਵਿਚ ਰਹਿੰਦਾ ਹੈ। ਕਈ ਵਾਰੀ ਪ੍ਰਥਮਾਂ ਵਿਚ ਕੋਈ ਪ੍ਰਤਿਐ ਜਾਂ ਸੰਬੰਧਕ ਜੁੜਦਾ ਹੈ; ਜਿਵੇ: "ਰਾਮ ਨੇ ਰੋਟੀ ਖਾਧੀ" ਆਦਿ। ਜੇਕਰ ਕਰਮ ਪ੍ਰਯੁਕਤ ਹੈ ਤਾਂ ਕਰਤਾ ਦੂਜੀ ਵਿਭਕਤੀ ਵਿਚ ਰਹਿੰਦਾ ਹੈ। ਅਕਰਮਕ ਕਿਰਿਆਵਾਂ ਦਾ ਕਰਮ ਨਹੀਂ ਹੁੰਦਾ ਕਈਆਂ ਥਾਵਾਂ ਉਤੇ ਪਰਿਮਾਣ ਵਾਚਕ ਅਤੇ ਅਵਚੇਤਨ ਕਰਮ ਨਾਲ 'ਨੂੰ' ਦੀ ਵਰਤੋਂ ਵੀ ਹੁੰਦੀ ਹੈ; ਜਿਵੇਂ-

ਰੌਕ ਨੇ ਵਿੱਕੀ ਨੂੰ ਦੇਖਿਆ।

ਬਾਬੇ ਨੇ ਘੋੜੇ ਨੂੰ ਬੰਨਿਆਂ।

ਅਸੀਂ ਇਸ ਵਿਵਸਥਾ ਨੂੰ ਸਵੀਕਾਰ ਕਰਦੇ ਹਾਂ।

ਸੂਤਰ ਨੰ. (1-3-14) ਅਨੁਸਾਰ ਵਾਕ ਵਿਚ ਜਦੋਂ ਕਰਤਾ ਤੇ ਕਿਰਿਆ ਦਾ ਅਧਿਕਰਣ ਪਰਸਪਰ ਸਮਾਨ ਹੁੰਦਾ ਹੈ ਤਾਂ ਕਰਤਰੀ ਵਾਚੀ ਕਿਰਿਆ ਹੁੰਦੀ ਹੈ। ਪੰਜਾਬੀ ਵਿਚ ਕਰਤਰੀ ਵਾਚ ਦੇ ਸੰਦਰਭਗਤ ਵਾਚ'ਸਕਰਮਕ' ਅਤੇ 'ਅਕਰਮਕ' ਦੋਵਾਂ ਕਿਰਿਆਵਾਂ ਤੋਂ ਬਣਦੇ ਹਨ: 'ਮੁੰਡਾ ਦੁੱਧ ਪੀਂਦਾ ਹੈ' ਇਸ ਵਾਕ ਵਿਚ ਕਿਰਿਆ 'ਪੀਂਦਾ' ਹੈ ਤੇ ਇਸ ਦਾ ਧਾਤੂ ਰੂਪ 'ਪੀ' ਕਰਤਰੀ ਵਾਚ ਹੈ।ਭਾਵ ਜਦੋਂ ਕਿਰਿਆ ਕਰਤਾ ਦੇ ਅਨੁਸਾਰ ਹੁੰਦੀ ਹੈ ਤਾਂ ਉਹ ਕਰਤਰੀ ਵਾਚ ਦੀ ਸ਼੍ਰੇਣੀ ਵਿਚ ਆਉਂਦੀ ਹੈ। ਸੰਸਕ੍ਰਿਤ ਵਾਂਗ ਪੰਜਾਬੀ ਵਿਚ 'ਸਕਰਮਕ' ਧਾਤੂ ਦਾ ਭੂਤ ਕਾਰਦੰਤਕ ਆਮ ਕਰਕੇ ਕਰਮ ਵਾਚੀ ਹੁੰਦਾ ਹੈ ਅਤੇ 'ਅਕਰਮਕ' ਧਾਤੂ ਦਾ ਭੂਤ ਕਾਰਦੰਤਕ ਕਰਤਰੀ ਵਾਚੀ ਹੁੰਦਾ ਹੈ।

### 5.2.2 ਕਰਮਣੀ ਵਾਚ

ਕਰਮਣੀ ਵਾਚ ਵਿਚ ਕਰਤਾ ਦਾ ਉਲੇਖ਼ ਨਹੀਂ ਹੁੰਦਾ।ਇਸਦੀਆਂ ਕਿਰਿਆਵਾਂ ਅਦ੍ਰਿਸ਼ਟ ਕਰਤਾ ਵਾਲੀਆਂ ਹੁੰਦੀਆਂ ਹਨ। ਜੇਕਰ ਕਰਤਾ ਦਾ ਉਲੇਖ਼ ਕਰਨਾ ਜ਼ਰੂਰੀ ਹੋਵੇ ਤਾਂ ਉਸ ਨੂੰ ਪਹਿਲੀ ਵਿਭਕਤੀ ਵਿਚ ਨਹੀਂ ਬਲਕਿ ਤੀਜੀ ਵਿਚ ਰੱਖਿਆ ਜਾਂਦਾ ਹੈ।ਕਰਮ ਪ੍ਰਥਮਾਂ ਦੇ ਰੂਪ ਵਿਚ ਤੇ ਪ੍ਰਤਿਐ ਰਹਿਤ ਹੁੰਦਾ ਹੈ।ਇਥੇ ਕਿਰਿਆ ਦਾ ਰੂਪ ਵੀ ਪਰਵਰਤਿਤ ਹੁੰਦਾ ਹੈ। ਭੂਤਕਾਲੀ ਦੇ ਰੂਪ ਦੇ ਨਾਲ 'ਜਾਣਾ' ਸਹਾਇਕ ਕਿਰਿਆ ਦੀ ਵਰਤੋਂ ਕਰਮ ਵਾਚ ਦੀ ਸੰਰਚਨਾ ਲਈ ਜ਼ਰੂਰੀ ਹੈ। ਜਿਵੇਂ-

ਚੋਰ ਨੂੰ ਫੜ੍ਹਿਆ ਗਿਆ।

ਇਹ ਵਾਕ ਕਰਮਣੀ ਵਾਚ ਨਹੀਂ ਹੈ ਬਲਕਿ ਸਕਰਮਕ ਭਾਵ ਵਾਚ ਹੈ। ਇਥੇ ਕਰਮ ਪ੍ਰਤਿਐ ਯੁਕਤ ਦੂਜੀ ਵਿਭਕਤੀ ਵਿਚ ਹੁੰਦਾ ਹੈ।ਪੰਜਾਬੀ ਦੇ ਕਰਮਣੀ ਵਾਕਾਂ ਵਿਚ 'ਅਕਰਮਕ' ਅਤੇ 'ਸਕਰਮਕ'ਕਿਰਿਆਵਾਂ ਦੋਵੇਂ ਹੀ ਕਰਮਵਾਚ ਵਿਚ ਆ ਸਕਦੀਆਂ ਹਨ।ਪੰਜਾਬੀ ਵਿਚ ਕਿਰਿਆ ਤੇ ਕਰਮ ਦੀ ਅਨੁਰੂਪਤਾ ਵੀ ਲਾਜ਼ਮੀ ਨਹੀਂ। ਵਰਤਮਾਨ ਪੰਜਾਬੀ ਵਿਚ ਪੁਰਾਤਨ ਕਰਮ ਵਾਚਾਂ ਤੋਂ ਉਤਪੰਨ ਕੁਝ ਹੀ ਕਰਮਣੀ ਰੂਪ ਸਾਨੂੰ ਅਜੋਕੇ ਸਮੇਂ ਵਿਚ ਪ੍ਰਾਪਤ ਹੁੰਦੇ ਹਨ, ਜਿਵੇਂ: ਕਰੀਦਾ, ਪੜ੍ਹੀਦਾ ਆਦਿ। ਗੁਰਬਾਣੀ ਵਿਚ ਇਨ੍ਹਾਂ ਦੀ ਕਾਫ਼ੀ ਮਾਤਰਾ ਪ੍ਰਾਪਤ ਹੁੰਦੀ ਹੈ:

ਜਾਣੀਐ- ਜਾਣਿਆ ਜਾਂਦਾ ਹੈ।

ਜਾਣੀਅਹਿ- ਜਾਣੇ ਜਾਂਦੇ ਹਨ।

ਸੁਣੀਐ- ਸੁਣਿਆ ਜਾਂਦਾ।

ਸੁਨੀਅਤ- ਸੁਣੇ ਜਾਂਦੇ।

ਸੰਸਕ੍ਰਿਤ ਵਿਚ ਧਾਤੂ ਰੂਪ ਨਾਲ 'ਯ' ਪਿਛੇਤਰ ਦੁਆਰਾ ਸੰਯੋਗਾਤਮਕ ਰੂਪ ਵਿਚ ਕਰਮਣੀ ਵਾਚ ਬਣਾਇਆ ਜਾਂਦਾ ਸੀ। ਜਿਵੇਂ: 'ਪਠ' ਧਾਤੂ ਨਾਲ 'ਯ' ਪਿਛੇਤਰ ਜੋੜ ਕੇ 'ਪਠਯਤੇ' ਰੂਪ ਬਣਦਾ ਹੈ। ਪਰ ਪੰਜਾਬੀ ਵਿਚ ਕਰਮਣੀ ਵਾਚ ਬਣਾਉਣ ਵਾਸਤੇ ਭੂਤਕਾਲੀ ਕਿਰਦੰਤ ਨਾਲ 'ਯਾ' ਧਾਤੂ ਲਗਾ ਕੇ ਕਰਮਣੀ ਵਾਚਾਂ ਦਾ ਨਿਰਮਾਣ ਕੀਤਾ ਜਾਂਦਾ ਹੈ।ਜਿਵੇਂ: ' ਕਰ ਤੋਂ ਕਰਿਆ' ਅਤੇ 'ਮਾਰ ਤੋਂ ਮਾਰਿਆ' ਆਦਿ।

ਪੰਜਾਬੀ ਵਿਚ ਬਹੁਤੀ ਵਾਰ ਸਕਰਮਕ ਧਾਤੂ ਦੇ ਅਖੀਰ ਵਿਚ 'ਬਿਹਾਰੀ ਦੀ ਵਰਤੋਂ ਦੁਆਰਾ ਕਰਮਣੀ ਧਾਤੂਆਂ ਨੂੰ ਬਣਾਇਆ ਜਾਂਦਾ ਹੈ:

| ਕਰਤਰੀ ਵਾਚ | ਕਰਮਣੀ ਵਾਚ |
|---|---|
| ਵਾਹ | ਵਾਹੀ |
| ਦੱਬ | ਦੱਬੀ |
| ਲੁੱਟ | ਲੁੱਟੀ |
| ਘੜ | ਘੜੀ |
| ਕੱਤ | ਕੱਤੀ |
| ਕੁੱਟ | ਕੁੱਟੀ |

ਪੰਜਾਬੀ ਵਿਚ ਕੁਝ ਐਸੇ ਧਾਤੂ ਰੂਪ ਵੀ ਮਿਲਦੇ ਹਨ, ਜਿਨ੍ਹਾਂ ਦੀ ਉਤਪਤੀ ਪ੍ਰਾਚੀਨ 'ਕਰਮਵਾਚ' ਤੋਂ ਹੋਈ ਹੈ।ਪਰ ਉਨ੍ਹਾਂ ਵਿਚ ਹੁਣ ਕਰਮਣੀ ਵਾਚ ਦਾ ਚਿੰਨ੍ਹ ਨਹੀਂ ਮਿਲਦਾ:

ਲਭਯਤੇ- ਲੱਭੇ

ਗਿਆਪਤੇ ਜਾਪੇ

ਬਧਯਤੇ ਬੰਨ੍ਹੇ

ਦ੍ਰਿਸ਼ਯਤੇ ਦਿਸੇ

ਭਰਿਯਤੇ ਭਰੇ

ਇਨ੍ਹਾਂ ਵਿਚੋਂ; ਲੱਭ, ਜਾਪ ਅਤੇ ਭਰ ਆਦਿ ਨੂੰ 'ਅਕਰਮਕ' ਧਾਤੂਆਂ ਦੀ ਸ਼੍ਰੇਣੀ ਵਿਚ ਲਿਆ ਜਾਂਦਾ ਹੈ। ਪਰ ਇਹ ਸੰਸਕ੍ਰਿਤ ਵਿਚ 'ਕਰਮਵਾਚ' ਦੀ ਸ਼੍ਰੇਣੀ ਵਿਚ ਰੱਖੇ ਗਏ ਹਨ।ਸੂਤਰ ਨੰ.(3-1-87) ਅਨੁਸਾਰ ਜਿਸ ਕਿਰਿਆ ਦਾ ਮੇਲ ਕਰਮ ਨਾਲ ਹੁੰਦਾ ਹੈ, ਅਰਥਾਤ ਜਿਸ ਦਾ ਕਰਮ ਹੀ ਉਦੇਸ਼ ਹੁੰਦਾ ਹੈ,ਉਸ ਕਿਰਿਆ ਨੂੰ ਕਰਮਣੀ ਵਾਚੀ ਆਖਿਆ ਜਾਂਦਾ ਹੈ।

### 5.2.3 ਭਾਵਵਾਚ

ਸੂਤਰ ਨੰ. (3-3-1) ਅਨੁਸਾਰ ਜਿਸ ਕਿਰਿਆ ਦਾ ਉਦੇਸ਼ ਨਾ ਤੇ ਨਾ ਹੀ ਕਰਮ ਹੋਵੇ ਉਸ ਨੂੰ 'ਭਾਵਵਾਚ' ਕਿਹਾ ਜਾਂਦਾ ਹੈ। ਸੂਤਰ ਨੰ.(1-3-13) ਅਨੁਸਾਰ ਕਿਰਿਆ ਦੀ ਅਵਸਥਾ ਨੂੰ ਹੀ ਭਾਵ ਦੇ ਅਰਥ ਵਿਚ ਵਰਤਿਆ ਜਾਂਦਾ ਹੈ।ਭਾਵਵਾਚ ਧਾਤੂ ਰੂਪ; ਇੱਕ ਲਕਾਰ ਵਿਚ ਇੱਕ ਹੀ ਬਣਦਾ ਹੈ ਅਤੇ ਉਹ ਇੱਕ ਵਚਨੀ ਪ੍ਰਥਮ ਪੁਰਸ਼ ਦੇ ਰੂਪ ਵਿਚ।ਸੂਤਰ ਨੰ. (3-1-66) ਦਾ ਵਿਚਾਰ ਹੈ ਕਿ ਭਾਵਵਾਚ ਵਿਚ ਕਿਰਿਆ, ਕਰਮ ਅਤੇ ਕਰਤਾ ਤੋਂ ਮੁਕਤ ਹੁੰਦੀ ਹੈ।ਉਸ ਦੇ ਰੂਪ ਵਿਚ ਕਰਤਾ ਤੇ ਕਰਮ ਦੋਵਾਂ ਪੱਧਰਾਂ ਤੋਂ ਪਰਿਵਰਤਨ ਨਹੀਂ ਹੁੰਦਾ। ਕਰਤਾ ਤੀਜੀ ਵਿਭਕਤੀ ਵਿਚ ਹੁੰਦਾ ਹੈ।ਭਾਵਵਾਚ ਵਿਚ ਕਰਮ ਦੀ ਅਣਹੋਂਦ ਕਰਕੇ ਕਿਰਿਆ ਵਿਚ ਪ੍ਰਥਮ ਪੁਰਸ਼ ਇਕਵਚਨੀ ਰੂਪ ਵਿਚ ਹੀ ਵਿਚਰਦਾ ਹੈ।

ਪੰਜਾਬੀ ਵਿਚ ਭਾਵ ਵਾਚ ਦੋ ਪ੍ਰਕਾਰ ਦੇ ਹਨ- ਅਕਰਮਕ ਤੇ ਸਕਰਮਕ। ਅਕਰਮਕ ਭਾਵ ਵਾਚ ਵਿਚ ਕਰਤਾ ਵਿਚ ਤੀਜੀ ਵਿਭਕਤੀ ਹੁੰਦੀ ਹੈ; ਜਿਵੇਂ: "ਮੈਥੋਂ ਉਠਿਆ ਨਹੀਂ ਜਾਂਦਾ", ਇਥੇ ਕਰਮ ਨਹੀਂ ਹੁੰਦਾ ਪਰ ਕਿਰਿਆ ਦਾ ਰੂਪ ਕਰਮਵਾਚ ਦੇ ਸਮਾਨ ਹੀ ਬਣਦਾ ਹੈ। ਇਹ ਹਮੇਸ਼ਾਂ ਪੁਲਿੰਗ, ਅਨਯ ਪੁਰਸ਼ ਇੱਕ ਵਚਨ ਰੂਪ ਹੁੰਦਾ ਹੈ।

ਸਕਰਮਕ ਭਾਵ ਵਾਚ ਵਿਚ ਕਰਤਾ ਦਾ ਉਲੇਖ਼ ਨਹੀਂ ਹੁੰਦਾ। ਕਰਤਾ, ਸ਼ਬਦ ਵਿਚ ਤੀਜੀ ਵਿਭਕਤੀ ਵਿਚ ਵਿਚਰਦਾ ਹੈ।"ਪੁਲਿਸ ਦੁਆਰਾ ਚੋਰ ਨੂੰ ਫੜ੍ਹਿਆ ਗਿਆ" ਐਸੇ ਵਾਕ ਪੰਜਾਬੀ ਵਕਤਿਆ ਦੀ ਦ੍ਰਿਸ਼ਟੀ ਵਿਚ ਅਸੁਭਾਵਿਕ ਲੱਗਦੇ ਹਨ। ਇਥੇ ਭਾਵ ਵਾਚ ਹੋਣ ਕਰਕੇ ਕਰਮ ਦੂਜੀ ਵਿਭਕਤੀ ਵਿਚ

ਰਹਿੰਦਾ ਹੈ, ਕਿਰਿਆ ਕਰਮ ਵਾਚ ਦੇ ਸਮਾਨ ਹੁੰਦੀ ਹੈ ਤੇ ਪੁਲਿੰਗ, ਅਨਯ ਪੁਰਖ਼ ਇੱਕ ਵਚਨੀ ਰੂਪ ਵਿਚ ਹੁੰਦੀ ਹੈ।

ਅਕਰਮਕ ਕਿਰਿਆ ਦਾ ਕਰਮ ਨਹੀਂ ਹੁੰਦਾ ਭਾਵ ਇਹ ਕਰਮਹੀਨ ਹੁੰਦੀ ਹੈ।ਵਾਚ ਨੂੰ ਬਦਲਣ ਕਰਕੇ ਇਸ ਦਾ ਉਦੇਸ਼ ਸਮਾਪਤ ਹੋ ਜਾਂਦਾ ਹੈ ਅਤੇ ਉਹੀ ਕਿਰਿਆ ਭਾਵਵਾਚੀ ਬਣ ਜਾਂਦੀ ਹੈ:

| ਅਕਰਮਕ ਕਰਤਰੀ ਵਾਚ | ਅਕਰਮਕ ਭਾਵਵਾਚ |
|---|---|
| ਉਹ ਜਾਵੇਗਾ? | ਉਸਤੋਂ ਜਾਇਆ ਜਾਵੇਗਾ? |
| ਮੈਂ ਭੱਜਦਾ ਹਾਂ। | ਮੈਥੋਂ ਭੱਜਿਆ ਜਾਂਦਾ ਹੈ। |
| ਤੂੰ ਨਹੀਂ ਬੈਠਾ। | ਤੈਥੋਂ ਨਹੀਂ ਬੈਠਾ ਗਿਆ। |

ਸਕਰਮਕ ਕਿਰਿਆ ਵਿਚ ਕਰਮ ਹੁੰਦਾ ਹੈ, ਇਸ ਕਰਕੇ ਵਾਚ ਦਾ ਅੰਤਰ ਵਟਾਂਦਰਾ ਕਰਦਿਆਂ ਕਰਮ ਉਦੇਸ਼ ਵਿਚ ਬਦਲ ਜਾਂਦਾ ਹੈ ਅਤੇ ਕਿਰਿਆ ਕਰਮਣੀ ਵਾਚੀ ਹੋ ਜਾਦੀ ਹੈ।ਕਈ ਵਾਰ ਉਦੇਸ਼ ਦੇ ਸੰਦਰਭ ਨੂੰ, ਵਾਕ ਵਿਚ ਬਿਆਨ ਨਹੀਂ ਕੀਤਾ ਜਾਂਦਾ ਤਾਂ ਉਹ ਕਿਰਿਆ ਭਾਵਵਾਚ ਵਿਚ ਬਦਲ ਜਾਂਦੀ ਹੈ।

ਇਸ ਪ੍ਰਕਾਰ ਪੰਜਾਬੀ ਦੀਆਂ ਪ੍ਰਮੁੱਖ ਗੌਲਣਯੋਗ ਵਿਆਕਰਨਾਂ ਵਿਚ ਵਾਚ ਦੇ ਸੰਕਲਪ ਬਾਰੇ ਕਿਸੇ ਨਾ ਕਿਸੇ ਰੂਪ ਵਿਚ ਵਿਆਖਿਆ ਹੋਈ ਮਿਲਦੀ ਹੈ।ਮੁੱਖ ਤੌਰ ਤੇ ਇਨ੍ਹਾਂ ਵਿਆਕਰਨਾਂ ਵਿਚ ਵਾਚ ਦੇ ਸੰਕਲਪ ਬਾਰੇ ਦੋ ਕਿਸਮ ਦੇ ਵਿਚਾਰ ਮਿਲਦੇ ਹਨ।ਦੁਨੀ ਚੰਦਰ (1964) ਅਤੇ ਹਰਕੀਰਤ ਸਿੰਘ (1988) ਆਦਿ ਨੇ ਵਾਚ ਦੇ ਸੰਲਕਪ ਨੂੰ ਪਾਣਿਨੀ ਵਿਆਕਰਨ ਪਰੰਪਰਾ ਦੀ ਸਿਧਾਂਤਕ ਸੇਧ ਵਿਚ ਕਿਰਿਆ ਤੇ ਕਰਮ ਦੇ ਮੇਲ ਨੂੰ ਹੀ ਕਰਮਵਾਚ ਦਾ ਮੁੱਖ ਆਧਾਰ ਮੰਨਿਆ ਹੈ।ਕਾਮਤਾ ਪ੍ਰਸ਼ਾਦ ਗੁਰੂ ਅਨੁਸਾਰ ਸੰਸਕ੍ਰਿਤ ਵਿਆਕਰਨ ਵਿਚ ਵਾਚ ਦੀ ਵਿਆਖਿਆ ਕੇਵਲ ਕਿਰਿਆ ਦੇ ਰੂਪ ਅਧਾਰਿਤ ਹੈ ਤੇ ਸੰਸਕ੍ਰਿਤ ਭਾਸ਼ਾ ਵਾਸਤੇ ਤਾਂ ਇਹ ਦਰੁਸਤ ਹੈ ਪਰ ਹਿੰਦੀ ਭਾਸ਼ਾ ਦੇ ਵਾਚ ਵਿਧਾਨ ਦੀ ਵਿਆਖਿਆ ਕੇਵਲ ਰੂਪ ਦੇ ਆਧਾਰ ਉਤੇ ਕਰਨੀ ਸੰਭਵ ਨਹੀਂ ਹੈ।ਪਰ ਇੱਕ ਹੋਰ ਪ੍ਰਮੁੱਖ ਹਿੰਦੀ ਸਕਾਲਰ ਵੀ. ਕ੍ਰਿਸ਼ਨਾ ਸਵਾਮੀ ਅਯੰਗਾਰ ਅਨੁਸਾਰ ਇਹ ਕਥਨ ਵੀ ਬਿਲਕੁਲ ਠੀਕ ਨਹੀਂ ਹੈ ਕਿ ਸੰਸਕ੍ਰਿਤ ਦੇ ਵਾਚ ਵਿਧਾਨ ਦਾ ਨਿਰਣਾ ਕੇਵਲ ਰੂਪ ਦੇ ਆਧਾਰ ਉਪਰ ਹੋ ਸਕਦਾ ਹੈ, ਕਿਉਂਕਿ ਕਰਮਣੀ ਤੇ ਭਾਵ ਪ੍ਰਯੋਗ ਦੇ ਪ੍ਰਸੰਗ ਵਿਚ ਸੰਸਕ੍ਰਿਤ ਦੀਆਂ ਸਾਰੀਆਂ ਕਿਰਿਆਵਾਂ 'ਆਤਮਨੇਪਦੀ' ਹਨ। ਅਸਲ ਵਿਚ ਸੱਚੀ ਗੱਲ ਤਾਂ ਇਹ ਹੈ ਕਿ ਪਾਣਿਨੀ ਨੇ ਸਿੱਧੇ ਤੌਰ ਤੇ ਵਾਚ ਦੇ ਸੰਕਲਪ ਦਾ ਜ਼ਿਕਰ ਹੀ ਨਹੀਂ ਕੀਤਾ। ਵਾਸਤਵ ਵਿਚ ਗੱਲ ਇਸ ਪ੍ਰਕਾਰ ਹੈ ਕਿ ਜੇ ਵਾਕ ਕਰਤਰੀਵਾਚੀ ਹੈ ਤਾਂ ਉਸ ਅਨੁਸਾਰ ਕਿਰਿਆ ਦਾ ਇੱਕ ਵਿਸ਼ੇਸ਼ ਰੂਪ ਆਉਂਦਾ ਹੈ ਅਤੇ ਜੇ ਵਾਕ ਕਰਮਵਾਚੀ ਹੈ ਤਾਂ ਉਸ ਅਨੁਸਾਰ ਕਿਰਿਆ ਦਾ ਰੂਪਾਂਤਰ ਹੋ ਜਾਂਦਾ ਹੈ।ਕਪਿਲ ਕਪੂਰ(1995:73-74) ਅਨੁਸਾਰ ਪਾਣਿਨੀ ਵਿਆਕਰਨ ਇੱਕ ਵਿਆਪਕ ਵਿਖਿਆਤਮਕ ਸਿਧਾਂਤ ਹੈ, ਜਿਸ ਅਨੁਸਾਰ ਭਾਸ਼ਾਈ ਤੱਥਾਂ ਦੀ ਵਿਆਖਿਆ ਅਰਥ ਜਾਂ ਰੂਪ ਦੇ ਪੱਧਰ ਉੱਪਰ ਕੀਤੀ ਜਾ ਸਕਦੀ ਹੈ। ਦੁਨੀ ਚੰਦਰ ਅਤੇ ਹਰਕੀਰਤ ਸਿੰਘ ਦੇ ਭਰਮ-ਭੁਲੇਖੇ ਦਾ ਵੱਡਾ ਕਾਰਨ 'ਨੇ' ਸੰਬੰਧਕ ਦੀ ਭੂਮਿਕਾ ਹੈ। 'ਨੇ' ਕਰਤਾ ਕਾਰਕ ਦਾ ਚਿੰਨ੍ਹ ਹੈ ਨਾ ਕਿ ਕਰਨ ਕਾਰਕ ਦਾ।ਇਸ ਵਾਸਤੇ 'ਨੇ' ਯੁਕਤ ਪੰਜਾਬੀ ਵਾਕ ਕਦਾਚਿਤ ਹੀ ਕਰਮਣੀ ਨਹੀਂ ਹੋ ਸਕਦੇ ਬਲਕਿ ਸਪੱਸ਼ਟ ਰੂਪ ਵਿਚ ਕਰਤਰੀਵਾਚੀ ਹੀ ਰਹਿੰਦੇ ਹਨ।

ਪਾਣਿਨੀ ਅਨੁਸਾਰ ਲਕਾਰਾਂ ਦੇ ਤਿੰਨ ਅਰਥ ਕਰਤਰੀ,ਕਰਮਣੀ ਅਤੇ ਭਾਵ ਹੁੰਦੇ ਹਨ। ਜਦੋਂ ਕਿਰਿਆ ਅਤੇ ਕਰਤਾ ਦਾ ਅਧਿਕਰਨ ਪਰਸਪਰ ਸਮਾਨ ਹੁੰਦਾ ਹੈ ਤਾਂ ਕਰਤਰੀ ਵਾਚੀ ਕਿਰਿਆ ਹੁੰਦੀ ਹੈ। ਇੱਥੇ ਕਿਰਿਆ ਕਰਤਾ ਦੇ ਸੰਬੰਧ ਵਿਚ ਹੁੰਦੀ ਹੈ ਅਤੇ ਕਰਮ ਨੂੰ ਦਰਸਾਉਂਦੀ ਹੈ।'ਭਾਵਵਾਚੀ' ਕਿਰਿਆ ਵਿਚ ਭਾਵ ਮਾਤਰ ਨੂੰ ਬਿਆਨ ਕੀਤਾ ਜਾਂਦਾ ਹੈ।ਪਾਣਿਨੀ ਮੁਤਾਬਿਕ, 'ਭਾਵਵਾਚ' ਵਿਚ ਲਕਾਰ ਨੂੰ ਭਾਵ ਦੇ ਅਰਥ ਵਿਚ ਵਰਤਿਆ ਜਾਂਦਾ ਹੈ।ਉਸਦੀ ਪਹਿਲੇ ਪੁਰਖ਼ ਅਤੇ ਮੱਧ ਪੁਰਖ਼ ਦੁਆਰਾ ਸਮਾਨਾਰਥਿਕਤਾ ਨਹੀਂ ਹੋ ਸਕਦੀ। ਇਸ ਲਈ ਭਾਵਵਾਚ ਵਿਚ ਪ੍ਰਥਮ ਅਤੇ ਮੱਧ ਪੁਰਖ਼ ਨਹੀਂ ਆਉਂਦੇ। ਪਹਿਲੇ ਪੁਰਖ਼ ਵਾਸਤੇ ਲਕਾਰ ਨਾਲ ਸਮਾਨ ਅਧਿਕਰਣ ਇੱਛਿਤ ਹੈ।ਉਹ ਪਹਿਲੇ ਨੂੰ ਛੱਡਕੇ ਹਮੇਸ਼ਾ ਸਮਾਨ ਰੂਪ ਵਿਚ ਹੋ ਜਾਂਦਾ ਹੈ। ਦੂਸਰਾ 'ਤਿੰਗ੍' ਵਾਚੀ ਕਿਰਿਆ ਦੇ ਜੜ੍ਹ ਰੂਪ ਹੋਣ ਕਰਕੇ ਭਾਵ ਵਾਚ ਵਿਚ ਦੋ ਵਚਨ (ਸੰਸਕ੍ਰਿਤ ਦੇ ਸੰਦਰਭ ਵਿਚ) ਅਤੇ ਬਹੁਵਚਨ ਨਹੀਂ ਆਓਂਦੇ, ਹਮੇਸ਼ਾ ਇੱਕ ਵਚਨ ਹੀ ਆਉਂਦਾ ਹੈ,ਕਿਉਂਕਿ ਇੱਕ ਵਚਨ ਸੰਖਿਆ ਦੀ ਇੱਛਾ ਨਹੀਂ ਰੱਖਦਾ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ 'ਭਾਵਵਾਚ' ਵਿਚ ਧਾਤੂ ਰੂਪ ਇੱਕ ਲਕਾਰ ਵਿਚ ਬਣਿਆ ਕਰਦਾ ਹੈ,ਤੇ ਉਹ ਵੀ ਪ੍ਰਥਮ ਪੁਰਖ਼ ਇੱਕ ਵਚਨੀ ਰੂਪ ਵਿਚ।

ਇਸ ਤੋਂ ਅੱਗੇ ਪਾਣਿਨੀ 'ਕਰਮਣੀ' ਅਤੇ 'ਕਰਤਰੀ' ਵਾਚ ਦੇ ਸੰਦਰਭ ਵਿਚ ਚਰਚਾ ਕਰਦਾ ਹੈ।ਜਦੋਂ ਕਿਰਿਆ ਬੜੀ ਸਰਲਤਾ ਨਾਲ ਹੋ ਰਹੀ ਹੋਵੇ,ਇਸ ਭਾਵ ਨੂੰ ਪੇਸ਼ ਕਰਨ ਵਾਸਤੇ ਹੋਰ ਕਾਰਕ ਵੀ ਕਾਰਨ ਬਣ ਜਾਂਦੇ ਹਨ,ਕਿਉਂਕਿ ਉਸ ਸਮੇਂ ਉਹ ਆਪਣੇ ਵਿਆਪਾਰ ਵਿਚ ਸੁਤੰਤਰ ਹੁੰਦੇ ਹਨ।ਜਿਵੇਂ ਅਸੀਂ ਵਾਕ ਲੈਂਦੇ ਹਾਂ; "ਅੱਗ ਰੋਟੀ ਪਕਾ ਰਹੀ ਹੈ" ਇਸ ਵਾਕ ਵਿਚ 'ਕਰਣ' ਅੱਗ 'ਕਰਤਾ' ਵਜੋਂ ਪੇਸ਼ ਹੋਈ ਹੈ। ਜਿਸ ਸਮੇਂ ਕਰਮ ਨੂੰ ਕਰਤਾ ਬਣਾਇਆ ਜਾਂਦਾ ਹੈ, ਤਾਂ ਸਕਰਮਕ ਧਾਤੂ ਅਕਰਮਕ ਹੋ ਜਾਂਦੀ ਹੈ, ਉਸ ਸਮੇਂ ਧਾਤੂ ਕਰਤਾ ਅਤੇ ਲਕਾਰ ਭਾਵਵਾਚੀ ਹੋਵੇਗਾ।'ਭਾਵ' ਵਿਚ ਸਮੁੱਚੇ ਰੂਪ ਭਾਵਵਾਚੀ ਬਣਦੇ ਹਨ।

# ਪਾਣਿਨੀ ਵਿਆਕਰਨ (ਅਸ਼ਟਾਧਿਆਈ): ਪ੍ਰਬੰਧ ਅਤੇ ਵਿਹਾਰ
# (ਪੰਜਾਬੀ ਭਾਸ਼ਾ ਦੇ ਸੰਦਰਭ ਵਿਚ)

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਭਾਸ਼ਾ

ਫੈਕਲਟੀ ਅਧੀਨ ਪੀਐੱਚ.ਡੀ. (ਪੰਜਾਬੀ) ਦੀ

ਡਿਗਰੀ ਲਈ ਪ੍ਰਸਤੁਤ

**ਖੋਜ-ਪ੍ਰਬੰਧ**

2021


**ਨਿਗਰਾਨ:** **ਖੋਜਾਰਥੀ:**

ਡਾ. ਬੂਟਾ ਸਿੰਘ ਬਰਾੜ ਲਖਵਿੰਦਰ ਸਿੰਘ

ਪ੍ਰੋਫ਼ੈਸਰ, ਪੀ. ਜੀ. ਸਟੱਡੀਜ ਵਿਭਾਗ,

ਪੰਜਾਬੀ ਯੂਨੀਵਰਸਿਟੀ ਰਿਜਨਲ ਸੈਂਟਰ ਬਠਿੰਡਾ।

ਪੰਜਾਬੀ ਵਿਭਾਗ

ਪੰਜਾਬੀ ਯੂਨੀਵਰਸਿਟੀ, ਪਟਿਆਲਾ।

# ਉਪਸੰਹਾਰ

## 1

ਪ੍ਰਸਤੁਤ ਖੋਜ-ਕਾਰਜ ਸ਼ੁਰੂ ਕਰਨ ਵੇਲੇ ਅਸੀਂ ਇਹ ਸੋਚਿਆ ਸੀ ਕਿ ਇਕ ਤਾਂ ਸੂਤਰਿਕ ਰੂਪ ਵਿਚ ਹਾਸਿਲ ਪਾਣਿਨੀ ਵਿਆਕਰਨ 'ਅਸ਼ਟਾਧਿਆਈ'ਦੀ ਸਿਧਾਂਤਕ ਰੂਪ-ਰੇਖਾ ਬਣਾਈ ਜਾਵੇ ਅਤੇ ਦੂਸਰਾ ਇਸ ਵਿਚੋਂ ਅੰਤਰ-ਦ੍ਰਿਸ਼ਟੀ ਗ੍ਰਹਿਣ ਕਰਕੇ,ਪੰਜਾਬੀ ਵਿਆਕਰਨ ਦੀ ਉਸਾਰੀ ਲਈ ਅਧਿਐਨ ਮਾਡਲ ਤਲਾਸ਼ ਕੀਤਾ ਜਾਵੇ। ਅਸ਼ਟਾਧਿਆਈ ਦੀ ਸਿਧਾਂਤਕ ਰੂਪ-ਰੇਖਾ ਬਣਾਉਦਿਆਂ, ਸਾਨੂੰ ਇਹ ਪ੍ਰਮਾਣ ਸੁਲੱਭ ਹੋਏ ਹਨ ਕਿ ਪਾਣਿਨੀ ਵਿਆਕਰਨ ਭਾਰਤੀ ਸਨਾਤਨੀ ਵਿਆਕਰਨ ਪਰੰਪਰਾ ਦਾ ਆਦਿ ਬਿੰਦੂ ਨਹੀਂ ਬਲਕਿ ਸਿਖਰ ਬਿੰਦੂ ਹੈ।ਵਾਸਤਵ ਵਿਚ ਵੇਦਾਂ ਵਿਚੋਂ ਹੀ ਵਿਆਕਰਨ ਬਾਰੇ ਮੰਤਰ (ਰਿਗ.1-164, 6-99-9, 8-5-31, ਯਜੁ. 1-20, 11-07, ਸਾਮ. 5-2,8-5, ਅਤੇ ਅਥ.8-4-8) ਪ੍ਰਾਪਤ ਹੁੰਦੇ ਹਨ।'ਬਾਲਮੀਕਿ ਰਮਾਇਣ' (ਕਿਸਕਿੰਧਾ ਕਾਂਡ, 3-29) ਤੋਂ ਸਪੱਸ਼ਟ ਹੁੰਦਾ ਹੈ ਕਿ ਉਸ ਸਮੇਂ ਵਿਚ ਵਿਆਕਰਨ ਦੀ ਕੀ ਮਹੱਤਤਾ ਸੀ। ਵਿਆਕਰਨ ਵਾਸਤੇ 'ਵਿਆਕਰਨ' ਸ਼ਬਦ ਦੀ ਵਰਤੋਂ, 'ਗੋਪਥ ਬ੍ਰਾਹਮਣ' (ਪੂ. 1-24), 'ਮੁੰਡਕਯੋ ਉਪਨਿਸ਼ਦ' (1-1) ਅਤੇ 'ਮਹਾਂਭਾਰਤ'( ਉਦੋਗ.-43/61) ਆਦਿ ਗ੍ਰੰਥਾਂ ਵਿਚ ਹੋਈ ਹੈ। 'ਰਿਕਤੰਤਰ' (1-4) ਦੇ ਅਨੁਸਾਰ ਭਾਰਤੀ ਵਿਆਕਰਨਿਕ ਪਰੰਪਰਾ ਵਿਚ ਸਭ ਤੋਂ ਪਹਿਲਾ ਵਿਆਕਰਨਕਾਰ 'ਬ੍ਰਹਮਾ' ਹੈ। ਇਸਦੀ ਪੁਸ਼ਟੀ ਪਤੰਜਲੀ(1-1-1) ਅਤੇ 'ਤੈਤਰੀਯ ਸੰਹਿਤਾ' (6-4-7) ਦੁਆਰਾ ਵੀ ਕੀਤੀ ਗਈ ਹੈ।ਵਿਆਕਰਨ ਦੀ ਇਸ ਪਰੰਪਰਾ ਵਿਚ ਦੋ ਸੰਪਰਦਾਵਾਂ-'ਇੰਦਰ ਸੰਪਰਦਾਇ' ਤੇ 'ਮਹੇਸ਼ਵਰ ਸੰਪਰਦਾਇ' ਹੋਈਆਂ ਹਨ। ਇੰਦਰ ਸੰਪਰਦਾਇ ਦੇ ਵਿਆਕਰਨਕਾਰ; ਇੰਦਰ, ਬ੍ਰਹਿਸਤੀ,

ਭਾਰਦਵਾਜ, ਭਾਗੁਰੀ, ਕਾਸ਼ਕ੍ਰਿਤਸਨ, ਸ਼ੌਨਕ, ਗੌਤਮ ਤੇ ਵਿਆਂਡੀ ਦੱਸੇ ਗਏ ਹਨ। ਜਦਕਿ ਮਹੇਸ਼ਵਰ ਸੰਪਰਦਾਇ ਵਿਚ ਆਪਿਸ਼ਲੀ (6-1-92), ਕਾਸ਼ਿਯੱਪ (1-2-25), ਗਾਰਗੀ (8-3-30), ਚਕਰ ਵਰਮਣ (6-1-130), ਭਾਰਦਵਾਜ (7-2-62), ਸ਼ਾਕਟਾਯਾਨ (3-4-111), ਸ਼ਾਕੱਲਿਆ (1-1-16), ਸੇਨਕ (5-4-11) ਤੇ ਸਫੋਟਾਯਾਨ (6-1-122) ਆਦਿ ਦਸ ਵਿਆਕਰਨਕਾਰਾਂ ਦਾ ਜ਼ਿਕਰ ਅਸ਼ਟਾਧਿਆਈ ਵਿਚ ਕੀਤਾ ਗਿਆ ਹੈ।

ਵਿਆਕਰਨ ਦੀ ਇਸ ਪਰੰਪਰਾ ਵਿਚ ਇਨ੍ਹਾਂ ਵਿਆਕਰਨਾਂ ਨੂੰ ਨਿਮਨ ਤਿੰਨਾਂ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ:

1. ਵੈਦਿਕ (ਵੇਦਾਂ ਦੇ) ਵਿਆਕਰਨ- ਪ੍ਰਾਤਿਸ਼ਾਖ਼ਾਵਾਂ।
2. ਲੌਕਿਕ ਭਾਸ਼ਾ ਦੇ ਵਿਆਕਰਨ- ਕਾਤੰਤਰ ।
3. ਵੈਦਿਕ ਤੇ ਲੌਕਿਕ ਦੋਵਾਂ ਦੇ ਵਿਆਕਰਨ- ਅਸ਼ਟਾਧਿਆਈ ਤੇ ਆਪਿਸ਼ਲੀ ਵਿਆਕਰਨ।

ਅਸ਼ਟਾਧਿਆਈ ਉਤੇ 'ਸ਼ੁਕਲ ਯਜੁਰਵੇਦ' ਦੇ ਵਿਆਕਰਨ 'ਵਾਜਸਨੇਈ ਪ੍ਰਾਤਿਸ਼ਾਖਾ' ਦਾ ਪ੍ਰਭਾਵ ਹੈ।ਇਹਨਾਂ ਦੇ ਕਈ ਸੂਤਰ ਆਪਸ ਵਿਚ ਹੂ-ਬ-ਹੂ ਮਿਲਦੇ ਹਨ:

***ੳ. ਉਚੈਰੁਦਾੱਤਹ-*** ਵਾਜਸਨੇਈ ਪ੍ਰਾਤਿਸ਼ਾਖਾ (1-108), ਅਸ਼ਟਾਧਿਆਈ (1-2-29)

***ਅ. ਨੀਚੈਰੁਨਦਾੱਤਹ-***ਵਾਜਸਨੇਈ ਪ੍ਰਾਤਿਸ਼ਾਖਾ (1-109), ਅਸ਼ਟਾਧਿਆਈ (1-2-30)

***ੲ. ਸ਼ਸ਼ਠੀ ਸਥਾਨੇਯੋਗਾ-***ਵਾਜਸਨੇਈ ਪ੍ਰਾਤਿਸ਼ਾਖਾ (1-136),ਅਸ਼ਟਾਧਿਆਈ(1-1-49)

***ਸ.ਤਸਿਮਨਿੰਤ ਨਦ੍ਰਿਸ਼ਟੇ ਪੂਰਵੱਸਿਆ-*** ਵਾਜਸਨੇਈ ਪ੍ਰਾਤਿਸ਼ਾਖਾ (1-138), ਅਸ਼ਟਾਧਿਆਈ (1-1-66) ਇਸ ਤੋਂ ਬਿਨਾਂ ਕੁਝ ਸੂਤਰ ਅਜਿਹੇ ਮਿਲਦੇ ਹਨ ਜੋ ਰੂਪ ਦੇ ਪੱਧਰ ਤੋਂ ਤਾਂ ਆਪਸ ਵਿਚ ਸਮਾਨਤਾ ਨਹੀਂ ਰੱਖਦੇ ਪਰ ਇਨ੍ਹਾਂ ਦੇ ਅਰਥ ਬਿਲਕੁਲ ਸਮਾਨ ਹਨ, ਜਿਵੇਂ-

| **ਵਾਜਸਨੇਈ ਪ੍ਰਾਤਿਸ਼ਾਖਾ** | **ਅਸ਼ਟਾਧਿਆਈ** |
|---|---|
| *ਉਭਯਾਤਵਰਿਤਹ(1-114)* | *ਸਮਾਹਾਰਹ ਸਵਰਿਤਹ(1-3-9)* |
| *ਤਸਮਾਦਿੱਤਯੁਤਰਸਿਆਦੇਹ(11-35)* | *ਤਸਮਾਦਿੱਤਯੁਤਰਸਿਆ(1-1-67)* |
| *ਨ੍ਹੀਨ੍ਹ ਪਕਾਰੇ ਵਿਸਰਜਨੀਹ(3-20)* | *ਨ੍ਹੀਨ੍ਹ ਪੇ (1-3-140)* |
| *ਏਕ ਵਰਣ ਪਦਪ੍ਰੀਕਤਮ੍(9-151)* | *ਅਪ੍ਰਕੁਤ ਏਕਾਲ ਪ੍ਰਤਿਐ(1-2-14)* |
| *ਸ ਏਵਾਦਿਰੰਤਸਚ(1-152)* | *ਅੰਤਾਦਿੱਵਚ (4-1-84)* |
| *ਅੰਤਯਾਦ ਵਰਣਾਤ੍ਰ ਪੂਰਵਉਪਧਾ(9-3)* | *ਅਲੋਅੰਤਯਾਤ੍ਰ ਪੂਰਵਉਪਧਾ(1-1-165)* |
| *ਵਰਣ ਸਯਾਦਰਸ਼ਨੰ ਲੋਪਹ(1-41)* | *ਅਦਰਸ਼ਨੰ ਲੋਪਹ (1-1-60)* |

ਇਸ ਪ੍ਰਕਾਰ 'ਵਾਜਸਨੇਈ ਪ੍ਰਾਤਿਸ਼ਾਖਾ' ਅਤੇ 'ਅਸ਼ਟਾਧਿਆਈ' ਵਿਚ ਸਿਧਾਂਤਕ ਪੱਖ ਤੋਂ ਕਾਫੀ ਸਮਾਨਤਾ ਮਿਲਦੀ ਹੈ।ਇਸ ਤਰ੍ਹਾਂ ਸਪੱਸ਼ਟ ਹੈ ਕਿ ਪਾਣਿਨੀ ਤੋਂ ਪਹਿਲਾਂ ਭਾਰਤ ਵਿਚ ਵਿਆਕਰਨ ਲੇਖਣ ਆਰੰਭ ਹੋ ਚੁੱਕਿਆ ਸੀ।

ਪਾਨਿਨੀ ਨੇ ਆਪਣੇ ਵਿਆਕਰਨ ਨੂੰ ਅੱਠਾਂ ਪਾਠਾਂ ਵਿਚ ਵਿਉਂਤਿਆ ਹੈ।ਹਰੇਕ ਪਾਠ ਦੇ ਚਾਰ-ਚਾਰ ਹਿੱਸੇ ਜਾਂ ਚਰਨ ਹਨ। ਇਨ੍ਹਾਂ ਚਰਨਾਂ ਵਿਚ ਅੱਗੋਂ ਕਈ ਕਈ ਸੂਤਰ ਹਨ। ਇਸ ਦੀ ਸਭ ਤੋਂ ਵੱਡੀ ਵਿਸ਼ੇਸਤਾ ਇਹ ਹੈ ਕਿ ਸੂਤਰਾਂ ਵਿਚ ਲੁਪਤ-ਅਰਥ ਉਨ੍ਹਾਂ ਦੇ ਕ੍ਰਮ ਦੇ ਅਨੁਸਾਰ ਆਪਣੇ ਆਪ ਸਪੱਸ਼ਟ ਹੋ ਜਾਂਦਾ ਹੈ।ਸੰਜਮਤਾ ਇਸ ਵਿਆਕਰਨ ਦਾ ਮੁੱਖ ਗੁਣ ਹੈ। ਸੂਤਰਿਕ ਸ਼ੈਲੀ ਵਿਚ ਲਿਖੇ ਇਸ ਵਿਆਕਰਨ ਦੇ ਮੁੱਖ ਰੂਪ ਵਿਚ ਚਾਰ ਭਾਗ ਹਨ:

5. ਮਹੇਸ਼ਵਰ ਸੂਤਰ (ਵਰਨ ਨਿਰੂਪਣ)
6. ਸ਼ਬਦ ਵਿਵੇਚਨ (ਪਦ ਸ਼ਾਸਤਰ-ਸੁਬੰਤ ਤੇ ਤਿਙੰਤ)
7. ਧਾਤੂਪਾਠ (ਕਿਰਿਆ ਦੇ ਮੂਲ ਰੂਪ)
8. ਗਣਪਾਠ (ਇਸ ਵਿਚ 261 ਸ਼ਬਦਾਂ ਦਾ ਸੰਗ੍ਰਹਿ ਹੈ)

ਅਸ਼ਟਾਧਿਆਈ ਦੇ ਪਹਿਲੇ ਅਤੇ ਦੂਜੇ ਅਧਿਆਇ ਵਿਚ ਸੰਗਿਆ ਅਤੇ ਪਰਿਭਾਸ਼ਾ ਸੰਬੰਧੀ ਸੂਤਰਾਂ ਦੀ ਪੇਸ਼ਕਾਰੀ ਕੀਤੀ ਗਈ ਹੈ।ਕਿਰਿਆ ਅਤੇ ਨਾਂਵ ਦਾ ਨਿਯਮਤ ਪ੍ਰਕਰਣ ਵੀ ਪੇਸ਼ ਕੀਤਾ ਗਿਆ ਹੈ, ਜਿਵੇਂ; ਕਿਰਿਆ(ਧਾਤੂ) ਵਾਸਤੇ 'ਆਤਮਨੇਪਦੀ' ਤੇ 'ਪਰਮੈਪਦੀ' ਪ੍ਰਕਰਣ ਦਿੱਤਾ ਹੈ। ਇਸ ਪ੍ਰਕਾਰ ਵਿਭਕਤੀ, ਸਮਾਸ, ਲਿੰਗ ਆਦਿ ਸੰਬੰਧੀ ਪ੍ਰਕਰਣਾਂ ਦਾ ਵੀ ਵਿਧਾਨ ਕੀਤਾ ਗਿਆ ਹੈ।ਤੀਜੇ,ਚੌਥੇ ਅਤੇ ਪੰਜਵੇਂ ਅਧਿਆਇਆਂ ਵਿਚ ਹਰੇਕ ਤਰ੍ਹਾਂ ਦੇ ਪਿਛੇਤਰਾਂ ਦੀ ਸੂਚਨਾ ਦਿੰਦਿਆਂ ਹੋਇਆਂ, ਉਨ੍ਹਾਂ ਨੂੰ ਸਿਧਾਂਤਕ ਅਤੇ ਵਿਹਾਰਕ ਪੱਧਰ ਤੇ ਵਰਤੋਂ ਵਿਚ ਲਿਆਂਦਾ ਗਿਆ ਹੈ।ਤੀਜੇ ਅਧਿਆਇ ਵਿਚ ਧਾਤੂਆਂ ਨਾਲ ਪਿਛੇਤਰ ਲਗਾਕੇ, ਕਿਰਦੰਤ ਸ਼ਬਦਾਂ ਦਾ ਵਿਧਾਨ ਕੀਤਾ ਹੈ। ਪੰਜਵੇਂ ਅਧਿਆਇ ਵਿਚ ਨਾਂਵ ਸ਼ਬਦਾਂ ਨਾਲ ਪਿਛੇਤਰ ਜੋੜ ਕੇ, ਨਵੇਂ ਬਣੇ ਨਾਂਵ ਸ਼ਬਦਾਂ ਨੂੰ ਵਿਸਤ੍ਰਿਤ ਰੂਪ ਵਿਚ ਵਿਚਾਰਿਆ ਗਿਆ ਹੈ।ਪਾਨਿਨੀ ਇਨ੍ਹਾਂ ਪਿਛੇਤਰਾਂ ਨੂੰ ਦੋ ਹਿੱਸਿਆਂ-'ਤਧਿੱਤ' ਤੇ 'ਇਸਤਰੀ ਪ੍ਰਤਿਐ' ਵਿਚ ਵੰਡ ਕੇ ਵਿਸ਼ਲੇਸਿਤ ਕਰਦਾ ਹੈ।

ਤਧਿੱਤ ਅਤੇ ਕਿਰਦੰਤ ਵਿਧਾਨ ਵਿਚ ਵਰਤੇ ਗਏ ਸੂਤਰਾਂ ਦੀ ਗਿਣਤੀ 1821 ਹੈ। ਅਰਥਾਤ ਪੂਰੇ ਵਿਆਕਰਨ ਦੇ ਅੱਧਿਓਂ ਕੁਝ ਘੱਟ ਸੂਤਰ ਇਥੇ ਵਰਤੋਂ ਵਿਚ ਲਿਆਂਦੇ ਗਏ ਹਨ।ਪਹਿਲੇ ਅਧਿਆਇ ਦੇ ਚੌਥੇ ਪਾਦ ਵਿਚ ਪਾਨਿਨੀ ਨੇ 33 ਸੂਤਰਾਂ ਵਿਚ ਛੇ **ਕਾਰਕਾਂ** ਦਾ ਨਿਰੂਪਣ ਕੀਤਾ ਹੈ।ਅਸ਼ਟਾਧਿਆਈ ਵਿਚ ਪ੍ਰਸਤੁਤ ਇਹ ਕਾਰਕ ਸੰਬੰਧ ਨਾਂਵ-ਪਦ ਅਤੇ ਕਿਰਿਆ-ਪਦ ਦਾ ਆਪਸੀ ਸੰਬੰਧਾਂ ਉਤੇ ਆਧਾਰਿਤ ਹੈ।ਤੀਸਰੇ ਅਧਿਆਇ ਵਿਚ **ਵਾਚ** ਦੇ ਸੰਕਲਪ ਦਾ ਵਿਵੇਚਨ ਕੀਤਾ ਗਿਆ ਹੈ।15 ਸੂਤਰਾਂ ਵਿਚ ਵਾਚ ਦੀਆਂ ਤਿੰਨ ਕਿਸਮਾਂ ਕਰਤਰੀ, ਕਰਮਣੀ ਤੇ ਭਾਵ ਬਾਰੇ ਚਰਚਾ ਕੀਤੀ ਗਈ ਹੈ।ਦੂਸਰੇ ਅਧਿਆਇ ਵਿਚ ਕਾਰਕੀ ਸੰਬੰਧਾਂ ਨੂੰ ਸੂਚਿਤ ਕਰਦੀਆਂ ਸੱਤ **ਵਿਭਕਤੀਆਂ** ਦਾ ਵਿਧਾਨ 73 ਸੂਤਰਾਂ ਵਿਚ ਪੇਸ਼ ਕੀਤਾ ਗਿਆ ਹੈ।ਛੇਵੇਂ, ਸੱਤਵੇਂ ਅਤੇ ਅੱਠਵੇਂ ਅਧਿਆਇਆਂ ਵਿਚ ਉਨ੍ਹਾਂ ਪਰਿਵਰਤਨਾਂ ਦਾ ਉਲੇਖ਼ ਕੀਤਾ ਗਿਆ ਹੈ, ਜਿਹੜੇ ਅੱਖਰ ਅਤੇ ਸ਼ਬਦ ਵਿਚਕਾਰ ਹੁੰਦੇ ਹਨ।ਇਨ੍ਹਾਂ ਪਰਿਵਰਤਨਾਂ ਦਾ ਮੁੱਖ ਕਾਰਨ ਸ਼ਬਦਾਂ ਨਾਲ ਜੁੜਦੇ ਪਿਛੇਤਰ ਜਾਂ ਸੰਧੀ ਨੂੰ ਮੰਨਿਆ ਗਿਆ ਹੈ।ਛੇਵੇਂ ਅਧਿਆਂਇ ਵਿਚ ਦੁੱਤ, ਸੰਚਾਰ, ਸਵਰ ਆਗਮ, ਸੰਧੀ ਅਤੇ ਲੋਪ ਦੇ ਵਿਧਾਇਕ ਸੂਤਰਾਂ ਦੀ ਪੇਸ਼ਕਾਰੀ ਹੈ।ਸੰਧੀ ਵਿਧਾਨ ਤੋਂ ਸਪੱਸ਼ਟ ਹੁੰਦਾ ਹੈ ਕਿ ਜੋ ਵਰਨ ਜੁੜਨ ਵਾਸਤੇ ਉਤਸੁਕ ਹੁੰਦਾ ਹੈ, ਉਹ ਹਮੇਸ਼ਾਂ ਆਪਣਾ ਸਰੂਪ ਗੁਆ ਬੈਠਦਾ ਹੈ ਜਾਂ ਲਘੂ ਬਣ ਜਾਂਦਾ ਹੈ।ਇਸ

ਅਧਿਆਇ ਦੇ ਚੌਥੇ ਪਾਦ ਤੋਂ ਸੱਤਵੇਂ ਅਧਿਆਇ ਦੇ ਅਖੀਰ ਤੱਕ ਇੱਕ 'ਅੰਗਾਧਿਕਾਰ' ਨਾਮਕ ਵਿਸ਼ੇਸ਼ ਪ੍ਰਕਰਣ ਹੈ, ਜਿਸ ਵਿਚ ਉਨ੍ਹਾਂ ਪਰਿਵਰਤਨਾਂ ਦਾ ਉਲੇਖ਼ ਹੈ, ਜੋ ਪਿਛੇਤਰਾਂ ਕਰਕੇ ਮੂਲ ਸ਼ਬਦਾਂ ਜਾਂ ਮੂਲ ਸ਼ਬਦਾਂ ਕਰਕੇ ਪਿਛੇਤਰਾਂ ਵਿਚ ਹੁੰਦੇ ਹਨ।ਇਹ ਪਰਿਵਰਤਨ ਦੀਰਘ, ਹ੍ਰਸਵ, ਲੋਪ, ਆਗਮ, ਆਦੇਸ਼,ਗੁਣ ਅਤੇ ਵ੍ਰਿਧੀ ਦੇ ਵਿਧਾਨ ਵਿਚ ਵੇਖੇ ਜਾ ਸਕਦੇ ਹਨ।ਅੱਠਵੇਂ ਅਧਿਆਇ ਵਿਚ ਦੁੱਤ, ਸੰਧੀ, ਸ਼ੱਤਵ, ਕੱਤਵ, ਜਸ਼ਤਵ ਅਤੇ ਪਲੁਤ ਆਦਿ ਸ਼ਬਦਾਂ ਦਾ ਵਿਧਾਨ ਕੀਤਾ ਗਿਆ ਹੈ।ਇਸ ਅਧਿਆਇ ਵਿਚ 'ਪਦ-ਅਧਿਕਾਰ' ਅਤੇ ਤਿਙੰਤ ਬਾਰੇ ਵੀ ਚਰਚਾ ਹੋਈ ਹੈ।'ਅਸ਼ਟਾਧਿਆਈ' ਦੇ ਅਖੀਰ ਵਿਚ 'ਅ ਅ' ਸੂਤਰ ਹੈ, ਜਿਸ ਵਿਚ ਲੋਪ ਦੇ ਨਿਯਮਾਂ ਸੰਬੰਧੀ ਵੇਰਵਾ ਦਿੱਤਾ ਗਿਆ ਹੈ।

'ਅਸ਼ਟਾਧਿਆਈ' ਦੇ ਪਹਿਲੇ ਭਾਗ ਵਿਚ'ਮਹੇਸ਼ਵਰ ਸੂਤਰ' ਦੁਆਰਾ ਸੰਸਕ੍ਰਿਤ ਦੀਆਂ ਧੁਨੀਆਂ ਦੇ 42 ਪ੍ਰਤਿਆਹਾਰ ਬਣਾਏ ਗਏ ਹਨ।ਭਾਸ਼ਾਈ ਧੁਨੀਆਂ ਦੀ ਵਰਗਵੰਡ ਉਚਾਰਨ ਵਾਸਤੇ ਕੀਤੀਆਂ ਕੋਸ਼ਿਸ਼ਾਂ ਜਾਂ ਪ੍ਰਯਤਨ ਤੇ ਉਚਾਰਨ ਸਥਾਨ ਦੇ ਆਧਾਰ ਉਤੇ ਕੀਤੀ ਗਈ ਹੈ।ਉਚਾਰਨ ਪ੍ਰਯਤਨ ਨੂੰ ਅੱਗਿਓਂ ਦੋ ਭਾਗਾਂ- ਅੰਦਰੂਨੀ ਪ੍ਰਯਤਨ(ਸਪ੍ਰਿਸ਼ਟ, ਈਸਤ ਸਪ੍ਰਿਸ਼ਟ, ਵਿਵ੍ਰਿਤ, ਈਸਤ ਵਿਵ੍ਰਿਤ, ਸੰਵ੍ਰਿਤ) ਤੇ ਬਾਹਰੀ ਪ੍ਰਯਤਨ (ਵਿਵਾਰ, ਸੰਵਾਰ, ਸੁਆਸ, ਨਾਦ, ਘੋਸ਼, ਅਘੋਸ਼) ਵਿਚ ਵੰਡਿਆ ਗਿਆ ਹੈ।ਵਰਨ ਨਿਰੂਪਣ ਦੇ ਅੰਤਰਗਤ ਹੀ ਸੰਧੀ ਦੇ ਵਿਧਾਨ ਨੂੰ ਪੇਸ਼ ਕੀਤਾ ਹੈ। ਸੰਧੀ ਕਦੋਂ ਤੇ ਕਿੰਨ੍ਹਾਂ ਹਾਲਾਤਾਂ ਵਿਚ ਹੁੰਦੀ ਹੈ, ਇਸ ਸੰਦਰਭ ਵਿਚ ਵਿਸ਼ੇਸ਼ ਸੂਤਰਾਂ ਦੁਆਰਾ ਨਿਯਮ ਪੇਸ਼ ਕੀਤੇ ਗਏ ਹਨ।ਸੰਸਕ੍ਰਿਤ ਵਿਚ ਹੁੰਦੀ ਸੰਧੀ ਨੂੰ ਮੁੱਖ ਰੂਪ ਵਿਚ ਤਿੰਨ ਭਾਗਾਂ- ਸਵਰ ਸੰਧੀ, ਵਿਅੰਜਨ ਸੰਧੀ ਤੇ ਵਿਸਰਗ ਸੰਧੀ ਵਿਚ ਵੰਡਿਆ ਗਿਆ ਹੈ।ਇਹਨਾਂ ਤਿੰਨਾਂ ਕਿਸਮਾਂ ਦੇ ਅੱਗੋਂ ਕਈ ਕਈ ਭੇਦ ਦੱਸਕੇ ਵੱਖ-ਵੱਖ ਸੂਤਰਾਂ ਦੁਆਰਾ ਉਹਨਾਂ ਸੰਬੰਧੀ ਨਿਯਮਾਂ ਦਾ ਵਿਧਾਨ ਕੀਤਾ ਗਿਆ ਹੈ।

ਦੂਜੇ ਭਾਗ ਵਿਚ 'ਸੁਬੰਤ ਤੇ ਤਿਙੰਤ੍' ਸਿਰਲੇਖ ਹੇਠਾਂ ਪਦ ਨਿਰਮਾਣ ਦੇ ਨਿਯਮਾਂ ਸੰਬੰਧੀ ਅਧਿਐਨ ਵਿਸ਼ਲੇਸ਼ਣ ਕੀਤਾ ਗਿਆ ਹੈ। ਭਾਸ਼ਾ ਦੀਆਂ ਸ਼ਬਦ ਸ਼੍ਰੇਣੀਆਂ ਨੂੰ ਵਰਗੀਕ੍ਰਿਤ ਕਰਦਿਆਂ ਦੋ ਭਾਗਾਂ ਵਿਕਾਰੀ ਅਤੇ ਅਵਿਕਾਰੀ ਸ਼ਬਦਾਂ ਵਿਚ ਵੰਡਿਆ ਗਿਆ ਹੈ।ਪਦ ਨਿਰਮਾਣ ਦਾ ਆਧਾਰ 'ਪ੍ਰਾਤਿਪਦਿਕ' ਅਤੇ 'ਧਾਤੂ' ਹੈ।ਇਨ੍ਹਾਂ ਨਾਲ ਪਿਛੇਤਰਾਂ ਦੀ ਵਰਤੋਂ ਕਰਕੇ ਨਵੇਂ ਸ਼ਬਦਾਂ ਦੀ ਸਿਰਜਣਾ ਕੀਤੀ ਜਾ ਸਕਦੀ ਹੈ। ਪ੍ਰਾਤਿਪਦਿਕ ਤੇ ਧਾਤੂਆਂ ਨਾਲ ਵਿਭਕਤੀ ਮੂਲਕ (ਨਾਂਵੀ ਵਿਭਕਤੀ (ਸੁਬੰਤ੍) ਅਤੇ ਕਿਰਿਆਵੀ ਵਿਭਕਤੀ(ਤਿਙੰਤ੍)) ਪਿਛੇਤਰ ਅਤੇ ਵਿਉਤਪਤੀ ਮੂਲਕ ਪਿਛੇਤਰ ਜੁੜਦੇ ਹਨ। ਧਾਤੂਆਂ ਨਾਲ 'ਤਿੰਙ੍' ਪਿਛੇਤਰ ਲੱਗਦੇ ਹਨ। ਇਸ ਕਰਕੇ ਇਨ੍ਹਾਂ ਨੂੰ 'ਤਿਙੰਤ੍' ਕਿਹਾ ਗਿਆ ਹੈ। ਤਧਿੱਤ,ਸਮਾਸ,ਇਸਤਰੀ ਪ੍ਰਤਿਐ ਅੰਤਕ ਸ਼ਬਦ, ਅੱਵੈ ਅਤੇ ਕ੍ਰਿਤ੍ ਪਿਛੇਤਰਾਂ ਤੋਂ ਬਣੇ ਸ਼ਬਦ ਰੂਪ ਪ੍ਰਾਤਿਪਦਿਕ ਦੀ ਸ਼੍ਰੇਣੀ ਵਿਚ ਆਉਂਦੇ ਹਨ।ਇਨ੍ਹਾਂ ਸਾਰੇ ਸ਼ਬਦਾਂ ਦੇ ਪਿੱਛੇ 'ਸੁਪ੍' ਪਿਛੇਤਰ ਲੱਗਦੇ ਹਨ। ਇਸ ਕਰਕੇ ਇਨ੍ਹਾਂ ਨੂੰ 'ਸੁਬੰਤ੍' ਪਦ ਆਖਿਆ ਗਿਆ ਹੈ।ਤਧਿੱਤ, ਇਸਤਰੀ ਪ੍ਰਤਿਐ ਅਤੇ ਸਮਾਸੀ ਸ਼ਬਦ ਰੂਪਾਂ ਨੂੰ ਨਾਂਵੀ ਵਿਭਕਤੀ ਦੁਆਰਾ ਸਾਕਾਰ ਕੀਤਾ ਜਾਂਦਾ ਹੈ ਜਦਕਿ ਦੂਸਰੇ ਰੂਪ ਕਿਰਿਆਵੀ ਵਿਭਕਤੀ ਦੁਆਰਾ ਸਾਕਾਰ ਹੁੰਦੇ ਹਨ।

ਤੀਜੇ ਭਾਗ ਭਾਵ ਧਾਤੂ-ਪਾਠ ਵਿਚ ਲੌਕਿਕ ਸੰਸਕ੍ਰਿਤ ਦੀਆਂ 1967 ਧਾਤੂਆਂ ਨੂੰ ਦਸ ਵਰਗਾਂ ਵਿਚ ਵੰਡਕੇ ਵਿਸ਼ਲੇਸ਼ਿਤ ਕੀਤਾ ਹੈ। ਵੱਖ-ਵੱਖ ਤਰ੍ਹਾਂ ਦੀਆਂ ਵਿਆਕਰਨਿਕ ਸ਼੍ਰੇਣੀਆਂ ਦੇ ਆਧਾਰ ਉਤੇ ਧਾਤੂਆਂ ਦੇ ਕਈ ਵਰਗ ਅਤੇ ਉਪ-ਵਰਗ ਬਣਦੇ ਹਨ।ਤਿੰਨ ਪਰਕਾਰ ਦੇ ਧਾਤੂ ਭੇਦ-ਆਤਮਨੇਪਦੀ, ਪਰਸਮੈਪਦੀ ਤੇ ਉਭੈਪਦੀ ਦੱਸੇ ਹਨ।'ਕਰਮ' ਦੇ ਨਜ਼ਰੀਏ ਤੋਂ ਵੀ ਧਾਤੂਆਂ ਦੇ ਤਿੰਨ ਭੇਦ- ਸਕਰਮਕ, ਅਕਰਮਕ ਅਤੇ ਦੁਕਰਮਕ ਹਨ। ਧਾਤੂ ਰੂਪਾਂ ਨਾਲ ਜੁੜਨ ਵਾਲੇ ਕਿਰਦੰਤ ਪਿਛੇਤਰਾਂ ਨੂੰ ਤਿੰਨ ਕਿਸਮਾਂ- 'ਕ੍ਰਿਤ', ਕ੍ਰਿਤਯ' ਅਤੇ ਉਣਾਦਿ ਤਹਿਤ ਪੇਸ਼ ਕੀਤਾ ਗਿਆ ਹੈ। ਤਿਙੰਤ੍ ਪਿਛੇਤਰਾਂ ਵਾਂਗ ਇਹ ਵੀ ਕੇਵਲ ਧਾਤੂਆਂ ਨਾਲ ਹੀ ਜੁੜਦੇ ਹਨ, ਕਿਰਦੰਤਾਂ ਅਤੇ ਤਿਙੰਤ੍ ਪਿਛੇਤਰਾਂ ਵਿਚ ਬੁਨਿਆਦੀ ਅੰਤਰ ਇਹ ਹੈ ਕਿ ਤਿਙੰਤ੍ ਰੂਪ ਕਿਰਿਆਵੀ ਹੁੰਦੇ ਹਨ ਅਤੇ ਇਹ(ਕਿਰਦੰਤ)ਨਾਂਵ, ਵਿਸ਼ੇਸ਼ਣ ਅਤੇ ਕਿਰਿਆ ਰੂਪਾਂ ਦੀ ਸਿੱਧੀ ਕਰਦੇ ਹਨ।

ਕਿਰਿਆ ਦੀ ਅਵਸਥਾ ਦਾ ਬੋਧ ਕਰਾਉਣ ਵਾਸਤੇ ਵਿਆਕਰਨਿਕ ਕਾਲ(Tense) ਨੂੰ ਦਸ ਨਿਯਮਾਂ ਤਹਿਤ ਵਿਚਾਰਿਆ ਹੈ,ਜਿਸ ਨੂੰ 'ਲਕਾਰ' ਕਿਹਾ ਗਿਆ ਹੈ।ਕਿਰਿਆ ਦੇ ਭੂਤਕਾਲੀ ਅਰਥਾਂ ਦਾ ਬੋਧ ਕਰਵਾਉਣ ਵਾਸਤੇ 'ਲੰਙ੍', 'ਲਿਟ੍' ਅਤੇ 'ਲੁੰਙ੍' ਲਕਾਰ ਰੂਪਾਂ ਦੀ ਵਰਤੋਂ ਕੀਤੀ ਗਈ ਹੈ। ਜੋ ਕਿਰਿਆ ਥੋੜ੍ਹਾ ਸਮਾਂ ਪਹਿਲਾ ਹੀ ਹੋਈ ਹੋਵੇ ਉਸ ਨੂੰ ਦਰਸਾਉਣ ਵਾਸਤੇ 'ਲੰਙ੍' ਲਕਾਰ ਵਰਤਿਆ ਹੈ।ਪਰੰਤੂ ਜਿਥੇ ਕਿਰਿਆ ਨੂੰ ਬੀਤਿਆਂ ਬਹੁਤ ਜ਼ਿਆਦਾ ਸਮਾਂ ਹੋ ਗਿਆ ਹੋਵੇ ਉਥੇ 'ਲਿਟ੍' ਲਕਾਰ ਦੀ ਵਰਤੋਂ ਦਾ ਨਿਯਮ ਦਿੱਤਾ ਗਿਆ ਹੈ। ਵਰਤਮਾਨ ਕਾਲ ਨੂੰ 'ਲਟ੍' ਲਕਾਰ ਦੁਆਰਾ ਦਰਸਇਆ ਗਿਆ ਹੈ। ਭਵਿੱਖਕਾਲ ਦੀ ਕਿਰਿਆ ਦਾ ਬੋਧ 'ਲ੍ਰਿਟ੍' ਅਤੇ 'ਲੁਟ੍' ਲਕਾਰਾਂ ਦੁਆਰਾ ਕਰਾਇਆ ਜਾਂਦਾ ਹੈ।ਇਨ੍ਹਾਂ ਦੋਵਾਂ ਲਕਾਰਾਂ ਵਿਚ ਬੁਨਿਆਦੀ ਅੰਤਰ ਇਹ ਹੈ ਕਿ ਦੂਰਵਰਤੀ ਭਵਿੱਖ ਨੂੰ ਦਰਸਾਉਣ ਵਾਸਤੇ 'ਲੁਟ੍' ਲਕਾਰ ਅਤੇ ਨਿਕਟ ਵਰਤੀ ਭਵਿੱਖ ਦੇ ਬੋਧ ਵਾਸਤੇ 'ਲ੍ਰਿਟ੍' ਲਕਾਰ ਦੀ ਵਰਤੋਂ ਹੁੰਦੀ ਹੈ। ਭਵਿਖਕਾਲੀ ਕਿਰਿਆ ਦੇ ਬੋਧ ਵਾਸਤੇ 'ਲ੍ਰਿੰਗ੍' ਤੇ 'ਲੋਟ੍' ਲਕਾਰ ਵਰਤੇ ਜਾਂਦੇ ਹਨ।ਦੂਜੀ ਕਿਸਮ ਦਾ 'ਲੋਟ੍'ਲਕਾਰ ਭਵਿਖਕਾਲੀ ਕਿਰਿਆ ਰੂਪਾਂ ਵਿਚ ਬੇਨਤੀ, ਸੱਦਾ, ਆਗਿਆ ਜਾਂ ਸਲਾਹ ਦੇ ਸੰਬੰਧ ਵਿਚ ਵਰਤਿਆ ਜਾਂਦਾ ਹੈ।

'ਅਸ਼ਟਾਧਿਆਈ' ਦੇ ਚੌਥੇ ਭਾਗ ਵਿਚ ਗਣ-ਪਾਠਾਂ ਦਾ ਨਿਰਦੇਸ਼ ਕੀਤਾ ਗਿਆ ਹੈ। ਸਾਰੀਆਂ ਧਾਤੂਆਂ ਨੂੰ ਦਸ ਭਾਗਾਂ ਵਿਚ ਵੰਡਿਆ ਗਿਆ ਹੈ,ਇਨਾਂ ਨੂੰ 'ਗਣ' ਕਿਹਾ ਗਿਆ ਹੈ।ਕ੍ਰਮਵਾਰ ਇਨ੍ਹਾਂ ਦੇ ਨਾਂ- ਭਵਾਦਿਗਣ, ਅਦਾਦਿਗਣ, ਜੁਹੋਤਯਾਦਿਗਣ, ਦਿਵਾਦਿਗਣ, ਸਵਾਦਿਗਣ, ਤੁਦਾਦਿਗਣ, ਰੁਧਾਦਿਗਣ, ਤਨਾਦਿਗਣ, ਕ੍ਰਿਯਾਦਿਗਣ ਅਤੇ ਚੁਰਾਦਿਗਣ ਹਨ।ਪਾਣਿਨੀ ਨੇ ਸੂਤਰਾਂ ਦੁਆਰਾ 258 ਸਬਦਾਂ ਦਾ ਗਣ-ਪਾਠ ਵਿਚ ਨਿਰੂਪਣ ਕੀਤਾ ਹੈ।

ਅਸ਼ਟਾਧਿਆਈ ਵਿਚ 33 ਸੂਤਰ ਕਾਰਕ ਦੇ ਸਿਧਾਂਤ ਦਾ ਨਿਰੂਪਣ ਕਰਦੇ ਹਨ।ਪਰ ਕਿਸੇ ਵੀ ਸੂਤਰ ਵਿਚ ਕਾਰਕ ਦੇ ਸੰਕਲਪ ਨੂੰ ਵਿਸ਼ੇਸ਼ ਰੂਪ ਵਿਚ ਪੇਸ਼ ਨਹੀਂ ਕੀਤਾ। ਇਸ ਸੰਬੰਧ ਵਿਚ ਪਤੰਜਲੀ ਦਾ ਵਿਚਾਰ ਹੈ ਕਿ ਇਹ ਇੱਕ 'ਅਨਵਰਥ' ਸੰਗਿਆ ਦੇ ਸੰਦਰਭ ਵਿਚ ਪੇਸ਼ ਹੋਇਆ ਹੈ।ਇਹ ਸੰਗਿਆ ਪਾਣਿਨੀ ਦੇ ਸਮੇਂ ਵਿਚ ਇੱਕ ਜਾਣੀ ਪਛਾਣੀ ਵਿਆਕਰਨਿਕ ਮਦ ਵਜੋਂ ਪ੍ਰਚਿੱਲਤ ਸੀ, ਇਸ ਕਰਕੇ ਉਸ ਨੇ ਕਾਰਕ ਨੂੰ ਵਿਸ਼ੇਸ਼ ਰੂਪ ਵਿਚ ਵਿਖਿਆਤ ਕਰਨ ਦੀ ਜਰੂਰਤ ਹੀ ਨਹੀਂ ਸਮਝੀ ਜਾਂ ਫ਼ਿਰ ਇਸ ਦਾ ਕਾਰਨ ਉਸਦੀ ਸੰਜਮਤਾ ਅਤੇ ਸੰਖ਼ੇਪਤਾ ਵਾਲੀ ਰੁਚੀ ਹੋ ਸਕਦੀ ਹੈ। 'ਅਸ਼ਟਾਧਿਆਈ' ਵਿਚ ਪ੍ਰਸਤੁਤ ਕਾਰਕ

ਸੰਬੰਧ ਵਿਚ ਕਾਰਕ ਕਿਰਿਆ ਦੀ ਉਤਪਤੀ ਵਿਚ ਸਹਾਇਕ ਰੋਲ ਅਦਾ ਕਰਦਾ ਹੈ।ਵਾਕ ਵਿਚ ਕਿਰਿਆ ਪਦ ਦੁਆਰਾ ਹੁੰਦਾ ਕਾਰਜ, ਪਾਣਿਨੀ ਦੇ ਕਾਰਕ ਸਿਧਾਂਤ ਦਾ ਕੇਂਦਰੀ ਧੁਰਾ ਹੈ।ਵਾਕ ਵਿਚ ਕਾਰਜ ਦੇ ਨਾਲ ਸੰਬੰਧਿਤ ਨਾਂਵਪਦਾਂ ਦੁਆਰਾ ਪ੍ਰਸਤੁਤ ਤੱਤ ਕਾਰਕ ਅਧੀਨ ਵਿਚਰਦੇ ਹਨ। ਨਾਂਵ ਪਦ ਅਤੇ ਕਿਰਿਆ ਪਦ ਦੇ ਆਪਸੀ ਸੰਬੰਧਾਂ ਦੇ ਆਧਾਰ ਉਪਰ ਛੇ ਕਿਸਮ ਦੇ ਕਾਰਕ ਰੂਪਾਂ ਦਾ ਨਿਰਦੇਸ਼ ਕੀਤਾ ਗਿਆ ਹੈ-

ਕਰਤਾ ਕਾਰਕ- *ਸਵਤੰਤਰਹ ਕਰਤਾ (1-4-54)*

ਕਰਮ ਕਾਰਕ- *ਕਰਤੁਰੀਪਿਸਤਤਮੰ ਕਰਮ (1-4-49)*

ਕਰਣ ਕਾਰਕ- *ਸਾਧਕਤਮੰ ਕਰਣਮ੍ (1-4-42)*

ਸੰਪਰਦਾਨ ਕਾਰਕ- *ਕਰਮਣਾ ਯਮਪ੍ਰੈਤਿ ਸ ਸੰਪਰਦਾਨਮ੍ (1-4-32)*

ਅਪਾਦਾਨ ਕਾਰਕ- *ਧਰੁਵਮਪਾਯੇਅਪਾਦਾਨਮ੍ (1-4-24)*

ਅਧਿਕਰਣ ਕਾਰਕ- *ਆਧਾਰੋਅਧਿਕਰਣਮ੍ (1-4-45)*

ਕੁੱਲ 73 ਸੂਤਰਾਂ ਵਿਚ ਪ੍ਰਾਤਿਪਦਿਕਾਂ ਨਾਲ ਜੁੜਨ ਵਾਲੀਆਂ ਸੱਤ ਵਿਭਕਤੀਆਂ ਦਾ ਨਿਰੂਪਣ ਕੀਤਾ ਹੈ। ਵਿਭਕਤੀਆਂ ਕਾਰਕੀ ਸੰਬੰਧਾਂ ਨੂੰ ਸੂਚਿਤ ਕਰਕੇ ਉਜਾਗਰ ਕਰਦੀਆਂ ਹਨ।ਕਾਰਕਾਂ ਨਾਲ ਜੁੜਨ ਵਾਲੀਆਂ 'ਨਾਂਵੀ ਵਿਭਕਤੀਆਂ' "ਸੁਪ੍" ਦੀ ਸ਼੍ਰੇਣੀ ਵਿਚ ਆਉਂਦੀਆਂ ਹਨ ਅਤੇ ਇਨ੍ਹਾਂ ਦੁਆਰਾ ਸੁਬੰਤ ਰੂਪਾਂ ਦੀ ਨਿਸ਼ਪਤੀ ਹੁੰਦੀ ਹੈ।ਸੁਪ੍ ਵਿਭਕਤੀਆਂ ਦੇ ਵਰਗ ਨੂੰ ਰੂਪ ਦੇ ਆਧਾਰ ਉਪਰ ਨਹੀਂ ਬਲਕਿ ਕਾਰਜ ਦੇ ਆਧਾਰ ਉਤੇ ਬਣਇਆ ਗਿਆ ਹੈ।ਹਰੇਕ ਵਰਗ ਵਿਚ ਨਾਂਵ ਸ਼ਬਦਾਂ ਦੇ ਮੁਤਾਬਿਕ ਭਿੰਨ-ਭਿੰਨ ਸੁਪ੍ ਵਿਭਕਤੀਆਂ ਲਗਦੀਆਂ ਹਨ ਅਤੇ ਜਿੰਨ੍ਹਾਂ ਸ਼ਬਦਾਂ ਦੇ ਅਖੀਰ ਵਿਚ ਜੁੜਦੀਆਂ ਹਨ ਉਨ੍ਹਾਂ ਨੂੰ 'ਸੁਬੰਤ'ਪਦ ਆਖਿਆ ਜਾਂਦਾ ਹੈ।ਦੂਜੀ ਕਿਸਮ ਦੀਆਂ 'ਕਿਰਿਆਵੀ ਵਿਭਕਤੀਆਂ' "ਤਿੰਙ੍" ਪਿਛੇਤਰਾਂ( ਕਿਰਦੰਤ,ਕ੍ਰਿਤਯ ਕ੍ਰਿਤ ਆਦਿ) ਨਾਲ ਅੰਕਿਤ ਹੋਕੇ 'ਤਿਙੰਤ੍' ਰੂਪਾਂ ਦੀ ਸਿਰਜਣਾ ਕਰਦੀਆਂ ਹਨ।

ਕੁਝ ਵਿਕੋਲਿਤਰੇ ਸੂਤਰਾਂ ਵਿਚ ਵਾਚ ਦੇ ਸੰਕਲਪ ਸੰਬੰਧੀ ਵਿਚਾਰ ਪੇਸ਼ ਕੀਤੇ ਮਿਲਦੇ ਹਨ।ਪਾਣਿਨੀ ਨੇ ਵਾਚ ਦੇ ਤਿੰਨ ਸਰੂਪ-ਕਰਤਰੀਵਾਚ, ਕਰਮਣੀਵਾਚ ਤੇ ਭਾਵ ਵਾਚ ਦੱਸ ਹਨ।ਉਸਨੇ ਵਾਚ ਦਾ ਲੱਛਣ ਤੇ ਨਿਰਨਾਂ ਰੂਪ ਤੇ ਅਰਥ ਦੋਵਾਂ ਆਧਾਰਾਂ ਉਤੇ ਕੀਤਾ ਹੈ।

## 2

ਵਿਹਾਰਕ ਪੱਧਰ ਤੇ ਪੰਜਾਬੀ ਭਾਸ਼ਾ ਦਾ ਅਧਿਐਨ ਕੀਤਿਆ ਗਿਆਤ ਹੁੰਦਾ ਹੈ ਕਿ ਪੰਜਾਬੀ ਦੀ ਧੁਨੀ ਵਿਉਂਤ ਦਾ ਆਧਾਰ 'ਵਾਜਸਨੇਈ ਪ੍ਰਾਤਿਸ਼ਾਖ਼ਾ' ਹੈ।ਸੰਸਕ੍ਰਿਤ ਤੋਂ ਪੰਜਾਬੀ ਤੱਕ ਅੱਪੜਦਿਆਂ ਪੰਜਾਬੀ ਦੇ ਸਵਰਾਂ ਵਿਚੋਂ /ਰਿ/ ਅਤੇ /ਲਰੀ/ ਪੂਰੀ ਤਰ੍ਹਾਂ ਗ਼ਾਇਬ ਹੋ ਚੁੱਕੇ ਹਨ।ਅਸ਼ਟਾਧਿਆਈ ਵਿਚ /ਯ/,/ਰ/,/ਲ/ ਤੇ /ਵ/ ਨੂੰ ਅਰਧ ਸਵਰ ਦੱਸਿਆ ਹੈ ਪਰੰਤੂ ਪੰਜਾਬੀ ਵਿਚ /ਯ/ ਅਤੇ /ਵ/ ਹੀ ਦੋ ਅਰਧ ਸਵਰ ਮਿਲਦੇ ਹਨ।ਸੰਸਕ੍ਰਿਤ ਵਿਚਲੇ ਨਾਦੀ ਮਹਾਂਪ੍ਰਾਣ ਵਿਅੰਜਨ /ਘ/,/ਝ/,/ਧ/ ਤੇ /ਭ/ ਦੀ ਪੰਜਾਬੀ ਵਿਚ ਮਹਾਂਪ੍ਰਾਣਤਾ ਤਾਂ ਕਾਇਮ ਹੈ ਪਰ ਇਹਨਾਂ ਵਿਚ ਆਂਸ਼ਿਕ ਪੱਧਰ ਤੇ ਰੂਪਾਂਤਰਣ ਜ਼ਰੂਰ ਹੋਇਆ ਹੈ। ਸੰਸਕ੍ਰਿਤ ਵਾਲਾ ਸੰਯੁਕਤ ਵਿਅੰਜਨ /ਕਸ਼/ ਪੰਜਾਬੀ ਵਿਚ ਆਕੇ /ਖ/ ਵਿਚ ਤਬਦੀਲ ਹੋ ਗਿਆ ਹੈ।ਸੰਸਕ੍ਰਿਤ ਦੇ /ਸ਼/ ( 'ਸ਼ਟਕੋਣ' ਸ਼ਬਦ ਵਾਲਾ ਪਹਿਲਾ ਵਰਨ) ਤੋਂ ਪੰਜਾਬੀ ਵਿਚ /ਖ਼/ ਬਣਿਆ ਹੈ।ਇਸ ਤਰ੍ਹਾਂ ਭਾਵੇਂ

ਆਧੁਨਿਕ ਭਾਸ਼ਾ ਵਿਗਿਆਨ ਵਿਚ ਧੁਨੀ ਵਿਗਿਆਨ ਦੀ ਸ਼ਾਖਾ ਕਾਫੀ ਵਿਕਸਿਤ ਹੋ ਚੁਕੀ ਹੈ। ਪਰ ਪਾਣਿਨੀ ਦੁਆਰਾ ਕੀਤੇ ਗਏ ਵਰਨ ਨਿਰੂਪਣ ਦਾ ਇਤਿਹਾਸਕ ਮਹੱਤਵ ਜ਼ਰੂਰ ਹੈ।ਜਿਥੋਂ ਤੱਕ ਸੰਧੀ ਵਿਧਾਨ ਦਾ ਸੰਬੰਧ ਹੈ, ਉਹ ਪੰਜਾਬੀ ਵਿਚ ਵੀ ਪਾਣਿਨੀ ਦੇ ਨਿਯਮਾਂ ਅਨੁਸਾਰ ਹੀ ਸੰਭਵ ਹੈ। ਸੂਤਰ ਨੰ. (6-1-187) ਮੁਤਾਬਿਕ ਜਦੋਂ /ਅ/, /ਆ/ ਤੋਂ /ਈ/ ਜਾਂ /ਇ/ ਹੋਵੇ ਤਾਂ /ਏ/ ਵਿਚ, /ਉ/ ਜਾਂ /ਊ/ ਹੋਵੇ ਤਾਂ /ਓ/ ਵਿਚ ਬਦਲ ਜਾਂਦਾ ਹੈ।ਇਸ ਨੂੰ 'ਵ੍ਰਿਧ' ਜਾਂ ਵੱਡੀ ਸੰਧੀ ਕਿਹਾ ਗਿਆ ਹੈ। ਜਿਵੇਂ;ਸਰਵ+ਉਤਮ=ਸਰਵੋੱਤਮ, ਗਣ+ਈਸ਼=ਗਣੇਸ਼, ਉਪ+ਇੰਦਰ=ਓਪੇਂਦਰ ਅਤੇ ਮਹਾਂ+ਇੰਦਰ=ਮਹੇਂਦਰ ਆਦਿ। ਇਸ ਸੰਧੀ ਨੂੰ ਅਜੋਕੀ ਪੰਜਾਬੀ ਵਿਚ ਦੇਖਿਆ ਜਾ ਸਕਦਾ ਹੈ; ਜਿਵੇਂ- ਪੰਚਾ+ਇਤ=ਪੰਚੈਤ, ਮਹਾ+ਏਣ=ਮਹੈਣ ਆਦਿ। ਸੂਤਰ (8-4-40) ਅਨੁਸਾਰ ਜੇਕਰ 'ਤਵਰਗ' ਤੋਂ ਪਹਿਲਾਂ ਜਾਂ ਮਗਰੋਂ /ਸ਼/ ਤੇ 'ਚਵਰਗ' ਆਵੇ ਤਾਂ /ਸ੍/ ਤੋਂ /ਸ਼/ ਅਤੇ 'ਤਵਰਗ' ਤੋਂ 'ਚਵਰਗ' ਤਬਦੀਲ ਹੋ ਜਾਂਦਾ ਹੈ- ਉਤ+ਚਾਰਨ=ਉਚਾਰਨ,ਸਦ੍+ਜਣ=ਸੱਜਣ ਆਦਿ। ਸੂਤਰ ਨੰ. (8-4-43) ਵਿਚ ਇਹ ਨਿਯਮ ਵੀ ਬਣਾਇਆ ਹੈ ਕਿ ਸ਼ਬਦਾਂ ਵਿਚ /ਸ਼/ ਤੋਂ ਮਗਰੋਂ ਕੋਈ ਵਿਅੰਜਨ ਤਬਦੀਲੀ ਨਹੀਂ ਹੁੰਦੀ; ਜਿਵੇਂ- ਪ੍ਰਸ਼+ਨ=ਪ੍ਰਸ਼ਨ, ਬਿਸ਼+ਨ=ਬਿਸ਼ਨ ਅਤੇ ਕ੍ਰਿਸ਼+ਨ=ਕ੍ਰਿਸ਼ਨ ਆਦਿ।ਇਸ ਪ੍ਰਕਾਰ ਸੰਧੀ ਵਿਧਾਨਕ ਸੂਤਰਾਂ ਦੀ ਲੋਅ ਵਿਚ ਪੰਜਾਬੀ ਦੇ ਸੰਧੀ ਨਿਯਮਾਂ ਦੀ ਅਨੁਕੂਲਤਾ ਪਰਖੀ ਹੈ।

ਪੰਜਾਬੀ ਦੇ ਮੁਢਲੇ ਵਿਆਕਰਨਾਂ ਵਿਚ ਪਰੰਪਰਾਈ ਵਿਆਕਰਨ ਅਤੇ ਭਾਰਤੀ ਸਨਾਤਨੀ ਸੰਸਕ੍ਰਿਤ ਵਿਆਕਰਨ ਅਨੁਸਾਰ ਕੀਤੀ ਸ਼ਬਦ ਵੰਡ ਨੂੰ ਮਿਸਰਤ ਰੂਪ ਵਿਚ ਹੀ ਅਪਣਾਇਆ ਹੈ।ਇਥੋਂ ਇੱਕ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਇਹਨਾਂ ਲੇਖਕਾਂ ਨੇ ਸ਼ਬਦ ਨਿਰਮਾਣ ਦੇ ਅਧਿਐਨ ਨੂੰ ਗੰਭੀਰਤਾ ਨਾਲ ਵਾਚਿਆ ਹੈ।ਪਾਣਿਨੀ ਵਿਆਕਰਨ ਦੇ ਮਾਡਲ ਅਨੁਸਾਰ ਪੰਜਾਬੀ ਸ਼ਬਦ ਰਾਸ਼ੀ ਨੂੰ 'ਵਿਕਾਰੀ ਤੇ 'ਅਵਿਕਾਰੀ' ਸ਼ਬਦਾਂ ਵਿਚ ਰੱਖਕੇ ਵਿਚਾਰਿਆ ਜਾ ਸਕਦਾ ਹੈ।

ਪੰਜਾਬੀ ਦੇ ਮੂਲ 'ਵਿਕਾਰੀ' ਸ਼ਬਦ **ਪ੍ਰਾਤਿਪਦਿਕ** ਤੇ **ਧਾਤੂ** ਹਨ। 'ਪ੍ਰਾਤਿਪਦਿਕਾਂ' ਨਾਲ ਜਦੋਂ ਵਿਭਕਤੀਆਂ ਨੂੰ ਜੋੜਕੇ ਸ਼ਬਦ ਰੂਪਾਂ ਦੀ ਸਿੱਧੀ ਕੀਤੀ ਜਾਂਦੀ ਹੈ ਤਾਂ ਇਨ੍ਹਾਂ ਦੀਆਂ ਤਿੰਨ ਕਿਸਮਾਂ- ਨਾਂਵ, ਪੜਨਾਂਵ ਅਤੇ ਵਿਸ਼ੇਸ਼ਣ ਬਣਦੇ ਹਨ।ਪ੍ਰਾਤਿਪਦਿਕਾਂ ਤੋਂ ਬਣੇ ਸ਼ਬਦ ਲਿੰਗ ਅਤੇ ਵਚਨ ਦਾ ਬੋਧ ਕਰਾਉਂਦੇ ਹਨ ਜਦਕਿ ਧਾਤੂਆਂ ਤੋਂ ਨਿਸ਼ਪਤ ਸ਼ਬਦਾਂ ਤੋਂ ਪੁਰਖ਼ ਅਤੇ ਲਿੰਗ ਦਾ ਵਿਆਕਰਨਿਕ ਬੋਧ ਪ੍ਰਾਪਤ ਹੁੰਦਾ ਹੈ।ਪੰਜਾਬੀ ਵਿਚ ਤਧਿੱਤ, ਇਸਤਰੀ ਪ੍ਰਤਿਐ ਅਤੇ ਸਮਾਸੀ ਸ਼ਬਦਾਂ ਨੂੰ 'ਸੁਬੰਤ' ਸ਼ਬਦਾਂ ਦੀ ਸ਼੍ਰੇਣੀ ਵਿਚ ਆਉਂਦੇ ਹਨ ਅਤੇ ਧਾਤੂ ਨਾਲ ਲੱਗਣ ਵਾਲੇ 'ਤਿੰਙ੍' ਪਿਛੇਤਰਾਂ(ਕਿਰਦੰਤ, ਕ੍ਰਿਤਯ, ਉਣਾਦਿ, ਣਾਮੁਲ ਤੇ ਤੁਮੁਨ) ਦੇ ਦੁਆਰਾ ਸਿੱਧ ਹੋਏ ਸ਼ਬਦਾਂ ਨੂੰ 'ਤਿਙੰਤ੍' ਰੂਪ ਵਿਚ ਵਿਚਰਦੇ ਹਨ।'ਅਸ਼ਟਾਧਿਆਈ' ਵਿਚ ਅਵਿਕਾਰੀ (ਅੱਵਿਆਂ) ਦੀ ਸ਼੍ਰੇਣੀ ਵਿਚ ਕਿਰਿਆ ਵਿਸ਼ੇਸ਼ਣ, ਨਿਪਾਤ ਤੇ ਉਪਸਰਗ ਨੂੰ ਰੱਖਿਆ ਗਿਆ ਹੈ।ਪਰ ਅਜੋਕੀ ਪੰਜਾਬੀ ਵਿਚ ਅਵਿਕਾਰੀ ਸ਼ਬਦਾਂ ਦੀ ਸ਼੍ਰੇਣੀ ਵਿਚ ਕਿਰਿਆ ਵਿਸ਼ੇਸ਼ਣ ਤੇ ਨਿਪਾਤ ਨਾਲ ਸੰਬੰਧਕ ਤੇ ਯੋਜਕ ਵੀ ਸਾਮਿਲ ਹੋ ਗਏ ਹਨ।ਪੰਜਾਬੀ ਵਿਚ ਇਹ ਸ਼ਬਦ ਵਿਕਾਰੀ ਤੇ ਅਵਿਕਾਰੀ ਵੀ ਹਨ।

ਪੰਜਾਬੀ ਭਾਸ਼ਾ ਉਪਰ ਪਾਨਿਨੀਦੁਆਰਾ ਵਿਧਾਨ ਕੀਤੇ 'ਲਕਾਰ' ਰੂਪਾਂ ਦਾ ਪ੍ਰਭਾਵ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ।ਪੰਜਾਬੀ ਵਿਚ ਵਰਤਮਾਨ ਕਾਲ ਦੀਆ ਸਹਾਇਕ ਕਿਰਿਆਵਾਂ ਸੰਸਕ੍ਰਿਤ ਵਾਲੀਆ ਹੀ ਹਨ।ਸੰਸਕ੍ਰਿਤ ਦੇ 'ਅਸਤਿ' ਆਦਿ ਰੂਪਾਂ ਦੇ ਵਿਕਸਤ ਰੂਪ ਪੰਜਾਬੀ ਵਿਚ 'ਹੈ' ਹੈ। ਸੰਸਕ੍ਰਿਤ ਧਾਤੂਆਂ ਦੇ ਭੂਤਕਾਲੀ ਰੂਪਾਂ ਦਾ ਪੰਜਾਬੀ ਉਪਰ ਨਾਂ-ਮਾਤਰ ਹੀ ਪ੍ਰਭਾਵ ਦਿਖਾਈ ਦਿੰਦਾ ਹੈ ਸੰਸਕ੍ਰਿਤ ਦੀ 'ਅਸ' (ਹੋਣਾ) ਧਾਤੂ ਦਾ 'ਰਿਗਵੇਦ' ਵਿਚ ਭੁਤਕਾਲੀ, ਪ੍ਰਥਮ ਪੁਰਸ਼, ਇੱਕ ਵਚਨ ਵਿਚ 'ਆਸ' ਰੂਪ ਮਿਲਦਾ ਹੈ ਅਤੇ ਲਿਟ ਲਕਾਰ ਦਾ ਵੀ ਭੂਤਕਾਲੀ ਰੂਪ 'ਆਸ' ਹੀ ਹੈ।ਇਹੋ ਰੂਪ ਪੰਜਾਬੀ ਵਿਚ ਪਰਵਰਤਿਤ ਹੋ ਕੇ 'ਸਾ' ਬਣ ਗਿਆ ਹੈ। ਬਿਹਾਰੀ ਲਾਲ ਪੁਰੀ ਨੇ ਇਸ ਨੂੰ 'ਅਪੂਰਨ ਭੂਤ' ਕਿਹਾ ਹੈ।ਸੰਸਕ੍ਰਿਤ ਵਿਚ 'ਅਸਿ' ਧਾਤੂ ਦਾ ਭੁਤਕਾਲੀ (ਲੰਙ ਲਕਾਰ) ਪ੍ਰਥਮ ਪੁਰਸ਼ ਇੱਕ ਵਚਨੀ ਰੂਪ 'ਆਸੀਤ' ਹੈ। ਪੰਜਾਬੀ ਵਿਚ ਇਸ ਦਾ ਰੂਪ ਹੀ 'ਸੀ' ਬਣਿਆ ਹੈ।'ਅਸਿ' ਧਾਤੂ ਦੇ ਭੂਤਕਾਲ (ਲੰਙ ਲਕਾਰ) ਸੰਬੰਧੀ ਮੱਧ ਪੁਰਸ਼ ਇੱਕ ਵਚਨੀ ਸੰਸਕ੍ਰਿਤ ਰੂਪ 'ਆਸੀ' ਬਣਿਆ ਹੈ; ਜਿਹੜਾ ਕਿ ਪੰਜਾਬੀ ਵਿਚ 'ਤੂੰ ਸੀ' ਬਣ ਗਿਆ ਹੈ।ਸੰਸਕ੍ਰਿਤ ਵਿਚ 'ਅਸਿ' ਧਾਤੂ ਦਾ ਭੂਤਕਾਲੀ ਪਹਿਲਾ ਪੁਰਸ਼ ਬਹੁਵਚਨੀ ਰੂਪ 'ਆਸਨ' ਹੈ; ਜਿਸ ਦਾ ਅਰਥ ਹੈ- 'ਸਨ'।ਪੰਜਾਬੀ ਵਿਚਲੇ 'ਸਨ' ਦੀ ਉਤਪਤੀ ਵੀ ਇਥੋਂ ਹੀ ਹੋਈ ਹੈ।ਸੰਸਕ੍ਰਿਤ ਵਿਚਲੀ ਉਪਰੋਕਤ 'ਅਸਿ' ਧਾਤੂ ਦਾ ਭੂਤਕਾਲੀ ਉੱਤਮ ਪੁਰਸ਼ ਵਿਚ ਇੱਕਵਚਨੀ ਰੂਪ 'ਆਸਮ' ਹੈ।ਇਸ ਤੋਂ ਹੀ ਪੰਜਾਬੀ ਵਿਚਲੇ 'ਮੈਂ ਸਾਂ' ਦੀ ਉਤਪਤੀ ਹੋਈ ਹੈ। ਇਸ ਤਰ੍ਹਾਂ ਹੀ ਸੰਸਕ੍ਰਿਤ ਰੂਪ 'ਆਸੀ' ਤੋਂ ਪੰਜਾਬੀ ਵਿਚ ਦੂਜਾ ਪੁਰਸ਼ 'ਸੈਂ' ਬਣਿਆ ਹੈ। ਸਪੱਸ਼ਟ ਹੈ ਕਿ ਪੰਜਾਬੀ ਦੀਆਂ ਸਹਾਇਕ ਕਿਰਿਆਵਾਂ ( ਸੀ, ਸਨ, ਸਾਂ ਅਤੇ ਸੈਂ) ਆਦਿ ਸੰਸਕ੍ਰਿਤ ਦੇ 'ਲੰਙ ਲਕਾਰ' ਤੋਂ ਨਿਕਲ ਕੇ ਪੰਜਾਬੀ ਵਿਚ ਆਈਆਂ ਹਨ। ਪੰਜਾਬੀ ਵਿਚ 'ਗਾ', 'ਗੇ' ਅਤ 'ਗੀ' ਭਵਿੱਖਕਾਲ ਬੋਧਕ ਲੁਟ ਤੇ ਲ੍ਰਿਟ ਲਕਾਰ ਰੂਪਾਂ ਤੋਂ ਬਣੇ ਹਨ।ਸੂਤਰ ਨੰ. (3-2-112, 3-3-13, 3-3-15, 3-3-132 ਅਤੇ 3-3-133) ਅਨੁਸਾਰ ਇਨ੍ਹਾਂ ਦੋਵਾਂ ਲਕਾਰਾਂ ਤੋਂ ਭਵਿੱਖ ਦਾ ਬੋਧ ਹੁੰਦਾ ਹੈ। ਪਰ ਇਨ੍ਹਾਂ ਦੋਵਾਂ ਵਿਚਕਾਰ ਬੁਨਿਆਦੀ ਅੰਤਰ ਇਹ ਹੈ ਕਿ 'ਲੁਟ ਲਕਾਰ' ਦੂਰ ਵਰਤੀ ਭਵਿੱਖ ਦਾ ਤੇ 'ਲ੍ਰਿਟ ਲਕਾਰ' ਨਜ਼ਦੀਕ ਵਰਤੀ ਭਵਿੱਖਕਾਲ ਦਾ ਬੋਧ ਕਰਾਉਂਦਾ ਹੈ। ਪੰਜਾਬੀ ਵਿਚ ਇਹ ਦੋਵੇਂ ਕਿਸਮਾਂ ਮਿਲਦੀਆ ਹਨ।

'ਅਸ਼ਟਾਧਿਆਈ' ਵਿਚ ਪ੍ਰਸਤੁਤ ਦਸ ਲਕਾਰਾਂ ਵਿਚੋਂ 'ਲੇਟ ਲਕਾਰ' ਲੌਕਿਕ ਵਿਚ ਨਹੀਂ ਪਾਇਆ ਜਾਂਦਾ। ਇਸਦੀ ਵਰਤੋਂ ਕੇਵਲ ਵੈਦਿਕ ਵਿਚ ਹੁੰਦੀ ਸੀ।ਇਸ ਨੂੰ ਭਵਿੱਖਕਾਲੀ ਅਰਥਾਂ ਵਿਚ ਵਰਤਿਆ ਜਾਂਦਾ ਹੈ।ਲਹਿੰਦੀ ਵਿਚ ਇਸ ਦਾ ਰੂਪ ਅੱਜ ਵੀ ਪੂਰਾ ਕਾਇਮ ਮਿਲਦਾ ਹੈ।ਲਹਿੰਦੀ ਦੇ ਸ਼ਬਦਾਂ 'ਗੱਛਸੀ', 'ਖਾਸੀ', 'ਕਰਸੀ', 'ਜਾਸੀ' ਅਤੇ 'ਹੋਸੀ' ਆਦਿ ਮੂਲ ਵੈਦਿਕ 'ਲੇਟ ਲਕਾਰ'(ਮੱਧ ਪੁਰਸ਼ ) ਦੇ ਰੂਪ ਕ੍ਰਮਵਾਰ 'ਗੱਛਾਮਿ', 'ਯਾਸਿ', 'ਕਰਾਸਿ', 'ਭਵਾਸਿ' ਆਦਿ ਹਨ। ਇਹ ਪੰਜਾਬੀ ਅਤੇ ਵੈਦਿਕ ਦੇ ਸਮਾਨ ਰੂਪ ਤੋਂ ਭਵਿੱਖਕਾਲੀ ਅਰਥਾਂ ਦੇ ਸੂਚਕ ਹਨ

ਅਸੀਂ ਆਪਣੇ ਅਧਿਐਨ ਵਿਚ 'ਮੀਮਾਂਸਾ ਦਰਸ਼ਨ' ਅਤੇ 'ਉਪਨਿਸ਼ਦਾਂ' ਦਾ ਅਧਿਐਨ ਕਰਕੇ ਇਹਨਾਂ ਵਿਚ ਹੋਏ ਵਾਕਾਂ ਸੰਬੰਧੀ ਵਿਚਾਰ ਉਤੇ ਦ੍ਰਿਸ਼ਟੀਪਾਤ ਵੀ ਕੀਤਾ ਹੈ।ਜਿਸ ਤੋਂ ਸਪੱਸ਼ਟ ਹੈ ਕਿ ਪਾਨਿਨੀ ਦੇ ਯੁੱਗ ਤੋਂ ਪਹਿਲਾਂ ਵਾਕ ਆਪਣੀ ਹੋਂਦ ਸਥਾਪਿਤ ਕਰ ਚੁੱਕਿਆ ਸੀ।'ਅਸ਼ਟਾਧਿਆਈ' ਵਿਚ

'ਪਦ' ਦੀ ਸਾਰਥਿਕਤਾ ਵਾਕ ਦੇ ਬਰਾਬਰ ਹੈ,ਇਸ ਕਰਕੇ ਉਸਨੇ ਪਦ ਦੀ ਬਣਤਰ ਅਤੇ ਵਾਕ ਦੀ ਕਾਰਜੀ ਸਤ੍ਹਾ ਦਾ ਵਿਸ਼ਲੇਸ਼ਣ ਪੇਸ਼ ਕੀਤਾ ਹੈ।ਉਸ ਦੁਆਰਾ ਪ੍ਰਸਤੁਤ 'ਕਾਰਕ' ਅਤੇ 'ਵਾਚ' ਦੇ ਸੰਕਲਪ ਦਾ ਸੰਬੰਧ ਸਿੱਧਾ ਵਾਕ ਨਾਲ ਹੈ।ਉਸ ਨੇ ਲੋਕਾਂ ਦੁਆਰਾ ਬੋਲੀ ਜਾਣ ਵਾਲੀ 'ਉਚਰਿਤ ਭਾਸ਼ਾ' ਨੂੰ ਆਪਣੇ ਅਧਿਐਨ ਦਾ ਹਿੱਸਾ ਬਣਾਇਆ ਹੈ। 'ਅਸ਼ਟਾਧਿਆਈ' ਵਿਚ ਕਾਰਜੀ ਵਾਕਾਂ ਦੀਆ ਕਿਸਮਾਂ ਤੇ ਵਰਤੋਂ ਦੇ ਸੂਤਰ ਦਿੱਤੇ ਹਨ ਜਿਵੇਂ; ਆਗਿਆਵਾਚੀ ਵਾਕ (3-3-161,162), ਪ੍ਰੇਰਣਾਵਾਚੀ ਵਾਕ (3-3-163,165), ਉਦੇਸ਼ ਪ੍ਰਗਟ ਕਰਨ ਸੰਬੰਧੀ (3-3-153), ਅਸੀਸ ਦੇਣ ਸੰਬੰਧੀ ਵਾਕ (3-4-116), ਬੇਨਤੀ ਵਾਚਕ ਵਾਕ (8-1-61), ਪ੍ਰਸ਼ਨਵਾਚੀ ਵਾਕ (8-2-100,105), ਹਾਂ ਵਾਚੀ ਵਾਕ (8-1-31), ਉੱਤਰ ਵਾਚੀ ਵਾਕ (8-2-93,3-2-120) ਅਤੇ ਵਿਸਮੈਬੋਧਕ ਵਾਕ (3-3150) ਆਦਿ। ਇਸ ਪ੍ਰਕਾਰ ਸਪੱਸ਼ਟ ਹੋ ਜਾਂਦਾ ਹੈ ਕਿ ਪਾਣਿਨੀ ਨੇ ਵਾਕ ਨੂੰ ਵਾਕਾਰਥਿਕ ਦ੍ਰਿਸ਼ਟੀ ਤੋਂ ਵਿਸ਼ਲੇਸ਼ਿਤ ਕੀਤਾ ਹੈ।ਇਸ ਤਰ੍ਹਾਂ ਵਾਕ ਸੰਬੰਧੀ ਵਿਚਾਰ ਵਿਮਰਸ਼ ਵਿਹਾਰ, ਅਰਥ ਅਤੇ ਰੂਪ ਆਦਿ ਤਿੰਨਾਂ ਪੱਖਾਂ ਤੋਂ ਕੀਤਾ ਗਿਆ ਹੈ।ਆਧੁਨਿਕ ਰੂਪਕੀ ਵਿਆਕਰਨਾਂ ਵਿਚ ਵੀ ਇਹੋ ਪ੍ਰਵਿਰਤੀ ਪ੍ਰਧਾਨ ਹੈ।ਵਾਕਾਰਥਕ ਅਧਿਐਨ ਕਾਰਕ ਤੇ ਵਾਚ ਦੇ ਸੰਕਲਪਾਂ ਤਹਿਤ ਕੀਤਾ ਗਿਆ ਹੈ।

ਪੰਜਾਬੀ ਭਾਸ਼ਾ ਬਾਰੇ ਲਿਖੇ ਗਏ ਹੁਣ ਤੱਕ ਦੇ ਵਿਆਕਰਨਾਂ ਵਿਚ ਬਿਹਾਰੀ ਲਾਲ ਪੁਰੀ (1867) ਤੋਂ ਲੈ ਕੇ ਰਾਮ ਸਿੰਘ (1930), ਕਰਮ ਸਿੰਘ ਗੰਗਾਵਾਲਾ (1930), ਦੁਨੀ ਚੰਦਰ (1964) ਤੇ ਹਰਕੀਰਤ ਸਿੰਘ (1988) ਤੱਕ ਲੱਗਪਗ ਸਾਰੇ ਵਿਆਕਰਨ ਲੇਖਕਾਂ ਨੇ ਕਾਰਕ ਸੰਕਲਪ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਅਤੇ ਪੰਜਾਬੀ ਕਾਰਕ ਪ੍ਰਬੰਧ ਦਾ ਵਿਸ਼ਲੇਸ਼ਣ ਵੀ ਕੀਤਾ ਹੈ। ਪਰ ਇਨ੍ਹਾਂ ਸਾਰੇ ਹੀ ਲੇਖਕਾਂ ਦੀ ਕਾਰਕ ਦੇ ਸੰਕਲਪ ਦੀ ਸਮਝ ਪੱਛਮ ਦੀ ਪਰੰਪਰਾਈ ਵਿਆਕਰਨ ਅਤੇ ਸੰਸਕ੍ਰਿਤ ਵਿਆਕਰਨ ਦੀ ਮਿਸ਼ਰਤ ਸਿਧਾਂਤਕ ਸੂਝ ਦਾ ਪ੍ਰਮਾਣ ਹੀ ਪੇਸ਼ ਕਰਦੀ ਹੈ। ਇਸ ਤੋਂ ਇਲਾਵਾ ਚੰਚਲ ਸਿੰਘ ਕੰਬੋਜ, ਬੂਟਾ ਸਿੰਘ ਬਰਾੜ ਅਤੇ ਹਰਵਿੰਦਰਪਾਲ ਕੌਰ ਨੇ ਕਾਰਕ ਦੇ ਸੰਕਲਪ ਨੂੰ ਭਾਰਤੀ ਕਾਰਕ ਸਿਧਾਂਤ ਅਨੁਸਾਰ ਪਰਿਭਾਸ਼ਿਤ ਕਰਕੇ, ਪੰਜਾਬੀ ਕਾਰਕ ਪ੍ਰਣਾਲੀ ਦਾ ਵਿਸ਼ਲੇਸ਼ਣ ਕੀਤਾ ਹੈ।'ਅਸ਼ਟਾਧਿਆਈ' ਦੀ ਸਿਧਾਂਤਕ ਸੇਧ ਵਿਚ ਅਸੀਂ ਪੰਜਾਬੀ ਭਾਸ਼ਾ ਦੀ ਵਾਕ ਰਚਨਾ ਵਿਚ ਵਿਚਰਦੇ ਛੇ ਕਾਰਕੀ ਸੰਬੰਧਾਂ ਕਰਤਾ, ਕਰਮ, ਕਰਣ, ਅਪਾਦਾਨ, ਅਧਿਕਰਣ ਅਤੇ ਸੰਪਰਦਾਨ ਨੂੰ ਹੀ ਆਪਣੇ ਵਿਸ਼ਲੇਸ਼ਣ ਦਾ ਆਧਾਰ ਬਣਾਇਆ ਹੈ।ਵਾਸਤਵ ਵਿਚ ਪਾਣਿਨੀ ਦਾ ਕਾਰਕ ਸੰਕਲਪ ਕਿਰਿਆ ਕੇਂਦਰਿਤ ਹੈ।ਨਾਂਵ ਬਨਾਮ ਨਾਂਵ ਸੰਬੰਧ ਨੂੰ 'ਅਸ਼ਟਾਧਿਆਈ' ਵਿਚ 'ਸ਼ੇਸ਼' ਸੰਬੰਧ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਇਸੇ ਸੰਬੰਧ ਨੂੰ ਛੇਵੀਂ ਵਿਭਕਤੀ ਪੇਸ਼ ਕਰਦੀ ਹੈ। ਸੂਤਰ (2-3-47) ਮੁਤਾਬਿਕ ਪਹਿਲੀ ਵਿਭਕਤੀ ਪ੍ਰਾਤਿਪਦਿਕ ਅਰਥ, ਵਚਨ, ਲਿੰਗ ਤੋਂ ਬਿਨਾ ਨਾਂਵ ਦੇ ਸੰਬੋਧਨੀ ਭਾਵ ਦਾ ਪ੍ਰਗਟਾਅ ਕਰਨ ਵਾਸਤੇ ਵਰਤੀ ਜਾਂਦੀ ਹੈ। ਇਸ ਪ੍ਰਕਾਰ ਇਹ ਕਿਸੇ ਸੰਬੋਧਨੀ ਕਾਰਕ ਦਾ ਲਖ਼ਾਇਕ ਸੂਤਰ ਨਹੀਂ ਹੈ।ਇਉਂ ਪਾਣਿਨੀ ਨੇ ਸਿਰਫ਼ ਛੇ ਕਿਸਮ ਦੇ ਕਾਰਕੀ ਸੰਬੰਧਾਂ ਦਾ ਹੀ ਉਲੇਖ਼ ਹੈ।ਕਾਰਕੀ ਸੰਬੰਧਾਂ ਦੇ ਪਰਗਟਾਵੇ ਵਾਸਤੇ ਪੰਜਾਬੀ ਵਿਚ ਤਿੰਨ ਸਾਧਨਾਂ ਦੀ ਵਰਤੋਂ ਹੁੰਦੀ ਹੈ- ਸੰਬੰਧਕ, ਵਿਭਕਤੀ ਤੇ ਸ਼ਬਦ-ਕ੍ਰਮ। ਇਸ ਤੋਂ ਇਹ ਤੱਥ ਦੀ ਪ੍ਰੋੜਤਾ ਹੋ ਜਾਂਦੀ ਹੈ ਕਿ ਪੰਜਾਬੀ ਭਾਸ਼ਾ ਆਪਣੇ ਸੰਯੋਗਾਤਮਕ ਸਰੂਪ ਵਾਲੇ ਵਿਰਾਸਤੀ ਲੱਛਣਾਂ ਤੋਂ ਮੁਕਤ ਨਹੀਂ ਹੈ।

ਇਥੇ ਅਸੀਂ ਪੰਜਾਬੀ ਭਾਸ਼ਾ ਦੇ ਇਸ ਲੱਛਣ ਭਾਵ ਵਿਭਕਤੀ ਵਿਧਾਨ ਨੂੰ ਵੀ ਵਿਚਾਰਿਆ ਹੈ।ਮੂਲ ਰੂਪ ਵਿਚ ਸੰਸਕ੍ਰਿਤ ਦੀਆਂ ਸੱਤ ਵਿਭਕਤੀਆਂ ਹਨ। ਪ੍ਰਾਕ੍ਰਿਤ ਤੱਕ ਸਫ਼ਰ ਕਰਦਿਆਂ ਇਨ੍ਹਾਂ ਵਿਚੋਂ ਚੌਥੀ ਲੁਪਤ ਹੋ ਗਈ ਤੇ ਇਸਦੀ ਥਾਂ ਤੇ ਛੇਵੀਂ ਵਰਤੀ ਜਾਣ ਲੱਗੀ।ਅਪਭ੍ਰੰਸ਼ ਤੱਕ ਪਹੁੰਚਦਿਆਂ ਦੂਸਰੀਆਂ ਵਿਭਕਤੀਆਂ ਵੀ ਆਪਸ ਵਿਚ ਘੁਲ ਮਿਲ ਗਈਆਂ।ਦੁਨੀ ਚੰਦਰ (ਉਹੀ:62) ਅਨੁਸਾਰ ਅਜੋਕੀ ਪੰਜਾਬੀ ਵਿਚ ਇਨ੍ਹਾਂ ਵਿਭਕਤੀਆਂ ਦੀ ਥਾਂ ਸੰਬੰਧਕੀ ਰੂਪਾਂ ਨੇ ਲੈ ਲਈ, ਸੰਬੰਧਕ ਇਕੱਲਾ ਹੀ ਕਈ ਵਿਭਕਤੀਆਂ ਦਾ ਕਾਰਜ ਕਰਨ ਲੱਗਾ। ਮੂਲ ਰੂਪ ਵਿਚ ਜੇਕਰ ਕਾਰਜ ਦੇ ਪੱਧਰ ਤੋਂ ਵੇਖਿਆ ਜਾਵੇ ਤਾਂ ਸੰਬੰਧਕੀ ਰੂਪ ਓਤੇ ਵਿਭਕਤੀਆਂ ਦੇ ਕਾਰਜ ਵਿਚ ਵਖਰਤਾ ਮਿਲਦੀ ਹੈ। ਇਸ ਕਰਕੇ ਕਾਰਜ ਦੇ ਨਜ਼ਰੀਏ ਤੋਂ ਇਨ੍ਹਾਂ ਨੂੰ ਸਮਾਨ ਨਹੀਂ ਮੰਨਿਆ ਜਾ ਸਕਦਾ।ਪੰਜਾਬੀ ਵਿਚਲੀਆਂ ਸਾਰੀਆ ਵਿਭਕਤੀਆਂ; ਸੰਸਕ੍ਰਿਤ ਵਿਭਕਤੀਆਂ ਦਾ ਹੀ ਵਿਕਸਿਤ ਰੂਪ ਹਨ। ਵਿਆਕਰਨਕਾਰਾਂ ਨੇ ਇਹ ਮੰਨਿਆ ਹੈ ਕਿ ਆਧੁਨਿਕ ਪੰਜਾਬੀ ਤੱਕ ਪਹੰਚਦਿਆਂ ਇਹ ਵਿਭਕਤੀਆਂ ਰੂਪਾਂਤ੍ਰਿਤ ਹੋ ਕੇ ਸੰਬੰਧਕਾਂ ਵਿਚ ਤਬਦੀਲ ਹੋ ਗਈਆਂ ਹਨ।ਪੰਜਾਬੀ ਵਿਆਕਰਨਾਂ ਵਿਚ ਵਿਭਕਤੀ ਅਤੇ ਸੰਬੰਧਕ ਨੂੰ ਸਮਰੂਪ ਮੰਨਿਆ ਗਿਆ ਹੈ।

ਕਾਰਕ ਦੀ ਤਰ੍ਹਾਂ ਵਾਚ ਵੀ ਇਕ ਅਜਿਹਾ ਵਿਆਕਰਨਿਕ ਸੰਕਲਪ ਹੈ ਜਿਸ ਦਾ ਪ੍ਰਗਟਾਵਾ ਸਮੁੱਚੇ ਵਾਕ ਵਿਚੋਂ ਹੁੰਦਾ ਹੈ। ਪੰਜਾਬੀ ਦੀਆਂ ਪ੍ਰਮੁੱਖ ਵਿਆਕਰਨਾਂ ਵਿਚ ਵਾਚ ਦੇ ਸੰਕਲਪ ਬਾਰੇ ਕਿਸੇ ਨਾ ਕਿਸੇ ਰੂਪ ਵਿਚ ਵਿਆਖਿਆ ਹੋਈ ਮਿਲਦੀ ਹੈ।ਮੁੱਖ ਤੌਰ ਤੇ ਇਹਨਾਂ ਵਿਆਕਰਨਾਂ ਵਿਚ ਵਾਚ ਦੇ ਸੰਕਲਪ ਬਾਰੇ ਦੋ ਕਿਸਮ ਦੇ ਵਿਚਾਰ ਮਿਲਦੇ ਹਨ।ਦੁਨੀ ਚੰਦਰ (1964) ਅਤੇ ਹਰਕੀਰਤ ਸਿੰਘ (1988) ਆਦਿ ਨੇ ਵਾਚ ਦੇ ਸੰਲਕਪ ਨੂੰ ਪਾਣਿਨੀ ਵਿਆਕਰਨ ਪਰੰਪਰਾ ਦੀ  ਸਿਧਾਂਤਕ ਸੇਧ ਵਿਚ ਕਿਰਿਆ ਤੇ ਕਰਮ ਦੇ ਮੇਲ ਨੂੰ ਹੀ ਕਰਮਵਾਚ ਦਾ ਮੁੱਖ ਆਧਾਰ ਮੰਨਿਆ ਹੈ।ਹਿੰਦੀ ਵਿਆਕਰਨ ਲੇਖਕ ਕਾਮਤਾ ਪ੍ਰਸ਼ਾਦ ਗੁਰੂ ਅਨੁਸਾਰ ਸੰਸਕ੍ਰਿਤ ਵਿਆਕਰਨ ਵਿਚ ਵਾਚ ਦੀ ਵਿਆਖਿਆ ਕੇਵਲ ਕਿਰਿਆ ਦੇ ਰੂਪ ਅਧਾਰਿਤ ਹੈ ਤੇ ਸੰਸਕ੍ਰਿਤ ਭਾਸ਼ਾ ਵਾਸਤੇ ਤਾਂ ਇਹ ਦਰੁਸਤ ਹੈ ਪਰ ਹਿੰਦੀ ਭਾਸ਼ਾ ਦੇ ਵਾਚ ਵਿਧਾਨ ਦੀ ਵਿਆਖਿਆ ਕੇਵਲ ਰੂਪ ਦੇ ਆਧਾਰ ਉਤੇ ਕਰਨੀ ਸੰਭਵ ਨਹੀਂ ਹੈ।ਪਰ ਇੱਕ ਹੋਰ ਪ੍ਰਮੱਖ ਹਿੰਦੀ ਸਕਾਲਰ ਵੀ. ਕ੍ਰਿਸ਼ਨਾ ਸਵਾਮੀ ਅਯੰਗਾਰ ਅਨੁਸਾਰ ਇਹ ਕਥਨ ਵੀ ਬਿਲਕੁਲ ਠੀਕ ਨਹੀਂ ਹੈ ਕਿ ਸੰਸਕ੍ਰਿਤ ਦੇ ਵਾਚ ਵਿਧਾਨ ਦਾ ਨਿਰਣਾ ਕੇਵਲ ਰੂਪ ਦੇ ਆਧਾਰ ਉਪਰ ਹੋ ਸਕਦਾ ਹੈ, ਕਿਉਂਕਿ ਕਰਮਣੀ ਤੇ ਭਾਵ ਪ੍ਰਯੋਗ ਦੇ ਪ੍ਰਸੰਗ ਵਿਚ ਸੰਸਕ੍ਰਿਤ ਦੀਆਂ ਸਾਰੀਆਂ ਕਿਰਿਆਵਾਂ 'ਆਤਮਨੇਪਦੀ' ਹਨ। ਸੱਚੀ ਗੱਲ ਤਾਂ ਇਹ ਹੈ ਕਿ ਪਾਣਿਨੀ ਨੇ ਸਿੱਧੇ ਤੌਰ ਤੇ ਵਾਚ ਦੇ ਸੰਕਲਪ ਦਾ ਜ਼ਿਕਰ ਹੀ ਨਹੀਂ ਕੀਤਾ। ਵਾਸਤਵ ਵਿਚ ਜੇ ਵਾਕ ਕਰਤਰੀਵਾਚੀ ਹੈ ਤਾਂ ਉਸ ਅਨੁਸਾਰ ਕਿਰਿਆ ਦਾ ਇੱਕ ਵਿਸ਼ੇਸ਼ ਰੂਪ ਆਉਂਦਾ ਹੈ ਅਤੇ ਜੇ ਵਾਕ ਕਰਮਵਾਚੀ ਹੈ ਤਾਂ ਉਸ ਅਨੁਸਾਰ ਕਿਰਿਆ ਦਾ ਰੂਪਾਂਤਰ ਹੋ ਜਾਂਦਾ ਹੈ।ਇਸ ਤਰ੍ਹਾਂ ਵਾਚ ਦੀ ਵਿਆਖਿਆ ਰੂਪ ਦੇ ਆਧਾਰ ਉਤੇ ਕਰਨ ਦੀ ਬਜਾਏ ਵਾਕ ਦੇ  ਅਰਥ ਦੇ ਆਧਾਰ ਉਤੇ ਕਿਰਿਆ ਦੀ ਵਿਆਖਿਆ ਕਰਨੀ ਬਣਦੀ ਹੈ। ਇਹੋ ਪਾਣਿਨੀ ਵਿਆਕਰਨ ਦੀ ਅੰਤਰ-ਦ੍ਰਿਸ਼ਟੀ ਹੈ। ਕਪਿਲ ਕਪੂਰ ਅਨੁਸਾਰ ਪਾਣਿਨੀ ਵਿਆਕਰਨ ਇੱਕ ਵਿਆਪਕ ਵਿਖਿਆਤਮਕ ਸਿਧਾਂਤ ਹੈ, ਜਿਸ ਅਨੁਸਾਰ ਭਾਸਾਈ ਤੱਥਾਂ ਦੀ ਵਿਆਖਿਆ ਅਰਥ ਜਾਂ ਰੂਪ ਦੇ ਪੱਧਰ ਉੱਪਰ ਕੀਤੀ ਜਾ ਸਕਦੀ ਹੈ। ਦੁਨੀ ਚੰਦਰ ਅਤੇ ਹਰਕੀਰਤ ਸਿੰਘ ਦੇ ਭਰਮ-ਭੁਲੇਖੇ ਦਾ ਵੱਡਾ ਕਾਰਨ 'ਨੇ'

ਸੰਬੰਧਕ ਦੀ ਭੂਮਿਕਾ ਹੈ। 'ਨੇ' ਕਰਤਾ ਕਾਰਕ ਦਾ ਚਿੰਨ੍ਹ ਹੈ ਨਾ ਕਿ ਕਰਨ ਕਾਰਕ ਦਾ।ਇਸ ਵਾਸਤੇ 'ਨੇ' ਯੁਕਤ ਪੰਜਾਬੀ ਵਾਕ ਕਦਾਚਿਤ ਹੀ ਕਰਮਣੀ ਨਹੀਂ ਹੋ ਸਕਦੇ ਬਲਕਿ ਸਪੱਸ਼ਟ ਰੂਪ ਵਿਚ ਕਰਤਰੀਵਾਚੀ ਹੀ ਰਹਿੰਦੇ ਹਨ।

ਪਾਣਿਨੀ ਅਨੁਸਾਰ ਲਕਾਰਾਂ ਦੇ ਤਿੰਨ ਅਰਥ ਕਰਤਰੀ,ਕਰਮਣੀ ਅਤੇ ਭਾਵ ਹੁੰਦੇ ਹਨ। ਜਦੋਂ ਕਿਰਿਆ ਅਤੇ ਕਰਤਾ ਦਾ ਅਧਿਕਰਨ ਪਰਸਪਰ ਸਮਾਨ ਹੁੰਦਾ ਹੈ ਤਾਂ ਕਰਤਰੀ ਵਾਚੀ ਕਿਰਿਆ ਹੁੰਦੀ ਹੈ। ਇੱਥੇ ਕਿਰਿਆ ਕਰਤਾ ਦੇ ਸੰਬੰਧ ਵਿਚ ਹੁੰਦੀ ਹੈ ਅਤੇ ਕਰਮ ਨੂੰ ਦਰਸਾਉਂਦੀ ਹੈ।'ਭਾਵਵਾਚੀ' ਕਿਰਿਆ ਵਿਚ ਭਾਵ ਮਾਤਰ ਨੂੰ ਬਿਆਨ ਕੀਤਾ ਜਾਂਦਾ ਹੈ।ਪਾਣਿਨੀ ਮੁਤਾਬਿਕ, 'ਭਾਵਵਾਚ' ਵਿਚ ਲਕਾਰ ਨੂੰ ਭਾਵ ਦੇ ਅਰਥ ਵਿਚ ਵਰਤਿਆ ਜਾਂਦਾ ਹੈ।ਉਸ ਦੀ ਪਹਿਲੇ ਪੁਰਖ਼ ਅਤੇ ਮੱਧ ਪੁਰਖ਼ ਦੁਆਰਾ ਸਮਾਨਾਰਥਿਕਤਾ ਨਹੀਂ ਹੋ ਸਕਦੀ। ਇਸ ਲਈ ਭਾਵਵਾਚ ਵਿਚ ਪ੍ਰਥਮ ਅਤੇ ਮੱਧ ਪੁਰਖ਼ ਨਹੀਂ ਆਉਂਦੇ। ਪਹਿਲੇ ਪੁਰਖ਼ ਵਾਸਤੇ ਲਕਾਰ ਨਾਲ ਸਮਾਨ ਅਧਿਕਰਣ ਇੱਛਿਤ ਹੈ।ਉਹ ਪਹਿਲੇ ਨੂੰ ਛੱਡਕੇ ਹਮੇਸ਼ਾ ਸਮਾਨ ਰੂਪ ਵਿਚ ਹੋ ਜਾਂਦਾ ਹੈ। ਦੂਸਰਾ 'ਤਿੰਙ੍' ਵਾਚੀ ਕਿਰਿਆ ਦੇ ਜੜ੍ਹ ਰੂਪ ਹੋਣ ਕਰਕੇ ਭਾਵ ਵਾਚ ਵਿਚ ਦੋ ਵਚਨ (ਸੰਸਕ੍ਰਿਤ ਦੇ ਸੰਦਰਭ ਵਿਚ) ਅਤੇ ਬਹੁਵਚਨ ਨਹੀਂ ਆਓਂਦੇ, ਹਮੇਸ਼ਾ ਇੱਕ ਵਚਨ ਹੀ ਆਉਂਦਾ ਹੈ,ਕਿਉਂਕਿ ਇੱਕ ਵਚਨ ਸੰਖਿਆ ਦੀ ਇੱਛਾ ਨਹੀਂ ਰੱਖਦਾ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ 'ਭਾਵਵਾਚ' ਵਿਚ ਧਾਤੂ ਰੂਪ ਇੱਕ ਲਕਾਰ ਵਿਚ ਬਣਿਆ ਕਰਦਾ ਹੈ,ਤੇ ਉਹ ਵੀ ਪ੍ਰਥਮ ਪੁਰਖ਼ ਇੱਕ ਵਚਨੀ ਰੂਪ ਵਿਚ।

ਜਦੋਂ ਕਿਰਿਆ ਬੜੀ ਸਰਲਤਾ ਨਾਲ ਹੋ ਰਹੀ ਹੋਵੇ,ਇਸ ਭਾਵ ਨੂੰ ਪੇਸ਼ ਕਰਨ ਵਾਸਤੇ ਹੋਰ ਕਾਰਕ ਵੀ ਕਾਰਨ ਬਣ ਜਾਂਦੇ ਹਨ,ਕਿਉਂਕਿ ਉਸ ਸਮੇਂ ਉਹ ਆਪਣੇ ਵਿਆਪਾਰ ਵਿਚ ਸੁਤੰਤਰ ਹੁੰਦੇ ਹਨ।ਜਿਵੇਂ ਅਸੀਂ ਵਾਕ ਲੈਂਦੇ ਹਾਂ; "ਅੱਗ ਰੋਟੀ ਪਕਾ ਰਹੀ ਹੈ" ਇਸ ਵਾਕ ਵਿਚ 'ਕਰਣ' ਅੱਗ 'ਕਰਤਾ' ਵਜੋਂ ਪੇਸ਼ ਹੋਈ ਹੈ। ਜਿਸ ਸਮੇਂ ਕਰਮ ਨੂੰ ਕਰਤਾ ਬਣਾਇਆ ਜਾਂਦਾ ਹੈ, ਤਾਂ ਸਕਰਮਕ ਧਾਤੂ ਅਕਰਮਕ ਹੋ ਜਾਂਦੀ ਹੈ, ਉਸ ਸਮੇਂ ਧਾਤੂ ਕਰਤਾ ਅਤੇ ਲਕਾਰ ਭਾਵਵਾਚੀ ਹੋਵੇਗਾ।'ਭਾਵ' ਵਿਚ ਸਮੁੱਚੇ ਰੂਪ ਭਾਵਵਾਚੀ ਬਣਦੇ ਹਨ।

ਸਾਡਾ ਸਮੁੱਚਾ ਨਿਸ਼ਕਰਸ਼ ਇਹ ਹੈ ਕਿ ਪੰਜਾਬੀ ਭਾਸ਼ਾ ਨੇ ਆਪਣੀ ਸਦੀਆਂ ਲੰਮੀ ਨਿਰੰਤਰ ਵਿਕਾਸ ਪ੍ਰਕਿਰਿਆ ਦੌਰਾਨ ਆਪਣਾ ਨਿਵੇਕਲਾ ਵਿਆਕਰਨਿਕ ਸਰੂਪ ਬਣਾਇਆ ਹੈ।ਪਾਣਿਨੀ ਨੇ ਆਪਣੇ ਸਮੇਂ ਦੀ ਭਾਸ਼ਾ ਦੇ ਪ੍ਰਸੰਗ ਵਿਚ ਹੀ ਅਸ਼ਟਾਧਿਆਈ ਦਾ ਸਿਧਾਂਤਕ ਚੌਖ਼ਟਾ ਡੌਲ਼ਿਆ ਹੈ।ਪਰ ਅਸ਼ਟਾਧਿਆਈ ਬਹੁ-ਉਪਭਾਸ਼ਾਈ ਵਿਆਕਰਨ ਹੈ।ਭਾਸ਼ਾ ਦੇ ਕਈ ਭੇਦਾਂ (ਭੂਗੋਲਿਕ,ਸਮਾਜਿਕ, ਕਾਵਿਕ ਤੇ ਗ੍ਰੰਥ-ਭਾਸ਼ਾ) ਦਾ ਵਿਸ਼ਲੇਸ਼ਣ ਇਸ ਵਿਚਲੇ ਸੂਤਰਾਂ ਦਾ ਆਧਾਰ ਹੈ। ਇਸ ਵਾਸਤੇ ਪਾਣਿਨੀ ਵਿਆਕਰਨ ਤੋਂ ਸਿਧਾਂਤਕ ਅੰਤਰ-ਦ੍ਰਿਸ਼ਟੀ ਤਾਂ ਪ੍ਰਾਪਤ ਕੀਤੀ ਜਾ ਸਕਦੀ ਹੈ। ਪਰ ਪੰਜਾਬੀ ਭਾਸ਼ਾ ਨੂੰ ਇਸ ਦੇ ਸਿਧਾਂਤਕ ਚੌਖ਼ਟੇ ਵਿਚ ਇੰਨ-ਬਿੰਨ ਫਿੱਟ ਨਹੀਂ ਕੀਤਾ ਜਾ ਸਕਦਾ।

**ਖੋਜ-ਪ੍ਰਬੰਧ ਦਾ ਵਿਸ਼ਾ**

# ਪਾਣਿਨੀ ਵਿਆਕਰਨ (ਅਸ਼ਟਾਧਿਆਈ): ਪ੍ਰਬੰਧ ਤੇ ਵਿਹਾਰ

## (ਪੰਜਾਬੀ ਭਾਸ਼ਾ ਦੇ ਸੰਦਰਭ ਵਿਚ)

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਭਾਸ਼ਾ

ਫੈਕਲਟੀ ਅਧੀਨ ਪੀਐੱਚ.ਡੀ. (ਪੰਜਾਬੀ) ਦੀ

ਡਿਗਰੀ ਲਈ ਖੋਜ ਕਾਰਜ ਦੌਰਾਨ ਪ੍ਰਸਤੁਤ

**ਖੋਜ-ਕਾਰਜ ਦਾ ਸਾਰ**

2020

**ਨਿਗਰਾਨ:** **ਖੋਜਾਰਥੀ:**

ਡਾ.ਬੂਟਾ ਸਿੰਘ ਬਰਾੜ ਲਖਵਿੰਦਰ ਸਿੰਘ

ਪ੍ਰੋਫ਼ੈਸਰ

**ਪੰਜਾਬੀ ਵਿਭਾਗ**

**ਪੰਜਾਬੀ ਯੂਨੀਵਰਸਿਟੀ,ਪਟਿਆਲਾ।**

## ਸਾਰੰਸ਼

ਪ੍ਰਸਤੁਤ ਖੋਜ ਪ੍ਰਬੰਧ ਵਿਚ ਪਾਨਿਨੀ ਵਿਆਕਰਨ 'ਅਸ਼ਟਾਧਿਆਈ' ਦੀ ਸੰਰਚਨਾ ਅਤੇ ਸੂਤਰ ਵਿਧਾਨ ਦੀਆਂ ਬਾਰੀਕੀਆਂ ਨੂੰ ਸਮਝ ਕੇ, ਇਸ ਵਿਆਕਰਨ-ਮਾਡਲ ਨੂੰ ਪੰਜਾਬੀ ਦੇ ਸੰਦਰਭ ਵਿਚ ਵਿਚਾਰਿਆ ਗਿਆ ਹੈ। ਇਸ ਤੋਂ ਅੰਤਰ-ਦ੍ਰਿਸ਼ਟੀ ਗ੍ਰਹਿਣ ਕਰਕੇ ਪੰਜਾਬੀ ਵਿਆਕਰਨ-ਮਾਡਲ ਦੀ ਨਿਸ਼ਾਨ ਦੇਹੀ ਕਰਨ ਦਾ ਯਤਨ ਕੀਤਾ ਹੈ।'ਅਸ਼ਟਾਧਿਆਈ' ਦੀ ਸਿਧਾਂਤਕ ਰੂਪ-ਰੇਖਾ ਬਣਾਉਦਿਆਂ, ਇਹ ਪ੍ਰਮਾਣ ਸੁਲੱਭ ਹੋਏ ਹਨ ਕਿ ਪਾਨਿਨੀ ਵਿਆਕਰਨ ਭਾਰਤੀ ਸਨਾਤਨੀ ਵਿਆਕਰਨ ਪਰੰਪਰਾ ਦਾ ਆਦਿ ਬਿੰਦੂ ਨਹੀਂ ਬਲਕਿ ਸਿਖਰ ਬਿੰਦੂ ਹੈ।ਵਾਸਤਵ ਵਿਚ ਵੇਦਾਂ ਵਿਚੋਂ ਹੀ ਵਿਆਕਰਨ ਬਾਰੇ ਮੰਤਰ (ਰਿਗ.1-164, 6-99-9, 8-5-31, ਯਜੁ. 1-20, 11-07, ਸਾਮ. 5-2,8-5, ਅਤੇ ਅਥ.8-4-8) ਪ੍ਰਾਪਤ ਹੁੰਦੇ ਹਨ।'ਬਾਲਮੀਕਿ ਰਮਾਇਣ' (ਕਿਸਕਿੰਧਾ ਕਾਂਡ, 3-29) ਤੋਂ ਸਪੱਸ਼ਟ ਹੁੰਦਾ ਹੈ ਕਿ ਉਸ ਸਮੇਂ ਵਿਚ ਵਿਆਕਰਨ ਦੀ ਕੀ ਮਹੱਤਤਾ ਸੀ। ਵਿਆਕਰਨ ਵਾਸਤੇ 'ਵਿਆਕਰਨ' ਸ਼ਬਦ ਦੀ ਵਰਤੋਂ, 'ਗੋਪਥ ਬ੍ਰਾਹਮਣ' (ਪੂ. 1-24), 'ਮੁੰਡਕਯੋ ਉਪਨਿਸ਼ਦ' (1-1) ਅਤੇ 'ਮਹਾਂਭਾਰਤ'( ਉਦੋਗ.-43/61) ਆਦਿ ਗ੍ਰੰਥਾਂ ਵਿਚ ਹੋਈ ਹੈ। 'ਰਿਕਤੰਤਰ' (1-4) ਦੇ ਅਨੁਸਾਰ ਭਾਰਤੀ ਵਿਆਕਰਨਿਕ ਪਰੰਪਰਾ ਵਿਚ ਸਭ ਤੋਂ ਪਹਿਲਾ ਵਿਆਕਰਨਕਾਰ 'ਬ੍ਰਹਮਾ' ਹੈ। ਇਸਦੀ ਪੁਸ਼ਟੀ ਪਤੰਜਲੀ(1-1-1) ਅਤੇ 'ਤੈਤਰੀਯ ਸੰਹਿਤਾ' (6-4-7) ਦੁਆਰਾ ਵੀ ਕੀਤੀ ਗਈ ਹੈ।ਵਿਆਕਰਨ ਦੀ ਇਸ ਪਰੰਪਰਾ ਵਿਚ ਦੋ ਸੰਪਰਦਾਵਾਂ-'ਇੰਦਰ ਸੰਪਰਦਾਇ' ਤੇ 'ਮਹੇਸ਼ਵਰ ਸੰਪਰਦਾਇ' ਹੋਈਆਂ ਹਨ। ਇੰਦਰ ਸੰਪਰਦਾਇ ਦੇ ਵਿਆਕਰਨਕਾਰ; ਇੰਦਰ, ਬ੍ਰਿਹਸਤੀ, ਭਾਰਦਵਾਜ, ਭਾਗੁਰੀ, ਕਾਸ਼ਕ੍ਰਿਤਸਨ, ਸ਼ੌਨਕ, ਗੌਤਮ ਤੇ ਵਿਆਂਡੀ ਦੱਸੇ ਗਏ ਹਨ। ਜਦਕਿ ਮਹੇਸ਼ਵਰ ਸੰਪਰਦਾਇ ਵਿਚ ਆਪਿਸ਼ਲੀ (6-1-92), ਕਾਸ਼ਿਯੱਪ (1-2-25), ਗਾਰਗੀ (8-3-30), ਚਕਰ ਵਰਮਣ (6-1-130), ਭਾਰਦਵਾਜ (7-2-62), ਸ਼ਾਕਟਾਯਾਨ (3-4-111), ਸ਼ਾਕੱਲਿਆ (1-1-16), ਸੇਨਕ (5-4-11) ਤੇ ਸਫੋਟਾਯਾਨ (6-1-122) ਆਦਿ ਦਸ ਵਿਆਕਰਨਕਾਰਾਂ ਦਾ ਜ਼ਿਕਰ 'ਅਸ਼ਟਾਧਿਆਈ' ਵਿਚ ਕੀਤਾ ਗਿਆ ਹੈ।

ਵਿਆਕਰਨ ਦੀ ਇਸ ਪਰੰਪਰਾ ਵਿਚ ਇਨ੍ਹਾਂ ਵਿਆਕਰਨਾਂ ਨੂੰ ਨਿਮਨ ਤਿੰਨਾਂ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ:

1. ਵੈਦਿਕ (ਵੇਦਾਂ ਦੇ) ਵਿਆਕਰਨ- 'ਪ੍ਰਾਤਿਸ਼ਾਖ਼ਾਵਾਂ'।
2. ਲੌਕਿਕ ਭਾਸ਼ਾ ਦੇ ਵਿਆਕਰਨ- 'ਕਾਤੰਤਰ' ।
3. ਵੈਦਿਕ ਤੇ ਲੌਕਿਕ ਦੋਵਾਂ ਦੇ ਵਿਆਕਰਨ- 'ਅਸ਼ਟਾਧਿਆਈ' ਤੇ ਆਪਿਸ਼ਲੀ ਵਿਆਕਰਨ।

'ਅਸ਼ਟਾਧਿਆਈ' ਉਤੇ 'ਸ਼ੁਕਲ ਯਜੁਰਵੇਦ' ਦੇ ਵਿਆਕਰਨ 'ਵਾਜਸਨੇਈ ਪ੍ਰਾਤਿਸ਼ਾਖਾ' ਦਾ ਪ੍ਰਭਾਵ ਹੈ।ਇਨ੍ਹਾਂ ਦੇ ਕਈ ਸੂਤਰ ਆਪਸ ਵਿਚ ਹੂ-ਬ-ਹੂ ਮਿਲਦੇ ਹਨ:

***ੳ. ਉਚੈਰੁਦਾੱਤਹ–*** ਵਾਜਸਨੇਈ ਪ੍ਰਾਤਿਸ਼ਾਖਾ (1-108), ਅਸ਼ਟਾਧਿਆਈ (1-2-29)

***ਅ. ਨੀਚੈਰੁਨਦਾੱਤਹ–***ਵਾਜਸਨੇਈ ਪ੍ਰਾਤਿਸ਼ਾਖਾ (1-109), ਅਸ਼ਟਾਧਿਆਈ (1-2-30)

***ੲ. ਸ਼ਸ਼ਠੀ ਸਥਾਨੇਯੋਗਾ–***ਵਾਜਸਨੇਈ ਪ੍ਰਾਤਿਸ਼ਾਖਾ (1-136),ਅਸ਼ਟਾਧਿਆਈ(1-1-49)

***ਸ.ਤਸਿਮਨਿੰਤ ਨਦ੍ਰਿਸ਼ਟੇ ਪੂਰਵੱਸਿਆ–*** ਵਾਜਸਨੇਈ ਪ੍ਰਾਤਿਸ਼ਾਖਾ (1-138), ਅਸ਼ਟਾਧਿਆਈ (1-1-66)

ਇਸ ਤੋਂ ਬਿਨਾਂ ਕੁਝ ਸੂਤਰ ਅਜਿਹੇ ਮਿਲਦੇ ਹਨ ਜੋ ਰੂਪ ਦੇ ਪੱਧਰ ਤੋਂ ਤਾਂ ਆਪਸ ਵਿਚ ਸਮਾਨਤਾ ਨਹੀਂ ਰੱਖਦੇ ਪਰ ਇਨ੍ਹਾਂ ਦੇ ਅਰਥ ਬਿਲਕੁਲ ਸਮਾਨ ਹਨ, ਜਿਵੇਂ-

| **ਵਾਜਸਨੇਈ ਪ੍ਰਾਤਿਸ਼ਾਖਾ** | **ਅਸ਼ਟਾਧਿਆਈ** |
|---|---|
| *ਉਭਯਾਤਵਰਿਤਹ(1-114)* | *ਸਮਾਹਾਰਹ ਸਵਰਿਤਹ(1-3-9)* |
| *ਤਸਮਾਦਿੱਤਯੁਤਰਸਿਆਦੇਹ(11-35)* | *ਤਸਮਾਦਿੱਤਯੁਤਰਸਿਆ(1-1-67)* |
| *ਨ੍ਹੀਨ੍ਹ ਪਕਾਰੇ ਵਿਸਰਜਨੀਹ(3-20)* | *ਨ੍ਹੀਨ੍ਹ ਪੇ (1-3-140)* |
| *ਏਕ ਵਰਣ ਪਦਪ੍ਰੀਕਤਮ੍(9-151)* | *ਅਪ੍ਰਕੁਤ ਏਕਾਲ ਪ੍ਰਤਿਐ(1-2-14)* |
| *ਸ ਏਵਾਦਿਰੰਤਸਚ(1-152)* | *ਅੰਤਾਦਿੱਵਚ (4-1-84)* |
| *ਅੰਤਯਾਦ ਵਰਣਾਤ੍ ਪੂਰਵਉਪਧਾ(9-3)* | *ਅਲੋਅੰਤਯਾਤ੍ ਪੂਰਵਉਪਧਾ(1-1-165)* |
| *ਵਰਣ ਸਯਾਦਰਸ਼ਨੰ ਲੋਪਹ(1-41)* | *ਅਦਰਸ਼ਨੰ ਲੋਪਹ (1-1-60)* |

ਇਸ ਪ੍ਰਕਾਰ 'ਵਾਜਸਨੇਈ ਪ੍ਰਾਤਿਸ਼ਾਖਾ' ਅਤੇ 'ਅਸ਼ਟਾਧਿਆਈ' ਵਿਚ ਸਿਧਾਂਤਕ ਪੱਖ ਤੋਂ ਕਾਫੀ ਸਮਾਨਤਾ ਮਿਲਦੀ ਹੈ।ਇਸ ਤਰ੍ਹਾਂ ਸਪੱਸ਼ਟ ਹੈ ਕਿ ਪਾਣਿਨੀ ਤੋਂ ਪਹਿਲਾਂ ਭਾਰਤ ਵਿਚ ਵਿਆਕਰਨ ਲੇਖਣ ਆਰੰਭ ਹੋ ਚੁੱਕਿਆ ਸੀ।

ਖੋਜ ਪ੍ਰਬੰਧ ਦੇ ਦੂਜੇ ਅਧਿਆਇ ਵਿਚ 'ਅਸ਼ਟਾਧਿਆਈ' ਦੀ ਸੰਰਚਨਾ ਦਾ ਅਧਿਐਨ ਇਸ ਦੇ ਸੂਤਰਾਂ ਦੀਆਂ ਪਰਤਾਂ ਫਰੋਲ ਕੇ ਕੀਤਾ ਹੈ। ਪਾਣਿਨੀ ਨੇ ਆਪਣੇ ਵਿਆਕਰਨ ਨੂੰ ਅੱਠਾਂ ਪਾਠਾਂ ਵਿਚ ਵਿਉਂਤਿਆ ਹੈ।ਹਰੇਕ ਪਾਠ ਦੇ ਚਾਰ-ਚਾਰ ਚਰਨ ਹਨ। ਇਨ੍ਹਾਂ ਚਰਨਾਂ ਵਿਚ ਅੱਗੋਂ ਕਈ ਕਈ ਸੂਤਰ ਹਨ। ਇਸ ਦੀ ਸਭ ਤੋਂ ਵੱਡੀ ਵਿਸ਼ੇਸਤਾ ਇਹ ਹੈ ਕਿ ਸੂਤਰਾਂ ਵਿਚ ਲੁਪਤ-ਅਰਥ ਉਨ੍ਹਾਂ ਦੇ ਕ੍ਰਮ ਦੇ ਅਨੁਸਾਰ ਆਪਣੇ ਆਪ ਸਪੱਸ਼ਟ ਹੋ ਜਾਂਦਾ ਹੈ।ਸੰਜਮਤਾ ਇਸ ਵਿਆਕਰਨ ਦਾ ਮੁੱਖ ਗੁਣ ਹੈ। ਸੂਤਰਿਕ ਸ਼ੈਲੀ ਵਿਚ ਲਿਖੇ ਇਸ ਵਿਆਕਰਨ ਦੇ ਮੁੱਖ ਰੂਪ ਵਿਚ ਚਾਰ ਭਾਗ ਹਨ:

1. ਮਹੇਸ਼ਵਰ ਸੂਤਰ (ਵਰਨ ਨਿਰੂਪਣ)
2. ਸ਼ਬਦ ਵਿਵੇਚਨ (ਪਦ ਸ਼ਾਸਤਰ-ਸੁਬੰਤ ਤੇ ਤਿਙੰਤ)
3. ਧਾਤੂਪਾਠ (ਕਿਰਿਆ ਦੇ ਮੂਲ ਰੂਪ)
4. ਗਣਪਾਠ (ਇਸ ਵਿਚ 261 ਸ਼ਬਦਾਂ ਦਾ ਸੰਗ੍ਰਹਿ ਹੈ)

ਇਸ ਵਿਆਕਰਨ ਦੇ ਪਹਿਲੇ ਅਤੇ ਦੂਜੇ ਅਧਿਆਇ ਵਿਚ ਸੰਗਿਆ ਅਤੇ ਪਰਿਭਾਸ਼ਾ ਸੰਬੰਧੀ ਸੂਤਰਾਂ ਦੀ ਪੇਸ਼ਕਾਰੀ ਕੀਤੀ ਗਈ ਹੈ। ਕਿਰਿਆ ਅਤੇ ਨਾਂਵ ਦਾ ਨਿਯਮਤ ਪ੍ਰਕਰਣ ਵੀ ਪੇਸ਼ ਕੀਤਾ ਗਿਆ ਹੈ, ਜਿਵੇਂ; ਕਿਰਿਆ(ਧਾਤੂ) ਵਾਸਤੇ 'ਆਤਮਨੇਪਦੀ' ਤੇ 'ਪਰਮੈਪਦੀ' ਪ੍ਰਕਰਣ ਦਿੱਤਾ ਹੈ। ਇਸ ਪ੍ਰਕਾਰ ਵਿਭਕਤੀ, ਸਮਾਸ, ਲਿੰਗ ਆਦਿ ਸੰਬੰਧੀ ਪ੍ਰਕਰਣਾਂ ਦਾ ਵੀ ਵਿਧਾਨ ਕੀਤਾ ਗਿਆ ਹੈ।ਤੀਜੇ,ਚੌਥੇ ਅਤੇ ਪੰਜਵੇਂ ਅਧਿਆਇਆਂ ਵਿਚ ਹਰੇਕ ਤਰ੍ਹਾਂ ਦੇ ਪਿਛੇਤਰਾਂ ਦੀ ਸੂਚਨਾ ਦਿੰਦਿਆਂ ਹੋਇਆਂ, ਉਨ੍ਹਾਂ ਨੂੰ ਸਿਧਾਂਤਕ ਅਤੇ ਵਿਹਾਰਕ ਪੱਧਰ ਤੇ ਵਰਤੋਂ ਵਿਚ ਲਿਆਂਦਾ ਗਿਆ ਹੈ।ਤੀਜੇ ਅਧਿਆਇ ਵਿਚ ਧਾਤੂਆਂ ਨਾਲ ਪਿਛੇਤਰ ਲਗਾਕੇ, ਕਿਰਦੰਤ ਸ਼ਬਦਾਂ ਦਾ ਵਿਧਾਨ ਕੀਤਾ

ਹੈ। ਪੰਜਵੇਂ ਅਧਿਆਇ ਵਿਚ ਨਾਂਵ ਸ਼ਬਦਾਂ ਨਾਲ ਪਿਛੇਤਰ ਜੋੜ ਕੇ, ਨਵੇਂ ਬਣੇ ਨਾਂਵ ਸ਼ਬਦਾਂ ਨੂੰ ਵਿਸਤ੍ਰਿਤ ਰੂਪ ਵਿਚ ਵਿਚਾਰਿਆ ਗਿਆ ਹੈ।ਪਾਣਿਨੀ ਇਨ੍ਹਾਂ ਪਿਛੇਤਰਾਂ ਨੂੰ ਦੋ ਹਿੱਸਿਆਂ-'ਤਧਿੱਤ' ਤੇ 'ਇਸਤਰੀ ਪ੍ਰਤਿਐ' ਵਿਚ ਵੰਡ ਕੇ ਵਿਸ਼ਲੇਸਿਤ ਕਰਦਾ ਹੈ।

ਤਧਿੱਤ ਅਤੇ ਕਿਰਦੰਤ ਵਿਧਾਨ ਵਿਚ ਵਰਤੇ ਗਏ ਸੂਤਰਾਂ ਦੀ ਗਿਣਤੀ 1821 ਹੈ। ਅਰਥਾਤ ਪੂਰੇ ਵਿਆਕਰਨ ਦੇ ਅੱਧਿਓਂ ਕੁਝ ਘੱਟ ਸੂਤਰ ਇਥੇ ਵਰਤੋਂ ਵਿਚ ਲਿਆਂਦੇ ਗਏ ਹਨ।ਪਹਿਲੇ ਅਧਿਆਇ ਦੇ ਚੌਥੇ ਪਾਦ ਵਿਚ ਪਾਣਿਨੀ ਨੇ 33 ਸੂਤਰਾਂ ਵਿਚ ਛੇ **ਕਾਰਕਾਂ** ਦਾ ਨਿਰੂਪਣ ਕੀਤਾ ਹੈ। ਇਹ ਕਾਰਕ ਸੰਬੰਧ ਨਾਂਵ-ਪਦ ਅਤੇ ਕਿਰਿਆ-ਪਦ ਦਾ ਆਪਸੀ ਸੰਬੰਧਾਂ ਉਤੇ ਆਧਾਰਿਤ ਹੈ।ਤੀਸਰੇ ਅਧਿਆਇ ਵਿਚ **ਵਾਚ** ਦੇ ਸੰਕਲਪ ਦਾ ਵਿਵੇਚਨ ਕੀਤਾ ਗਿਆ ਹੈ।15 ਸੂਤਰਾਂ ਵਿਚ ਵਾਚ ਦੀਆਂ ਤਿੰਨ ਕਿਸਮਾਂ ਕਰਤਰੀ, ਕਰਮਣੀ ਤੇ ਭਾਵ ਬਾਰੇ ਚਰਚਾ ਕੀਤੀ ਗਈ ਹੈ।ਦੂਸਰੇ ਅਧਿਆਇ ਵਿਚ ਕਾਰਕੀ ਸੰਬੰਧਾਂ ਨੂੰ ਸੂਚਿਤ ਕਰਦੀਆਂ ਸੱਤ **ਵਿਭਕਤੀਆਂ** ਦਾ ਵਿਧਾਨ 73 ਸੂਤਰਾਂ ਵਿਚ ਪੇਸ਼ ਕੀਤਾ ਗਿਆ ਹੈ।ਛੇਵੇਂ, ਸੱਤਵੇਂ ਅਤੇ ਅੱਠਵੇਂ ਅਧਿਆਇਆਂ ਵਿਚ ਉਨ੍ਹਾਂ ਪਰਿਵਰਤਨਾਂ ਦਾ ਉਲੇਖ਼ ਕੀਤਾ ਗਿਆ ਹੈ, ਜਿਹੜੇ ਅੱਖਰ ਅਤੇ ਸ਼ਬਦ ਵਿਚਕਾਰ ਹੁੰਦੇ ਹਨ।ਇਨ੍ਹਾਂ ਪਰਿਵਰਤਨਾਂ ਦਾ ਮੁੱਖ ਕਾਰਨ ਸ਼ਬਦਾਂ ਨਾਲ ਜੁੜਦੇ ਪਿਛੇਤਰ ਜਾਂ ਸੰਧੀ ਨੂੰ ਮੰਨਿਆ ਗਿਆ ਹੈ।ਛੇਵੇਂ ਅਧਿਅਇ ਵਿਚ ਦੁੱਤ, ਸੰਚਾਰ, ਸਵਰ ਆਗਮ, ਸੰਧੀ ਅਤੇ ਲੋਪ ਦੇ ਵਿਧਾਇਕ ਸੂਤਰਾਂ ਦੀ ਪੇਸ਼ਕਾਰੀ ਹੈ।ਸੰਧੀ ਵਿਧਾਨ ਤੋਂ ਸਪੱਸ਼ਟ ਹੁੰਦਾ ਹੈ ਕਿ ਜੋ ਵਰਨ ਜੁੜਨ ਵਾਸਤੇ ਉਤਸੁਕ ਹੁੰਦਾ ਹੈ, ਉਹ ਹਮੇਸ਼ਾਂ ਆਪਣਾ ਸਰੂਪ ਗੁਆ ਬੈਠਦਾ ਹੈ ਜਾਂ ਲਘੂ ਬਣ ਜਾਂਦਾ ਹੈ।ਇਸ ਅਧਿਆਇ ਦੇ ਚੌਥੇ ਪਾਦ ਤੋਂ ਸੱਤਵੇਂ ਅਧਿਆਇ ਦੇ ਅਖੀਰ ਤੱਕ ਇੱਕ 'ਅੰਗਾਧਿਕਾਰ' ਨਾਮਕ ਵਿਸ਼ੇਸ਼ ਪ੍ਰਕਰਣ ਹੈ, ਜਿਸ ਵਿਚ ਉਨ੍ਹਾਂ ਪਰਿਵਰਤਨਾਂ ਦਾ ਉਲੇਖ਼ ਹੈ, ਜੋ ਪਿਛੇਤਰਾਂ ਕਰਕੇ ਮੂਲ ਸ਼ਬਦਾਂ ਜਾਂ ਮੂਲ ਸ਼ਬਦਾਂ ਕਰਕੇ ਪਿਛੇਤਰਾਂ ਵਿਚ ਹੁੰਦੇ ਹਨ।ਇਹ ਪਰਿਵਰਤਨ ਦੀਰਘ, ਹ੍ਰਸਵ, ਲੋਪ, ਆਗਮ, ਆਦੇਸ਼,ਗੁਣ ਅਤੇ ਵ੍ਰਿਧੀ ਦੇ ਵਿਧਾਨ ਵਿਚ ਵੇਖੇ ਜਾ ਸਕਦੇ ਹਨ।ਅੱਠਵੇਂ ਅਧਿਆਇ ਵਿਚ ਦੁੱਤ, ਸੰਧੀ, ਸ਼ੱਤਵ, ਕੱਤਵ, ਜਸ਼ਤਵ ਅਤੇ ਪਲੁਤ ਆਦਿ ਸ਼ਬਦਾਂ ਦਾ ਵਿਧਾਨ ਕੀਤਾ ਗਿਆ ਹੈ।ਇਸ ਅਧਿਆਇ ਵਿਚ 'ਪਦ-ਅਧਿਕਾਰ' ਅਤੇ 'ਤਿਙੰਤ੍' ਬਾਰੇ ਵੀ ਚਰਚਾ ਹੋਈ ਹੈ।'ਅਸ਼ਟਾਧਿਆਈ' ਦੇ ਅਖੀਰ ਵਿਚ 'ਅ ਅ' ਸੂਤਰ ਹੈ, ਜਿਸ ਵਿਚ ਲੋਪ ਦੇ ਨਿਯਮਾਂ ਸੰਬੰਧੀ ਵੇਰਵਾ ਦਿੱਤਾ ਗਿਆ ਹੈ।

'ਅਸ਼ਟਾਧਿਆਈ' ਦੇ ਪਹਿਲੇ ਭਾਗ ਵਿਚ'ਮਹੇਸ਼ਵਰ ਸੂਤਰ' ਦੁਆਰਾ ਸੰਸਕ੍ਰਿਤ ਦੀਆਂ ਧੁਨੀਆਂ ਦੇ 42 ਪ੍ਰਤਿਆਹਾਰ ਬਣਾਏ ਗਏ ਹਨ।ਭਾਸ਼ਾਈ ਧੁਨੀਆਂ ਦੀ ਵਰਗਵੰਡ ਉਚਾਰਨ ਵਾਸਤੇ ਕੀਤੀਆਂ ਕੋਸ਼ਿਸ਼ਾਂ ਜਾਂ ਪ੍ਰਯਤਨ ਤੇ ਉਚਾਰਨ ਸਥਾਨ ਦੇ ਆਧਾਰ ਉਤੇ ਕੀਤੀ ਗਈ ਹੈ।ਉਚਾਰਨ ਪ੍ਰਯਤਨ ਨੂੰ ਅੱਗਿਓਂ ਦੋ ਭਾਗਾਂ- ਅੰਦਰੂਨੀ ਪ੍ਰਯਤਨ(ਸਪ੍ਰਿਸ਼ਟ, ਈਸਤ ਸਪ੍ਰਿਸ਼ਟ, ਵਿਵ੍ਰਿਤ, ਈਸਤ ਵਿਵ੍ਰਿਤ, ਸੰਵ੍ਰਿਤ) ਤੇ ਬਾਹਰੀ ਪ੍ਰਯਤਨ (ਵਿਵਾਰ, ਸੰਵਾਰ, ਸੁਆਸ, ਨਾਦ, ਘੋਸ਼, ਅਘੋਸ਼) ਵਿਚ ਵੰਡਿਆ ਗਿਆ ਹੈ।ਵਰਨ ਨਿਰੂਪਣ ਦੇ ਅੰਤਰਗਤ ਹੀ ਸੰਧੀ ਦੇ ਵਿਧਾਨ ਨੂੰ ਪੇਸ਼ ਕੀਤਾ ਹੈ। ਸੰਧੀ ਕਦੋਂ ਤੇ ਕਿੰਨਾਂ ਹਾਲਾਤਾਂ ਵਿਚ ਹੁੰਦੀ ਹੈ, ਇਸ ਸੰਦਰਭ ਵਿਚ ਵਿਸ਼ੇਸ਼ ਸੂਤਰਾਂ ਦੁਆਰਾ ਨਿਯਮ ਪੇਸ਼ ਕੀਤੇ ਗਏ ਹਨ।ਸੰਸਕ੍ਰਿਤ ਵਿਚ ਹੁੰਦੀ ਸੰਧੀ ਨੂੰ ਮੁੱਖ ਰੂਪ ਵਿਚ ਤਿੰਨ ਭਾਗਾਂ- ਸਵਰ ਸੰਧੀ, ਵਿਅੰਜਨ ਸੰਧੀ ਤੇ ਵਿਸਰਗ ਸੰਧੀ

ਵਿਚ ਵੰਡਿਆ ਗਿਆ ਹੈ।ਇਹਨਾਂ ਤਿੰਨਾਂ ਕਿਸਮਾਂ ਦੇ ਅੱਗੋਂ ਕਈ ਕਈ ਭੇਦ ਦੱਸਕੇ ਵੱਖ-ਵੱਖ ਸੂਤਰਾਂ ਦੁਆਰਾ ਉਨ੍ਹਾਂ ਸੰਬੰਧੀ ਨਿਯਮਾਂ ਦਾ ਵਿਧਾਨ ਕੀਤਾ ਗਿਆ ਹੈ।

ਦੂਜੇ ਭਾਗ ਵਿਚ 'ਸੁਬੰਤ ਤੇ ਤਿਙੰਤ੍' ਸਿਰਲੇਖ ਹੇਠਾਂ ਪਦ ਨਿਰਮਾਣ ਦੇ ਨਿਯਮਾਂ ਸੰਬੰਧੀ ਅਧਿਐਨ ਵਿਸ਼ਲੇਸ਼ਣ ਕੀਤਾ ਗਿਆ ਹੈ। ਭਾਸ਼ਾ ਦੀਆਂ ਸ਼ਬਦ ਸ਼੍ਰੇਣੀਆਂ ਨੂੰ ਵਰਗੀਕ੍ਰਿਤ ਕਰਦਿਆਂ ਦੋ ਭਾਗਾਂ; **ਵਿਕਾਰੀ** ਅਤੇ **ਅਵਿਕਾਰੀ** ਸ਼ਬਦਾਂ ਵਿਚ ਵੰਡਿਆ ਗਿਆ ਹੈ।ਪਦ ਨਿਰਮਾਣ ਦਾ ਆਧਾਰ 'ਪ੍ਰਾਤਿਪਦਿਕ' ਅਤੇ 'ਧਾਤੂ' ਹੈ।ਇਨ੍ਹਾਂ ਨਾਲ ਪਿਛੇਤਰਾਂ ਦੀ ਵਰਤੋਂ ਕਰਕੇ ਨਵੇਂ ਸ਼ਬਦਾਂ ਦੀ ਸਿਰਜਣਾ ਕੀਤੀ ਜਾ ਸਕਦੀ ਹੈ। ਪ੍ਰਾਤਿਪਦਿਕ ਤੇ ਧਾਤੂਆਂ ਨਾਲ ਵਿਭਕਤੀ ਮੂਲਕ (ਨਾਂਵੀ ਵਿਭਕਤੀ (ਸੁਬੰਤ੍) ਅਤੇ ਕਿਰਿਆਵੀ ਵਿਭਕਤੀ(ਤਿਙੰਤ੍)) ਪਿਛੇਤਰ ਅਤੇ ਵਿਉਤਪਤੀ ਮੂਲਕ ਪਿਛੇਤਰ ਜੁੜਦੇ ਹਨ। ਧਾਤੂਆਂ ਨਾਲ 'ਤਿੰਙ੍' ਪਿਛੇਤਰ ਲੱਗਦੇ ਹਨ। ਇਸ ਕਰਕੇ ਇਨ੍ਹਾਂ ਨੂੰ 'ਤਿਙੰਤ੍' ਕਿਹਾ ਗਿਆ ਹੈ। ਤਧਿੱਤ,ਸਮਾਸ,ਇਸਤਰੀ ਪ੍ਰਤਿਐ ਅੰਤਕ ਸ਼ਬਦ, ਅੱਵੈ ਅਤੇ ਕ੍ਰਿਤ੍ ਪਿਛੇਤਰਾਂ ਤੋਂ ਬਣੇ ਸ਼ਬਦ ਰੂਪ ਪ੍ਰਾਤਿਪਦਿਕ ਦੀ ਸ਼੍ਰੇਣੀ ਵਿਚ ਆਉਂਦੇ ਹਨ।ਇਨ੍ਹਾਂ ਸਾਰੇ ਸ਼ਬਦਾਂ ਦੇ ਪਿੱਛੇ 'ਸੁਪ੍' ਪਿਛੇਤਰ ਲੱਗਦੇ ਹਨ। ਇਸ ਕਰਕੇ ਇਨ੍ਹਾਂ ਨੂੰ 'ਸੁਬੰਤ੍' ਪਦ ਆਖਿਆ ਗਿਆ ਹੈ।ਤਧਿੱਤ, ਇਸਤਰੀ ਪ੍ਰਤਿਐ ਅਤੇ ਸਮਾਸੀ ਸ਼ਬਦ ਰੂਪਾਂ ਨੂੰ ਨਾਂਵੀ ਵਿਭਕਤੀ ਦੁਆਰਾ ਸਾਕਾਰ ਕੀਤਾ ਜਾਂਦਾ ਹੈ ਜਦਕਿ ਦੂਸਰੇ ਰੂਪ ਕਿਰਿਆਵੀ ਵਿਭਕਤੀ ਦੁਆਰਾ ਸਾਕਾਰ ਹੁੰਦੇ ਹਨ।

ਤੀਜੇ ਭਾਗ ਭਾਵ ਧਾਤੂ-ਪਾਠ ਵਿਚ ਲੌਕਿਕ ਸੰਸਕ੍ਰਿਤ ਦੀਆਂ 1967 ਧਾਤੂਆਂ ਨੂੰ ਦਸ ਵਰਗਾਂ ਵਿਚ ਵੰਡਕੇ ਵਿਸ਼ਲੇਸ਼ਿਤ ਕੀਤਾ ਹੈ। ਵੱਖ-ਵੱਖ ਤਰ੍ਹਾਂ ਦੀਆਂ ਵਿਆਕਰਨਿਕ ਸ਼੍ਰੇਣੀਆਂ ਦੇ ਆਧਾਰ ਉਤੇ ਧਾਤੂਆਂ ਦੇ ਕਈ ਵਰਗ ਅਤੇ ਉਪ-ਵਰਗ ਬਣਦੇ ਹਨ।ਤਿੰਨ ਪ੍ਰਕਾਰ ਦੇ ਧਾਤੂ ਭੇਦ-ਆਤਮਨੇਪਦੀ, ਪਰਸਮੈਪਦੀ ਤੇ ਉਭੈਪਦੀ ਦੱਸੇ ਹਨ।'ਕਰਮ' ਦੇ ਨਜ਼ਰੀਏ ਤੋਂ ਵੀ ਧਾਤੂਆਂ ਦੇ ਤਿੰਨ ਭੇਦ- ਸਕਰਮਕ, ਅਕਰਮਕ ਅਤੇ ਦੁਕਰਮਕ ਹਨ। ਧਾਤੂ ਰੂਪਾਂ ਨਾਲ ਜੁੜਨ ਵਾਲੇ ਕਿਰਦੰਤ ਪਿਛੇਤਰਾਂ ਨੂੰ ਤਿੰਨ ਕਿਸਮਾਂ- 'ਕ੍ਰਿਤ', ਕ੍ਰਿਤਯ' ਅਤੇ ਉਣਾਦਿ ਤਹਿਤ ਪੇਸ਼ ਕੀਤਾ ਗਿਆ ਹੈ। ਤਿਙੰਤ੍ ਪਿਛੇਤਰਾਂ ਵਾਂਗ ਇਹ ਵੀ ਕੇਵਲ ਧਾਤੂਆਂ ਨਾਲ ਹੀ ਜੁੜਦੇ ਹਨ, ਕਿਰਦੰਤਾਂ ਅਤੇ ਤਿਙੰਤ੍ ਪਿਛੇਤਰਾਂ ਵਿਚ ਬੁਨਿਆਦੀ ਅੰਤਰ ਇਹ ਹੈ ਕਿ ਤਿਙੰਤ੍ ਰੂਪ ਕਿਰਿਆਵੀ ਹੁੰਦੇ ਹਨ ਅਤੇ ਇਹ(ਕਿਰਦੰਤ)ਨਾਂਵ, ਵਿਸ਼ੇਸ਼ਣ ਅਤੇ ਕਿਰਿਆ ਰੂਪਾਂ ਦੀ ਸਿੱਧੀ ਕਰਦੇ ਹਨ।

ਕਿਰਿਆ ਦੀ ਅਵਸਥਾ ਦਾ ਬੋਧ ਕਰਾਉਣ ਵਾਸਤੇ ਵਿਆਕਰਨਿਕ ਕਾਲ(Tense) ਨੂੰ ਦਸ ਨਿਯਮਾਂ ਤਹਿਤ ਵਿਚਾਰਿਆ ਹੈ,ਜਿਸ ਨੂੰ 'ਲਕਾਰ' ਕਿਹਾ ਗਿਆ ਹੈ।ਕਿਰਿਆ ਦੇ ਭੂਤਕਾਲੀ ਅਰਥਾਂ ਦਾ ਬੋਧ ਕਰਵਾਉਣ ਵਾਸਤੇ 'ਲੰਙ੍', 'ਲਿਟ੍' ਅਤੇ 'ਲੁੰਙ੍' ਲਕਾਰ ਰੂਪਾਂ ਦੀ ਵਰਤੋਂ ਕੀਤੀ ਗਈ ਹੈ। ਜੋ ਕਿਰਿਆ ਥੋੜ੍ਹਾ ਸਮਾਂ ਪਹਿਲਾ ਹੀ ਹੋਈ ਹੋਵੇ ਉਸ ਨੂੰ ਦਰਸਾਉਣ ਵਾਸਤੇ 'ਲੰਙ੍' ਲਕਾਰ ਵਰਤਿਆ ਹੈ।ਪਰੰਤੂ ਜਿਥੇ ਕਿਰਿਆ ਨੂੰ ਬੀਤਿਆਂ ਬਹੁਤ ਜ਼ਿਆਦਾ ਸਮਾਂ ਹੋ ਗਿਆ ਹੋਵੇ ਉਥੇ 'ਲਿਟ੍' ਲਕਾਰ ਦੀ ਵਰਤੋਂ ਦਾ ਨਿਯਮ ਦਿੱਤਾ ਗਿਆ ਹੈ। ਵਰਤਮਾਨ ਕਾਲ ਨੂੰ 'ਲਟ੍' ਲਕਾਰ ਦੁਆਰਾ ਦਰਸਇਆ ਗਿਆ ਹੈ। ਭਵਿੱਖਕਾਲ ਦੀ ਕਿਰਿਆ ਦਾ ਬੋਧ 'ਲ੍ਰਿਟ੍' ਅਤੇ 'ਲੁਟ੍' ਲਕਾਰਾਂ ਦੁਆਰਾ ਕਰਾਇਆ ਜਾਂਦਾ ਹੈ।ਇਨ੍ਹਾਂ ਦੋਵਾਂ ਲਕਾਰਾਂ ਵਿਚ ਬੁਨਿਆਦੀ ਅੰਤਰ ਇਹ ਹੈ ਕਿ ਦੂਰਵਰਤੀ ਭਵਿੱਖ ਨੂੰ ਦਰਸਾਉਣ ਵਾਸਤੇ 'ਲੁਟ੍' ਲਕਾਰ

ਅਤੇ ਨਿਕਟ ਵਰਤੀ ਭਵਿੱਖ ਦੇ ਬੋਧ ਵਾਸਤੇ 'ਲ੍ਰਿਟ੍' ਲਕਾਰ ਦੀ ਵਰਤੋਂ ਹੁੰਦੀ ਹੈ। ਭਵਿਖਕਾਲੀ ਕਿਰਿਆ ਦੇ ਬੋਧ ਵਾਸਤੇ 'ਲ੍ਰਿੰਗ੍' ਤੇ 'ਲੋਟ੍' ਲਕਾਰ ਵਰਤੇ ਜਾਂਦੇ ਹਨ।ਦੂਜੀ ਕਿਸਮ ਦਾ 'ਲੋਟ੍'ਲਕਾਰ ਭਵਿਖਕਾਲੀ ਕਿਰਿਆ ਰੂਪਾਂ ਵਿਚ ਬੇਨਤੀ, ਸੱਦਾ, ਆਗਿਆ ਜਾਂ ਸਲਾਹ ਦੇ ਸੰਬੰਧ ਵਿਚ ਵਰਤਿਆ ਜਾਂਦਾ ਹੈ।

'ਅਸ਼ਟਾਧਿਆਈ 'ਦੇ ਚੌਥੇ ਭਾਗ ਵਿਚ ਗਣ-ਪਾਠਾਂ ਦਾ ਨਿਰਦੇਸ਼ ਕੀਤਾ ਗਿਆ ਹੈ। ਸਾਰੀਆਂ ਧਾਤੂਆਂ ਨੂੰ ਦਸ ਭਾਗਾਂ ਵਿਚ ਵੰਡਿਆ ਗਿਆ ਹੈ,ਇਨ੍ਹਾਂ ਨੂੰ 'ਗਣ' ਕਿਹਾ ਗਿਆ ਹੈ।ਕ੍ਰਮਵਾਰ ਇਹਨਾ ਦੇ ਨਾਂ- ਭਵਾਦਿਗਣ, ਅਦਾਦਿਗਣ, ਜੁਹੋਤਯਾਦਿਗਣ, ਦਿਵਾਦਿਗਣ, ਸਵਾਦਿਗਣ, ਤੁਦਾਦਿਗਣ, ਰੁਧਾਦਿਗਣ, ਤਨਾਦਿਗਣ, ਕ੍ਰਿਯਾਦਿਗਣ ਅਤੇ ਚੁਰਾਦਿਗਣ ਹਨ।ਪਾਣਿਨੀ ਨੇ ਸੂਤਰਾਂ ਦੁਆਰਾ 258 ਸਬਦਾਂ ਦਾ  ਗਣ-ਪਾਠ ਵਿਚ ਨਿਰੂਪਣ ਕੀਤਾ ਹੈ।

ਵਿਆਕਰਨ ਵਿਚ 33 ਸੂਤਰ ਕਾਰਕ ਦੇ ਸਿਧਾਂਤ ਦਾ ਨਿਰੂਪਣ ਕਰਦੇ ਹਨ।ਪਰ ਕਿਸੇ ਵੀ ਸੂਤਰ ਵਿਚ ਕਾਰਕ ਦੇ ਸੰਕਲਪ ਨੂੰ ਵਿਸ਼ੇਸ਼ ਰੂਪ ਵਿਚ ਪੇਸ਼ ਨਹੀਂ ਕੀਤਾ। ਇਸ ਸੰਬੰਧ ਵਿਚ ਪਤੰਜਲੀ ਦਾ ਵਿਚਾਰ ਹੈ ਕਿ ਇਹ ਇੱਕ 'ਅਨਵਰਥ' ਸੰਗਿਆ ਦੇ ਸੰਦਰਭ ਵਿਚ ਪੇਸ਼ ਹੋਇਆ ਹੈ।ਇਹ ਸੰਗਿਆ ਪਾਣਿਨੀ ਦੇ ਸਮੇਂ ਵਿਚ ਇੱਕ ਜਾਣੀ ਪਛਾਣੀ ਵਿਆਕਰਨਿਕ ਮਦ ਵਜੋਂ ਪ੍ਰਚਿੱਲਤ ਸੀ, ਇਸ ਕਰਕੇ ਉਸ ਨੇ ਕਾਰਕ ਨੂੰ ਵਿਸ਼ੇਸ਼ ਰੂਪ ਵਿਚ ਵਿਖਿਆਤ ਕਰਨ ਦੀ ਜਰੂਰਤ ਹੀ ਨਹੀਂ ਸਮਝੀ ਜਾਂ ਫ਼ਿਰ ਇਸ ਦਾ ਕਾਰਨ ਉਸ ਦੀ ਸੰਜਮਤਾ ਅਤੇ ਸੰਖ਼ੇਪਤਾ ਵਾਲੀ ਰੁਚੀ ਹੋ ਸਕਦੀ ਹੈ। 'ਅਸ਼ਟਾਧਿਆਈ' ਵਿਚ ਪ੍ਰਸਤੁਤ ਕਾਰਕ ਸੰਬੰਧ ਵਿਚ ਕਾਰਕ ਕਿਰਿਆ ਦੀ ਉਤਪਤੀ ਵਿਚ ਸਹਾਇਕ ਰੋਲ ਅਦਾ ਕਰਦਾ ਹੈ।ਵਾਕ ਵਿਚ ਕਿਰਿਆ ਪਦ ਦੁਆਰਾ ਹੁੰਦਾ ਕਾਰਜ, ਪਾਣਿਨੀ ਦੇ ਕਾਰਕ ਸਿਧਾਂਤ ਦਾ ਕੇਂਦਰੀ ਧੁਰਾ ਹੈ।ਵਾਕ ਵਿਚ ਕਾਰਜ ਦੇ ਨਾਲ ਸੰਬੰਧਿਤ ਨਾਂਵਪਦਾਂ ਦੁਆਰਾ ਪ੍ਰਸਤੁਤ ਤੱਤ ਕਾਰਕ ਅਧੀਨ ਵਿਚਰਦੇ ਹਨ। ਨਾਂਵ ਪਦ ਅਤੇ ਕਿਰਿਆ ਪਦ ਦੇ ਆਪਸੀ ਸੰਬੰਧਾਂ ਦੇ ਆਧਾਰ ਉਪਰ ਛੇ ਕਿਸਮ ਦੇ ਕਾਰਕ ਰੂਪਾਂ ਦਾ ਨਿਰਦੇਸ਼ ਕੀਤਾ ਗਿਆ ਹੈ-

ਕਰਤਾ ਕਾਰਕ- *ਸਵਤੰਤਰਹ ਕਰਤਾ (1-4-54)*

ਕਰਮ ਕਾਰਕ- *ਕਰਤੁਰੀਪਿਸਤਤਮੰ ਕਰਮ (1-4-49)*

ਕਰਣ ਕਾਰਕ- *ਸਾਧਕਤਮੰ ਕਰਣਮ੍ (1-4-42)*

ਸੰਪਰਦਾਨ ਕਾਰਕ- *ਕਰਮਣਾ ਯਮਪ੍ਰੈਤਿ ਸ ਸੰਪਰਦਾਨਮ੍ (1-4-32)*

ਅਪਾਦਾਨ ਕਾਰਕ- *ਧਰੁਵਮਪਾਯੇਅਪਾਦਾਨਮ੍ (1-4-24)*

ਅਧਿਕਰਣ ਕਾਰਕ- *ਆਧਾਰੋਅਧਿਕਰਣਮ੍ (1-4-45)*

ਕੁੱਲ 73 ਸੂਤਰਾਂ ਵਿਚ ਪ੍ਰਾਤਿਪਦਿਕਾਂ ਨਾਲ ਜੁੜਨ ਵਾਲੀਆਂ ਸੱਤ ਵਿਭਕਤੀਆਂ ਦਾ ਨਿਰੂਪਣ ਕੀਤਾ ਹੈ। ਵਿਭਕਤੀਆਂ ਕਾਰਕੀ ਸੰਬੰਧਾਂ ਨੂੰ ਸੂਚਿਤ ਕਰਕੇ ਉਜਾਗਰ ਕਰਦੀਆਂ ਹਨ।ਕਾਰਕਾਂ ਨਾਲ ਜੁੜਨ ਵਾਲੀਆਂ 'ਨਾਂਵੀ ਵਿਭਕਤੀਆਂ' "ਸੁਪ੍" ਦੀ ਸ਼੍ਰੇਣੀ ਵਿਚ ਆਉਂਦੀਆਂ ਹਨ ਅਤੇ ਇਨ੍ਹਾਂ ਦੁਆਰਾ ਸੁਬੰਤ ਰੂਪਾਂ ਦੀ ਨਿਸ਼ਪਤੀ ਹੁੰਦੀ ਹੈ।'ਸੁਪ੍' ਵਿਭਕਤੀਆਂ ਦੇ ਵਰਗ ਨੂੰ ਰੂਪ ਦੇ ਆਧਾਰ ਉਪਰ ਨਹੀਂ ਬਲਕਿ ਕਾਰਜ ਦੇ ਆਧਾਰ ਉਤੇ ਬਣਇਆ ਗਿਆ ਹੈ।ਹਰੇਕ ਵਰਗ ਵਿਚ ਨਾਂਵ ਸ਼ਬਦਾਂ ਦੇ ਮੁਤਾਬਿਕ ਭਿੰਨ-ਭਿੰਨ 'ਸੁਪ੍' ਵਿਭਕਤੀਆਂ ਲਗਦੀਆਂ ਹਨ ਅਤੇ ਜਿੰਨ੍ਹਾਂ ਸ਼ਬਦਾਂ ਦੇ ਅਖੀਰ ਵਿਚ ਜੁੜਦੀਆਂ ਹਨ ਉਨ੍ਹਾਂ ਨੂੰ 'ਸੁਬੰਤ'ਪਦ ਆਖਿਆ ਜਾਂਦਾ ਹੈ।ਦੂਜੀ ਕਿਸਮ ਦੀਆਂ 'ਕਿਰਿਆਵੀ

ਵਿਭਕਤੀਆਂ' "ਤਿੰਙ੍" ਪਿਛੇਤਰਾਂ( ਕਿਰਦੰਤ,ਕ੍ਰਿਤਯ ਕ੍ਰਿਤ ਆਦਿ) ਨਾਲ ਅੰਕਿਤ ਹੋਕੇ 'ਤਿਙੰਤ੍' ਰੂਪਾਂ ਦੀ ਸਿਰਜਣਾ ਕਰਦੀਆਂ ਹਨ।

ਕੁਝ ਵਿਕੋਲਿਤਰੇ ਸੂਤਰਾਂ ਵਿਚ ਵਾਚ ਦੇ ਸੰਕਲਪ ਸੰਬੰਧੀ ਵਿਚਾਰ ਪੇਸ਼ ਕੀਤੇ ਮਿਲਦੇ ਹਨ।ਪਾਣਿਨੀ ਨੇ ਵਾਚ ਦੇ ਤਿੰਨ ਸਰੂਪ-ਕਰਤਰੀਵਾਚ, ਕਰਮਣੀਵਾਚ ਤੇ ਭਾਵ ਵਾਚ ਦੱਸ ਹਨ।ਉਸ ਨੇ ਵਾਚ ਦਾ ਲੱਛਣ ਤੇ ਨਿਰਨਾ ਰੂਪ ਤੇ ਅਰਥ ਦੋਵਾਂ ਆਧਾਰਾਂ ਉਤੇ ਕੀਤਾ ਹੈ।

ਖੋਜ ਪ੍ਰਬੰਧ ਦੇ ਤੀਜੇ ,ਚੌਥੇ ਅਤੇ ਪੰਜਵੇਂ ਅਧਿਆਇ ਵਿਚ ਵਿਹਾਰਕ ਪੱਧਰ ਤੇ ਪੰਜਾਬੀ ਭਾਸ਼ਾ ਦਾ ਅਧਿਐਨ ਕੀਤਿਆ ਹੈ। ਇਸ ਲਈ ਤੀਜੇ ਅਧਿਆਇ ਵਿਚ **ਪੰਜਾਬੀ ਭਾਸ਼ਾ ਦੀ ਧੁਨੀ ਵਿਉਂਤ** ਨੂੰ ਉਲੀਕਿਆ ਗਿਆ ਹੈ। ਪੰਜਾਬੀ ਦੀ ਧੁਨੀ ਵਿਉਂਤ ਦਾ ਆਧਾਰ 'ਵਾਜਸਨੇਈ ਪ੍ਰਾਤਿਸ਼ਾਖ਼ਾ' ਹੈ।ਸੰਸਕ੍ਰਿਤ ਤੋਂ ਪੰਜਾਬੀ ਤੱਕ ਅੱਪੜਦਿਆਂ ਪੰਜਾਬੀ ਦੇ ਸਵਰਾਂ ਵਿਚੋਂ /ਰਿ/ ਅਤੇ /ਲਰੀ/ ਪੂਰੀ ਤਰ੍ਹਾਂ ਗ਼ਾਇਬ ਹੋ ਚੁੱਕੇ ਹਨ।ਅਸ਼ਟਾਧਿਆਈ ਵਿਚ /ਯ/,/ਰ/,/ਲ/ ਤੇ /ਵ/ ਨੂੰ ਅਰਧ ਸਵਰ ਦੱਸਿਆ ਹੈ ਪਰੰਤੂ ਪੰਜਾਬੀ ਵਿਚ /ਯ/ ਅਤੇ /ਵ/ ਹੀ ਦੋ ਅਰਧ ਸਵਰ ਮਿਲਦੇ ਹਨ।ਸੰਸਕ੍ਰਿਤ ਵਿਚਲੇ ਨਾਦੀ ਮਹਾਂਪ੍ਰਾਣ ਵਿਅੰਜਨ /ਘ/,/ਝ/,/ਧ/ ਤੇ /ਭ/ ਦੀ ਪੰਜਾਬੀ ਵਿਚ ਮਹਾਂਪ੍ਰਾਣਤਾ ਤਾਂ ਕਾਇਮ ਹੈ ਪਰ ਇਨ੍ਹਾਂ ਵਿਚ ਆਂਸ਼ਿਕ ਪੱਧਰ ਤੇ ਰੂਪਾਂਤਰਣ ਜ਼ਰੂਰ ਹੋਇਆ ਹੈ। ਸੰਸਕ੍ਰਿਤ ਵਾਲਾ ਸੰਯੁਕਤ ਵਿਅੰਜਨ /ਕਸ਼/ ਪੰਜਾਬੀ ਵਿਚ ਆਕੇ /ਖ/ ਵਿਚ ਤਬਦੀਲ ਹੋ ਗਿਆ ਹੈ।ਸੰਸਕ੍ਰਿਤ ਦੇ /ਸ਼/ ( 'ਸ਼ਟਕੋਣ' ਸ਼ਬਦ ਵਾਲਾ ਪਹਿਲਾ ਵਰਨ) ਤੋਂ ਪੰਜਾਬੀ ਵਿਚ /ਖ਼/ ਬਣਿਆ ਹੈ।ਇਸ ਤਰ੍ਹਾਂ ਭਾਵੇਂ ਆਧੁਨਿਕ ਭਾਸ਼ਾ ਵਿਗਿਆਨ ਵਿਚ ਧੁਨੀ ਵਿਗਿਆਨ ਦੀ ਸ਼ਾਖਾ ਕਾਫੀ ਵਿਕਸਿਤ ਹੋ ਚੁਕੀ ਹੈ ਪਰ ਪਾਣਿਨੀ ਦੁਆਰਾ ਕੀਤੇ ਗਏ ਵਰਨ ਨਿਰੂਪਣ ਦਾ ਇਤਿਹਾਸਕ ਮਹੱਤਵ ਜ਼ਰੂਰ ਹੈ।ਜਿਥੋਂ ਤੱਕ ਸੰਧੀ ਵਿਧਾਨ ਦਾ ਸੰਬੰਧ ਹੈ, ਉਹ ਪੰਜਾਬੀ ਵਿਚ ਵੀ ਪਾਣਿਨੀ ਦੇ ਨਿਯਮਾਂ ਅਨੁਸਾਰ ਹੀ ਸੰਭਵ ਹੈ। ਸੂਤਰ ਨੰ. (6-1-187) ਮੁਤਾਬਿਕ ਜਦੋਂ /ਅ/, /ਆ/ ਤੋਂ /ਈ/ ਜਾਂ /ਇ/ ਹੋਵੇ ਤਾਂ /ਏ/ ਵਿਚ, /ਉ/ ਜਾਂ /ਊ/ ਹੋਵੇ ਤਾਂ /ਓ/ ਵਿਚ ਬਦਲ ਜਾਂਦਾ ਹੈ।ਇਸ ਨੂੰ 'ਵ੍ਰਿਧ' ਜਾਂ ਵੱਡੀ ਸੰਧੀ ਕਿਹਾ ਗਿਆ ਹੈ। ਜਿਵੇਂ;ਸਰਵ+ਉਤਮ=ਸਰਵੋੱਤਮ, ਗਣ+ਈਸ਼=ਗਣੇਸ਼, ਉਪ+ਇੰਦਰ=ਓਪੇਂਦਰ ਅਤੇ ਮਹਾਂ+ਇੰਦਰ=ਮਹੇਂਦਰ ਆਦਿ। ਇਸ ਸੰਧੀ ਨੂੰ ਅਜੋਕੀ ਪੰਜਾਬੀ ਵਿਚ ਦੇਖਿਆ ਜਾ ਸਕਦਾ ਹੈ; ਜਿਵੇਂ-ਪੰਚਾ+ਇਤ=ਪੰਚੈਤ, ਮਹਾ+ਏਣ=ਮਹੈਣ ਆਦਿ। ਸੂਤਰ (8-4-40) ਅਨੁਸਾਰ ਜੇਕਰ 'ਤਵਰਗ' ਤੋਂ ਪਹਿਲਾਂ ਜਾਂ ਮਗਰੋਂ /ਸ਼/ ਤੇ 'ਚਵਰਗ' ਆਵੇ ਤਾਂ /ਸ੍/ ਤੋਂ /ਸ਼/ ਅਤੇ 'ਤਵਰਗ' ਤੋਂ 'ਚਵਰਗ' ਤਬਦੀਲ ਹੋ ਜਾਂਦਾ ਹੈ-ਉਤ+ਚਾਰਨ=ਉਚਾਰਨ,ਸਦ੍+ਜਣ=ਸੱਜਣ ਆਦਿ। ਸੂਤਰ ਨੰ. (8-4-43) ਵਿਚ ਇਹ ਨਿਯਮ ਵੀ ਬਣਾਇਆ ਹੈ ਕਿ ਸ਼ਬਦਾਂ ਵਿਚ /ਸ਼/ ਤੋਂ ਮਗਰੋਂ ਕੋਈ ਵਿਅੰਜਨ ਤਬਦੀਲੀ ਨਹੀਂ ਹੁੰਦੀ; ਜਿਵੇਂ-ਪ੍ਰਸ਼+ਨ=ਪ੍ਰਸ਼ਨ, ਬਿਸ਼+ਨ=ਬਿਸ਼ਨ ਅਤੇ ਕ੍ਰਿਸ਼+ਨ=ਕ੍ਰਿਸ਼ਨ ਆਦਿ।ਇਸ ਪ੍ਰਕਾਰ ਸੰਧੀ ਵਿਧਾਨਕ ਸੂਤਰਾਂ ਦੀ ਲੋਅ ਵਿਚ ਪੰਜਾਬੀ ਦੇ ਸੰਧੀ ਨਿਯਮਾਂ ਦੀ ਅਨੁਕੂਲਤਾ ਪਰਖੀ ਹੈ।

ਚੌਥੇ ਅਧਿਆਇ ਵਿਚ ਪੰਜਾਬੀ **ਸ਼ਬਦਾਂ ਦੀ ਰੂਪ ਰਚਨਾ ਨੂੰ '**ਸੁਬੰਤ ਤੇ ਤਿਙੰਤ੍' ਦੇ ਸੰਦਰਭ ਵਿਚ ਵਿਚਾਰਿਆ ਹੈ। ਪੰਜਾਬੀ ਦੇ ਮੁਢਲੇ ਵਿਆਕਰਨਾਂ ਵਿਚ ਪਰੰਪਰਾਈ ਵਿਆਕਰਨ ਅਤੇ ਭਾਰਤੀ ਸਨਾਤਨੀ ਸੰਸਕ੍ਰਿਤ ਵਿਆਕਰਨ ਅਨੁਸਾਰ ਕੀਤੀ ਸ਼ਬਦ ਵੰਡ ਨੂੰ ਮਿਸਰਤ ਰੂਪ ਵਿਚ ਹੀ ਅਪਣਾਇਆ ਹੈ।ਇਥੋਂ ਇੱਕ ਗੱਲ ਸਪੱਸ਼ਟ ਹੋ

ਜਾਂਦੀ ਹੈ ਕਿ ਇਨ੍ਹਾਂ ਲੇਖਕਾਂ ਨੇ ਸ਼ਬਦ ਨਿਰਮਾਣ ਦੇ ਅਧਿਐਨ ਨੂੰ ਗੰਭੀਰਤਾ ਨਾਲ ਵਾਚਿਆ ਹੈ।ਪਾਣਿਨੀ ਵਿਆਕਰਨ ਦੇ ਮਾਡਲ ਅਨੁਸਾਰ ਪੰਜਾਬੀ ਸ਼ਬਦ ਰਾਸ਼ੀ ਨੂੰ 'ਵਿਕਾਰੀ ਤੇ 'ਅਵਿਕਾਰੀ' ਸ਼ਬਦਾਂ ਵਿਚ ਰੱਖਕੇ ਵਿਚਾਰਿਆ ਜਾ ਸਕਦਾ ਹੈ।

ਪੰਜਾਬੀ ਦੇ ਮੂਲ 'ਵਿਕਾਰੀ' ਸ਼ਬਦ **ਪ੍ਰਾਤਿਪਦਿਕ** ਤੇ **ਧਾਤੂ** ਹਨ। 'ਪ੍ਰਾਤਿਪਦਿਕਾਂ' ਨਾਲ ਜਦੋਂ ਵਿਭਕਤੀਆਂ ਨੂੰ ਜੋੜਕੇ ਸ਼ਬਦ ਰੂਪਾਂ ਦੀ ਸਿੱਧੀ ਕੀਤੀ ਜਾਂਦੀ ਹੈ ਤਾਂ ਇਨ੍ਹਾਂ ਦੀਆਂ ਤਿੰਨ ਕਿਸਮਾਂ- ਨਾਂਵ, ਪੜਨਾਂਵ ਅਤੇ ਵਿਸ਼ੇਸ਼ਣ ਬਣਦੇ ਹਨ।ਪ੍ਰਾਤਿਪਦਿਕਾਂ ਤੋਂ ਬਣੇ ਸ਼ਬਦ ਲਿੰਗ ਅਤੇ ਵਚਨ ਦਾ ਬੋਧ ਕਰਾਉਂਦੇ ਹਨ ਜਦਕਿ ਧਾਤੂਆਂ ਤੋਂ ਨਿਸ਼ਪਤ ਸ਼ਬਦਾਂ ਤੋਂ ਪੁਰਖ਼ ਅਤੇ ਲਿੰਗ ਦਾ ਵਿਆਕਰਨਿਕ ਬੋਧ ਪ੍ਰਾਪਤ ਹੁੰਦਾ ਹੈ।ਪੰਜਾਬੀ ਵਿਚ ਤਧਿੱਤ, ਇਸਤਰੀ ਪ੍ਰਤਿਐ ਅਤੇ ਸਮਾਸੀ ਸ਼ਬਦਾਂ ਨੂੰ 'ਸੁਬੰਤ' ਸ਼ਬਦਾਂ ਦੀ ਸ਼੍ਰੇਣੀ ਵਿਚ ਆਉਂਦੇ ਹਨ ਅਤੇ ਧਾਤੂ ਨਾਲ ਲੱਗਣ ਵਾਲੇ 'ਤਿੰਙ' ਪਿਛੇਤਰਾਂ(ਕਿਰਦੰਤ, ਕ੍ਰਿਤਯ, ਉਣਾਦਿ, ਣਾਮੁਲ ਤੇ ਤੁਮੁਨ) ਦੇ ਦੁਆਰਾ ਸਿੱਧ ਹੋਏ ਸ਼ਬਦਾਂ ਨੂੰ 'ਤਿਙੰਤ੍' ਰੂਪ ਵਿਚ ਵਿਚਰਦੇ ਹਨ।'ਅਸ਼ਟਾਧਿਆਈ' ਵਿਚ ਅਵਿਕਾਰੀ (ਅੱਵਿਆਂ) ਦੀ ਸ਼੍ਰੇਣੀ ਵਿਚ ਕਿਰਿਆ ਵਿਸ਼ੇਸ਼ਣ, ਨਿਪਾਤ ਤੇ ਉਪਸਰਗ ਨੂੰ ਰੱਖਿਆ ਗਿਆ ਹੈ।ਪਰ ਅਜੋਕੀ ਪੰਜਾਬੀ ਵਿਚ ਅਵਿਕਾਰੀ ਸ਼ਬਦਾਂ ਦੀ ਸ਼੍ਰੇਣੀ ਵਿਚ ਕਿਰਿਆ ਵਿਸ਼ੇਸ਼ਣ ਤੇ ਨਿਪਾਤ ਨਾਲ ਸੰਬੰਧਕ ਤੇ ਯੋਜਕ ਵੀ ਸਾਮਿਲ ਹੋ ਗਏ ਹਨ।ਪੰਜਾਬੀ ਵਿਚ ਇਹ ਸ਼ਬਦ ਵਿਕਾਰੀ ਵੀ ਹਨ ਤੇ ਅਵਿਕਾਰੀ ਵੀ।

ਪੰਜਾਬੀ ਭਾਸ਼ਾ ਉਪਰ ਪਾਣਿਨੀ ਦੁਆਰਾ ਪ੍ਰਸਤੁਤ 'ਲਕਾਰ' ਰੂਪਾਂ ਦਾ ਪ੍ਰਭਾਵ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ।ਪੰਜਾਬੀ ਵਿਚ ਵਰਤਮਾਨ ਕਾਲ ਦੀਆਂ ਸਹਾਇਕ ਕਿਰਿਆਵਾਂ ਸੰਸਕ੍ਰਿਤ ਵਾਲੀਆਂ ਹੀ ਹਨ।ਸੰਸਕ੍ਰਿਤ ਦੇ 'ਅਸਤਿ' ਆਦਿ ਰੂਪਾਂ ਦੇ ਵਿਕਸਤ ਰੂਪ ਪੰਜਾਬੀ ਵਿਚ 'ਹੈ' ਹੈ। ਸੰਸਕ੍ਰਿਤ ਧਾਤੂਆਂ ਦੇ ਭੂਤਕਾਲੀ ਰੂਪਾਂ ਦਾ ਪੰਜਾਬੀ ਉਪਰ ਨਾਂ-ਮਾਤਰ ਹੀ ਪ੍ਰਭਾਵ ਦਿਖਾਈ ਦਿੰਦਾ ਹੈ ਸੰਸਕ੍ਰਿਤ ਦੀ 'ਅਸ' (ਹੋਣਾ) ਧਾਤੂ ਦਾ 'ਰਿਗਵੇਦ' ਵਿਚ ਭੂਤਕਾਲੀ, ਪ੍ਰਥਮ ਪੁਰਸ਼, ਇੱਕ ਵਚਨ ਵਿਚ 'ਆਸ' ਰੂਪ ਮਿਲਦਾ ਹੈ ਅਤੇ ਲਿਟ ਲਕਾਰ ਦਾ ਵੀ ਭੂਤਕਾਲੀ ਰੂਪ 'ਆਸ' ਹੀ ਹੈ।ਇਹੋ ਰੂਪ ਪੰਜਾਬੀ ਵਿਚ ਪਰਵਰਤਿਤ ਹੋ ਕੇ 'ਸਾ' ਬਣ ਗਿਆ ਹੈ। ਬਿਹਾਰੀ ਲਾਲ ਪੁਰੀ ਨੇ ਇਸ ਨੂੰ 'ਅਪੂਰਨ ਭੂਤ' ਕਿਹਾ ਹੈ।ਸੰਸਕ੍ਰਿਤ ਵਿਚ 'ਅਸਿ' ਧਾਤੂ ਦਾ ਭੁਤਕਾਲੀ (ਲੰਙ ਲਕਾਰ) ਪ੍ਰਥਮ ਪੁਰਸ਼ ਇੱਕ ਵਚਨੀ ਰੂਪ 'ਆਸੀਤ' ਹੈ। ਪੰਜਾਬੀ ਵਿਚ ਇਸਦਾ ਰੂਪ ਹੀ 'ਸੀ' ਬਣਿਆ ਹੈ।'ਅਸਿ' ਧਾਤੂ ਦੇ ਭੂਤਕਾਲ (ਲੰਙ ਲਕਾਰ) ਸੰਬੰਧੀ ਮੱਧ ਪੁਰਸ਼ ਇੱਕ ਵਚਨੀ ਸੰਸਕ੍ਰਿਤ ਰੂਪ 'ਆਸੀ' ਬਣਿਆ ਹੈ; ਜਿਹੜਾ ਕਿ ਪੰਜਾਬੀ ਵਿਚ 'ਤੂੰ ਸੀ' ਬਣ ਗਿਆ ਹੈ।ਸੰਸਕ੍ਰਿਤ ਵਿਚ 'ਅਸਿ' ਧਾਤੂ ਦਾ ਭੂਤਕਾਲੀ ਪਹਿਲਾ ਪੁਰਸ਼ ਬਹੁਵਚਨੀ ਰੂਪ 'ਆਸਨ' ਹੈ; ਜਿਸ ਦਾ ਅਰਥ ਹੈ-'ਸਨ'।ਪੰਜਾਬੀ ਵਿਚਲੇ 'ਸਨ' ਦੀ ਉਤਪਤੀ ਵੀ ਇਥੋਂ ਹੀ ਹੋਈ ਹੈ।ਸੰਸਕ੍ਰਿਤ ਵਿਚਲੀ ਉਪਰੋਕਤ 'ਅਸਿ' ਧਾਤੂ ਦਾ ਭੂਤਤਕਾਲੀ ਉੱਤਮ ਪੁਰਸ਼ ਵਿਚ ਇੱਕਵਚਨੀ ਰੂਪ 'ਆਸਮ' ਹੈ।ਇਸ ਤੋਂ ਹੀ ਪੰਜਾਬੀ ਵਿਚਲੇ 'ਮੈਂ ਸਾਂ' ਦੀ ਉਤਪਤੀ ਹੋਈ ਹੈ। ਇਸ ਤਰ੍ਹਾਂ ਹੀ ਸੰਸਕ੍ਰਿਤ ਰੂਪ 'ਆਸੀ' ਤੋਂ ਪੰਜਾਬੀ ਵਿਚ ਦੂਜਾ ਪੁਰਸ਼ 'ਸੈਂ' ਬਣਿਆ ਹੈ। ਸਪੱਸ਼ਟ ਹੈ ਕਿ ਪੰਜਾਬੀ ਦੀਆਂ ਸਹਾਇਕ ਕਿਰਿਆਵਾਂ ( ਸੀ, ਸਨ, ਸਾਂ ਅਤੇ ਸੈਂ) ਆਦਿ ਸੰਸਕ੍ਰਿਤ ਦੇ 'ਲੰਙ ਲਕਾਰ' ਤੋਂ ਨਿਕਲ ਕੇ ਪੰਜਾਬੀ ਵਿਚ ਆਈਆਂ ਹਨ। ਪੰਜਾਬੀ ਵਿਚ 'ਗਾ', 'ਗੇ' ਅਤ 'ਗੀ' ਭਵਿੱਖਕਾਲ ਬੋਧਕ ਲੁਟ ਤੇ ਲ੍ਰਿਟ ਲਕਾਰ ਰੂਪਾਂ ਤੋਂ ਬਣੇ ਹਨ।ਸੂਤਰ ਨੰ. (3-2-112,

3-3-13, 3-3-15, 3-3-132 ਅਤੇ 3-3-133) ਅਨੁਸਾਰ ਇਨ੍ਹਾਂ ਦੋਵਾਂ ਲਕਾਰਾਂ ਤੋਂ ਭਵਿੱਖ ਦਾ ਬੋਧ ਹੁੰਦਾ ਹੈ। ਪਰ ਇਨ੍ਹਾਂ ਦੋਵਾਂ ਵਿਚਕਾਰ ਬੁਨਿਆਦੀ ਅੰਤਰ ਇਹ ਹੈ ਕਿ 'ਲੁਟ ਲਕਾਰ' ਦੂਰ ਵਰਤੀ ਭਵਿੱਖ ਦਾ ਤੇ 'ਲ੍ਰਿਟ ਲਕਾਰ' ਨਜ਼ਦੀਕ ਵਰਤੀ ਭਵਿੱਖਕਾਲ ਦਾ ਬੋਧ ਕਰਾਉਂਦਾ ਹੈ। ਪੰਜਾਬੀ ਵਿਚ ਇਹ ਦੋਵੇਂ ਕਿਸਮਾਂ ਮਿਲਦੀਆਂ ਹਨ।

'ਅਸ਼ਟਾਧਿਆਈ' ਵਿਚ ਪ੍ਰਸਤੁਤ ਦਸ ਲਕਾਰਾਂ ਵਿਚੋਂ 'ਲੇਟ ਲਕਾਰ' ਲੌਕਿਕ ਵਿਚ ਨਹੀਂ ਪਾਇਆ ਜਾਂਦਾ। ਇਸ ਦੀ ਵਰਤੋਂ ਕੇਵਲ ਵੈਦਿਕ ਵਿਚ ਹੁੰਦੀ ਸੀ।ਇਸ ਨੂੰ ਭਵਿੱਖਕਾਲੀ ਅਰਥਾਂ ਵਿਚ ਵਰਤਿਆ ਜਾਂਦਾ ਹੈ।ਲਹਿੰਦੀ ਵਿਚ ਇਸ ਦਾ ਰੂਪ ਅੱਜ ਵੀ ਪੂਰਾ ਕਾਇਮ ਮਿਲਦਾ ਹੈ।ਲਹਿੰਦੀ ਦੇ ਸ਼ਬਦਾਂ 'ਗੱਛਸੀ', 'ਖਾਸੀ', 'ਕਰਸੀ', 'ਜਾਸੀ' ਅਤੇ 'ਹੋਸੀ' ਆਦਿ ਮੂਲ ਵੈਦਿਕ 'ਲੇਟ ਲਕਾਰ'(ਮੱਧ ਪੁਰਸ਼ ) ਦੇ ਰੂਪ ਕ੍ਰਮਵਾਰ 'ਗੱਛਾਮਿ', 'ਯਾਸਿ', 'ਕਰਾਸਿ', 'ਭਵਾਸਿ' ਆਦਿ ਹਨ। ਇਹ ਪੰਜਾਬੀ ਅਤੇ ਵੈਦਿਕ ਦੇ ਸਮਾਨ ਰੂਪ ਤੋਂ ਭਵਿੱਖਕਾਲੀ ਅਰਥਾਂ ਦੇ ਸੂਚਕ ਹਨ।

ਪੰਜਵੇਂ ਅਧਿਆਇ ਵਿਚ **ਅਸ਼ਟਾਧਿਆਈ ਦੇ ਸੰਦਰਭ ਵਿਚ ਪੰਜਾਬੀ ਵਾਕ ਰਚਨਾ** ਨੂੰ ਵਾਚ ਅਤੇ ਕਾਰਕ ਦੇ ਸੰਕਲਪ ਤਹਿਤ ਵਿਚਾਰਿਆ ਗਿਆ ਹੈ। ਅਸੀਂ ਆਪਣੇ ਅਧਿਐਨ ਵਿਚ 'ਮੀਮਾਂਸਾ ਦਰਸ਼ਨ' ਅਤੇ 'ਉਪਨਿਸ਼ਦਾਂ' ਦਾ ਅਧਿਐਨ ਕਰਕੇ ਇਨ੍ਹਾਂ ਵਿਚ ਹੋਏ ਵਾਕਾਂ ਸੰਬੰਧੀ ਵਿਚਾਰ ਉਤੇ ਦ੍ਰਿਸ਼ਟੀਪਾਤ ਵੀ ਕੀਤਾ ਹੈ।ਜਿਸ ਤੋਂ ਸਪੱਸ਼ਟ ਹੈ ਕਿ ਪਾਨਿਨੀ ਦੇ ਯੁੱਗ ਤੋਂ ਪਹਿਲਾਂ ਵਾਕ ਆਪਣੀ ਹੋਂਦ ਸਥਾਪਿਤ ਕਰ ਚੁੱਕਿਆ ਸੀ।ਅਸ਼ਟਾਧਿਆਈ ਵਿਚ 'ਪਦ' ਦੀ ਸਾਰਥਿਕਤਾ ਵਾਕ ਦੇ ਬਰਾਬਰ ਹੈ,ਇਸ ਕਰਕੇ ਉਸ ਨੇ ਪਦ ਦੀ ਬਣਤਰ ਅਤੇ ਵਾਕ ਦੀ ਕਾਰਜੀ ਸਤ੍ਹਾ ਦਾ ਵਿਸ਼ਲੇਸ਼ਣ ਪੇਸ਼ ਕੀਤਾ ਹੈ।ਉਸ ਦੁਆਰਾ ਪ੍ਰਸਤੁਤ 'ਕਾਰਕ' ਅਤੇ 'ਵਾਚ' ਦੇ ਸੰਕਲਪ ਦਾ ਸੰਬੰਧ ਸਿੱਧਾ ਵਾਕ ਨਾਲ ਹੈ।ਉਸ ਨੇ ਲੋਕਾਂ ਦੁਆਰਾ ਬੋਲੀ ਜਾਣ ਵਾਲੀ 'ਉਚਰਿਤ ਭਾਸ਼ਾ' ਨੂੰ ਆਪਣੇ ਅਧਿਐਨ ਦਾ ਹਿੱਸਾ ਬਣਾਇਆ ਹੈ। 'ਅਸ਼ਟਾਧਿਆਈ' ਵਿਚ ਕਾਰਜੀ ਵਾਕਾਂ ਦੀਆਂ ਕਿਸਮਾਂ ਤੇ ਵਰਤੋਂ ਦੇ ਸੂਤਰ ਦਿੱਤੇ ਹਨ ਜਿਵੇਂ; ਆਗਿਆਵਾਚੀ ਵਾਕ (3-3-161,162), ਪ੍ਰੇਰਣਾਵਾਚੀ ਵਾਕ (3-3-163,165), ਉਦੇਸ਼ ਪ੍ਰਗਟ ਕਰਨ ਸੰਬੰਧੀ (3-3-153), ਅਸੀਸ ਦੇਣ ਸੰਬੰਧੀ ਵਾਕ (3-4-116), ਬੇਨਤੀ ਵਾਚਕ ਵਾਕ (8-1-61), ਪ੍ਰਸ਼ਨਵਾਚੀ ਵਾਕ (8-2-100,105), ਹਾਂ ਵਾਚੀ ਵਾਕ (8-1-31), ਉੱਤਰ ਵਾਚੀ ਵਾਕ (8-2-93,3-2-120) ਅਤੇ ਵਿਸਮੈਬੋਧਕ ਵਾਕ (3-3150) ਆਦਿ। ਇਸ ਪ੍ਰਕਾਰ ਸਪੱਸ਼ਟ ਹੋ ਜਾਂਦਾ ਹੈ ਕਿ ਪਾਨਿਨੀ ਨੇ ਵਾਕ ਨੂੰ ਵਾਕਾਰਥਿਕ ਦ੍ਰਿਸ਼ਟੀ ਤੋਂ ਵਿਸ਼ਲੇਸ਼ਿਤ ਕੀਤਾ ਹੈ।ਇਸ ਤਰ੍ਹਾਂ ਵਾਕ ਸੰਬੰਧੀ ਵਿਚਾਰ ਵਿਮਰਸ਼ ਵਿਹਾਰ, ਅਰਥ ਅਤੇ ਰੂਪ ਆਦਿ ਤਿੰਨਾਂ ਪੱਖਾਂ ਤੋਂ ਕੀਤਾ ਗਿਆ ਹੈ।ਆਧੁਨਿਕ ਰੂਪਕੀ ਵਿਆਕਰਨਾਂ ਵਿਚ ਵੀ ਇਹੋ ਪ੍ਰਵਿਰਤੀ ਪ੍ਰਧਾਨ ਹੈ।ਵਾਕਾਰਥਕ ਅਧਿਐਨ ਕਾਰਕ ਤੇ ਵਾਚ ਦੇ ਸੰਕਲਪਾਂ ਤਹਿਤ ਕੀਤਾ ਗਿਆ ਹੈ।

ਪੰਜਾਬੀ ਭਾਸ਼ਾ ਬਾਰੇ ਲਿਖੇ ਗਏ ਹੁਣ ਤੱਕ ਦੇ ਵਿਆਕਰਨਾਂ ਵਿਚ ਬਿਹਾਰੀ ਲਾਲ ਪੁਰੀ (1867) ਤੋਂ ਲੈ ਕੇ ਰਾਮ ਸਿੰਘ (1930), ਕਰਮ ਸਿੰਘ ਗੰਗਾਵਾਲਾ (1930), ਦੁਨੀ ਚੰਦਰ (1964) ਤੇ ਹਰਕੀਰਤ ਸਿੰਘ (1988) ਤੱਕ ਲੱਗਪਗ ਸਾਰੇ ਵਿਆਕਰਨ ਲੇਖਕਾਂ ਨੇ ਕਾਰਕ ਸੰਕਲਪ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਅਤੇ ਪੰਜਾਬੀ ਕਾਰਕ ਪ੍ਰਬੰਧ ਦਾ ਵਿਸ਼ਲੇਸ਼ਣ ਵੀ ਕੀਤਾ ਹੈ। ਪਰ ਇਨ੍ਹਾਂ ਸਾਰੇ ਹੀ ਲੇਖਕਾਂ ਦੀ ਕਾਰਕ ਦੇ ਸੰਕਲਪ ਦੀ ਸਮਝ ਪੱਛਮ ਦੀ ਪਰੰਪਰਾਈ ਵਿਆਕਰਨ ਅਤੇ ਸੰਸਕ੍ਰਿਤ ਵਿਆਕਰਨ ਦੀ ਮਿਸ਼ਰਤ ਸਿਧਾਂਤਕ ਸੂਝ ਦਾ ਪ੍ਰਮਾਣ ਹੀ ਪੇਸ਼ ਕਰਦੀ ਹੈ। ਇਸ ਤੋਂ

ਇਲਾਵਾ ਚੰਚਲ ਸਿੰਘ ਕੰਬੋਜ, ਬੂਟਾ ਸਿੰਘ ਬਰਾੜ ਅਤੇ ਹਰਵਿੰਦਰਪਾਲ ਕੌਰ ਨੇ ਕਾਰਕ ਦੇ ਸੰਕਲਪ ਨੂੰ ਭਾਰਤੀ ਕਾਰਕ ਸਿਧਾਂਤ ਅਨੁਸਾਰ ਪਰਿਭਾਸ਼ਿਤ ਕਰਕੇ, ਪੰਜਾਬੀ ਕਾਰਕ ਪ੍ਰਣਾਲੀ ਦਾ ਵਿਸ਼ਲੇਸ਼ਣ ਕੀਤਾ ਹੈ।'ਅਸ਼ਟਾਧਿਆਈ' ਦੀ ਸਿਧਾਂਤਕ ਸੇਧ ਵਿਚ ਅਸੀਂ ਪੰਜਾਬੀ ਭਾਸ਼ਾ ਦੀ ਵਾਕ ਰਚਨਾ ਵਿਚ ਵਿਚਰਦੇ ਛੇ ਕਾਰਕੀ ਸੰਬੰਧਾਂ ਕਰਤਾ, ਕਰਮ, ਕਰਣ, ਅਪਾਦਾਨ, ਅਧਿਕਰਣ ਅਤੇ ਸੰਪਰਦਾਨ ਨੂੰ ਹੀ ਆਪਣੇ ਵਿਸ਼ਲੇਸ਼ਣ ਦਾ ਆਧਾਰ ਬਣਾਇਆ ਹੈ।ਵਾਸਤਵ ਵਿਚ ਪਾਨਿਨੀ ਦਾ ਕਾਰਕ ਸੰਕਲਪ ਕਿਰਿਆ ਕੇਂਦਰਿਤ ਹੈ।ਨਾਂਵ ਬਨਾਮ ਨਾਂਵ ਸੰਬੰਧ ਨੂੰ ਅਸ਼ਟਾਧਿਆਈ ਵਿਚ 'ਸ਼ੇਸ਼' ਸੰਬੰਧ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਇਸੇ ਸੰਬੰਧ ਨੂੰ ਛੇਵੀਂ ਵਿਭਕਤੀ ਪੇਸ਼ ਕਰਦੀ ਹੈ।'ਅਸ਼ਟਾਧਿਆਈ' ਦੇ ਸੂਤਰ (2-3-47) ਮੁਤਾਬਿਕ ਪਹਿਲੀ ਵਿਭਕਤੀ ਪ੍ਰਾਤਿਪਦਿਕ ਅਰਥ, ਵਚਨ, ਲਿੰਗ ਤੋਂ ਬਿਨਾ ਨਾਂਵ ਦੇ ਸੰਬੋਧਨੀ ਭਾਵ ਦਾ ਪ੍ਰਗਟਾਅ ਕਰਨ ਵਾਸਤੇ ਵਰਤੀ ਜਾਂਦੀ ਹੈ। ਇਸ ਪ੍ਰਕਾਰ ਇਹ ਕਿਸੇ ਸੰਬੋਧਨੀ ਕਾਰਕ ਦਾ ਲਖ਼ਾਇਕ ਸੂਤਰ ਨਹੀਂ ਹੈ।ਇਉਂ 'ਅਸ਼ਟਾਧਿਆਈ' ਵਿਚ ਸਿਰਫ਼ ਛੇ ਕਿਸਮ ਦੇ ਕਾਰਕੀ ਸੰਬੰਧਾਂ ਦਾ ਹੀ ਉਲੇਖ਼ ਹੈ।ਕਾਰਕੀ ਸੰਬੰਧਾਂ ਦੇ ਪਰਗਟਾਵੇ ਵਾਸਤੇ ਪੰਜਾਬੀ ਵਿਚ ਤਿੰਨ ਸਾਧਨਾਂ ਦੀ ਵਰਤੋਂ ਹੁੰਦੀ ਹੈ- ਸੰਬੰਧਕ, ਵਿਭਕਤੀ ਤੇ ਸ਼ਬਦ-ਕ੍ਰਮ। ਇਸ ਤੋਂ ਇਹ ਤੱਥ ਦੀ ਪ੍ਰੋੜਤਾ ਹੋ ਜਾਂਦੀ ਹੈ, ਕਿ ਪੰਜਾਬੀ ਭਾਸ਼ਾ ਆਪਣੇ ਸੰਯੋਗਾਤਮਕ ਸਰੂਪ ਵਾਲੇ ਵਿਰਾਸਤੀ ਲੱਛਣਾਂ ਤੋਂ ਮੁਕਤ ਨਹੀਂ ਹੈ।

ਇਥੇ ਅਸੀਂ ਪੰਜਾਬੀ ਭਾਸ਼ਾ ਦੇ ਇਸ ਲੱਛਣ ਭਾਵ ਵਿਭਕਤੀ ਵਿਧਾਨ ਨੂੰ ਵੀ ਵਿਚਾਰਿਆ ਹੈ।ਮੂਲ ਰੂਪ ਵਿਚ ਸੰਸਕ੍ਰਿਤ ਦੀਆਂ ਸੱਤ ਵਿਭਕਤੀਆਂ ਹਨ। ਪ੍ਰਾਕ੍ਰਿਤ ਤੱਕ ਸਫ਼ਰ ਕਰਦਿਆਂ ਇਨ੍ਹਾਂ ਵਿਚੋਂ ਚੌਥੀ ਲੁਪਤ ਹੋ ਗਈ ਤੇ ਇਸ ਦੀ ਥਾਂ ਤੇ ਛੇਵੀਂ ਵਰਤੀ ਜਾਣ ਲੱਗੀ।ਅਪਭ੍ਰੰਸ਼ ਤੱਕ ਪਹੁੰਚਦਿਆਂ ਦੂਸਰੀਆਂ ਵਿਭਕਤੀਆਂ ਵੀ ਆਪਸ ਵਿਚ ਘੁਲ ਮਿਲ ਗਈਆਂ।ਦੁਨੀ ਚੰਦਰ (ਉਹੀ:62) ਅਨੁਸਾਰ ਅਜੋਕੀ ਪੰਜਾਬੀ ਵਿਚ ਇਨ੍ਹਾਂ ਵਿਭਕਤੀਆਂ ਦੀ ਥਾਂ ਸੰਬੰਧਕੀ ਰੂਪਾਂ ਨੇ ਲੈ ਲਈ, ਸੰਬੰਧਕ ਇਕੱਲਾ ਹੀ ਕਈ ਵਿਭਕਤੀਆਂ ਦਾ ਕਾਰਜ ਕਰਨ ਲੱਗਾ। ਮੂਲ ਰੂਪ ਵਿਚ ਜੇਕਰ ਕਾਰਜ ਦੇ ਪੱਧਰ ਤੋਂ ਵੇਖਿਆ ਜਾਵੇ ਤਾਂ ਸੰਬੰਧਕੀ ਰੂਪ ਉਤੇ ਵਿਭਕਤੀਆਂ ਦੇ ਕਾਰਜ ਵਿਚ ਵਖਰਤਾ ਮਿਲਦੀ ਹੈ। ਇਸ ਕਰਕੇ ਕਾਰਜ ਦੇ ਨਜ਼ਰੀਏ ਤੋਂ ਇਨ੍ਹਾਂ ਨੂੰ ਸਮਾਨ ਨਹੀਂ ਮੰਨਿਆ ਜਾ ਸਕਦਾ।ਪੰਜਾਬੀ ਵਿਚਲੀਆਂ ਸਾਰੀਆ ਵਿਭਕਤੀਆਂ; ਸੰਸਕ੍ਰਿਤ ਵਿਭਕਤੀਆਂ ਦਾ ਹੀ ਵਿਕਸਿਤ ਰੂਪ ਹਨ। ਵਿਆਕਰਨਕਾਰਾਂ ਨੇ ਇਹ ਮੰਨਿਆ ਹੈ ਕਿ ਆਧੁਨਿਕ ਪੰਜਾਬੀ ਤੱਕ ਪਹੰਚਦਿਆਂ ਇਹ ਵਿਭਕਤੀਆਂ ਰੂਪਾਂਤ੍ਰਿਤ ਹੋ ਕੇ ਸੰਬੰਧਕਾਂ ਵਿਚ ਤਬਦੀਲ ਹੋ ਗਈਆਂ ਹਨ।ਪੰਜਾਬੀ ਵਿਆਕਰਨਾਂ ਵਿਚ ਵਿਭਕਤੀ ਅਤੇ ਸੰਬੰਧਕ ਨੂੰ ਸਮਰੂਪ ਮੰਨਿਆ ਗਿਆ ਹੈ।

ਕਾਰਕ ਦੀ ਤਰ੍ਹਾਂ ਵਾਚ ਵੀ ਇਕ ਅਜਿਹਾ ਵਿਆਕਰਨਿਕ ਸੰਕਲਪ ਹੈ ਜਿਸ ਦਾ ਪ੍ਰਗਟਾਵਾ ਸਮੁੱਚੇ ਵਾਕ ਵਿਚੋਂ ਹੁੰਦਾ ਹੈ। ਪੰਜਾਬੀ ਦੀਆਂ ਪ੍ਰਮੁੱਖ ਵਿਆਕਰਨਾਂ ਵਿਚ ਵਾਚ ਦੇ ਸੰਕਲਪ ਬਾਰੇ ਕਿਸੇ ਨਾ ਕਿਸੇ ਰੂਪ ਵਿਚ ਵਿਆਖਿਆ ਹੋਈ ਮਿਲਦੀ ਹੈ।ਮੁੱਖ ਤੌਰ ਤੇ ਇਹਨਾਂ ਵਿਆਕਰਨਾਂ ਵਿਚ ਵਾਚ ਦੇ ਸੰਕਲਪ ਬਾਰੇ ਦੋ ਕਿਸਮ ਦੇ ਵਿਚਾਰ ਮਿਲਦੇ ਹਨ।ਦੁਨੀ ਚੰਦਰ (1964) ਅਤੇ ਹਰਕੀਰਤ ਸਿੰਘ (1988) ਆਦਿ ਨੇ ਵਾਚ ਦੇ ਸੰਲਕਪ ਨੂੰ ਪਾਨਿਨੀ ਵਿਆਕਰਨ ਪਰੰਪਰਾ ਦੀ ਸਿਧਾਂਤਕ ਸੇਧ ਵਿਚ ਕਿਰਿਆ ਤੇ ਕਰਮ ਦੇ ਮੇਲ ਨੂੰ ਹੀ ਕਰਮਵਾਚ ਦਾ ਮੁੱਖ ਆਧਾਰ ਮੰਨਿਆ ਹੈ।ਹਿੰਦੀ ਵਿਆਕਰਨ ਲੇਖਕ ਕਾਮਤਾ ਪ੍ਰਸ਼ਾਦ ਗੁਰੂ ਅਨੁਸਾਰ ਸੰਸਕ੍ਰਿਤ ਵਿਆਕਰਨ ਵਿਚ ਵਾਚ ਦੀ ਵਿਆਖਿਆ ਕੇਵਲ ਕਿਰਿਆ ਦੇ ਰੂਪ ਅਧਾਰਿਤ ਹੈ ਤੇ ਸੰਸਕ੍ਰਿਤ ਭਾਸ਼ਾ ਵਾਸਤੇ ਤਾਂ ਇਹ ਦਰੁਸਤ ਹੈ। ਪਰ ਹਿੰਦੀ ਭਾਸ਼ਾ

ਦੇ ਵਾਚ ਵਿਧਾਨ ਦੀ ਵਿਆਖਿਆ ਕੇਵਲ ਰੂਪ ਦੇ ਆਧਾਰ ਉਤੇ ਕਰਨੀ ਸੰਭਵ ਨਹੀਂ ਹੈ।ਪਰ ਇੱਕ ਹੋਰ ਪ੍ਰਮੁੱਖ ਹਿੰਦੀ ਸਕਾਲਰ ਵੀ. ਕ੍ਰਿਸ਼ਨਾ ਸਵਾਮੀ ਅਯੰਗਾਰ ਅਨੁਸਾਰ ਇਹ ਕਥਨ ਵੀ ਬਿਲਕੁਲ ਠੀਕ ਨਹੀਂ ਹੈ ਕਿ ਸੰਸਕ੍ਰਿਤ ਦੇ ਵਾਚ ਵਿਧਾਨ ਦਾ ਨਿਰਣਾ ਕੇਵਲ ਰੂਪ ਦੇ ਆਧਾਰ ਉਪਰ ਹੋ ਸਕਦਾ ਹੈ, ਕਿਉਂਕਿ ਕਰਮਣੀ ਤੇ ਭਾਵ ਪ੍ਰਯੋਗ ਦੇ ਪ੍ਰਸੰਗ ਵਿਚ ਸੰਸਕ੍ਰਿਤ ਦੀਆਂ ਸਾਰੀਆਂ ਕਿਰਿਆਵਾਂ 'ਆਤਮਨੇਪਦੀ' ਹਨ। ਸੱਚੀ ਗੱਲ ਤਾਂ ਇਹ ਹੈ ਕਿ ਪਾਣਿਨੀ ਨੇ ਸਿੱਧੇ ਤੌਰ ਤੇ ਵਾਚ ਦੇ ਸੰਕਲਪ ਦਾ ਜ਼ਿਕਰ ਹੀ ਨਹੀਂ ਕੀਤਾ। ਵਾਸਤਵ ਵਿਚ ਜੇ ਵਾਕ ਕਰਤਰੀ ਵਾਚੀ ਹੈ ਤਾਂ ਉਸ ਅਨੁਸਾਰ ਕਿਰਿਆ ਦਾ ਇੱਕ ਵਿਸ਼ੇਸ਼ ਰੂਪ ਆਉਂਦਾ ਹੈ ਅਤੇ ਜੇ ਵਾਕ ਕਰਮਵਾਚੀ ਹੈ ਤਾਂ ਉਸ ਅਨੁਸਾਰ ਕਿਰਿਆ ਦਾ ਰੂਪਾਂਤਰ ਹੋ ਜਾਂਦਾ ਹੈ।ਇਸ ਤਰ੍ਹਾਂ ਵਾਚ ਦੀ ਵਿਆਖਿਆ ਰੂਪ ਦੇ ਆਧਾਰ ਉਤੇ ਕਰਨ ਦੀ ਬਜਾਏ ਵਾਕ ਦੇ ਅਰਥ ਦੇ ਆਧਾਰ ਉਤੇ ਕਿਰਿਆ ਦੀ ਵਿਆਖਿਆ ਕਰਨੀ ਬਣਦੀ ਹੈ। ਇਹੋ ਪਾਣਿਨੀ ਵਿਆਕਰਨ ਦੀ ਅੰਤਰ-ਦ੍ਰਿਸ਼ਟੀ ਹੈ। ਕਪਿਲ ਕਪੂਰ ਅਨੁਸਾਰ ਪਾਣਿਨੀ ਵਿਆਕਰਨ ਇੱਕ ਵਿਆਪਕ ਵਿਖਿਆਤਮਕ ਸਿਧਾਂਤ ਹੈ, ਜਿਸ ਅਨੁਸਾਰ ਭਾਸ਼ਾਈ ਤੱਥਾਂ ਦੀ ਵਿਆਖਿਆ ਅਰਥ ਜਾਂ ਰੂਪ ਦੇ ਪੱਧਰ ਉੱਪਰ ਕੀਤੀ ਜਾ ਸਕਦੀ ਹੈ। ਦੁਨੀ ਚੰਦਰ ਅਤੇ ਹਰਕੀਰਤ ਸਿੰਘ ਦੇ ਭਰਮ-ਭੁਲੇਖੇ ਦਾ ਵੱਡਾ ਕਾਰਨ 'ਨੇ' ਸੰਬੰਧਕ ਦੀ ਭੂਮਿਕਾ ਹੈ। 'ਨੇ' ਕਰਤਾ ਕਾਰਕ ਦਾ ਚਿੰਨ੍ਹ ਹੈ ਨਾ ਕਿ ਕਰਨ ਕਾਰਕ ਦਾ।ਇਸ ਵਾਸਤੇ 'ਨੇ' ਯੁਕਤ ਪੰਜਾਬੀ ਵਾਕ ਕਦਾਚਿਤ ਹੀ ਕਰਮਣੀ ਨਹੀਂ ਹੋ ਸਕਦੇ ਬਲਕਿ ਸਪੱਸ਼ਟ ਰੂਪ ਵਿਚ ਕਰਤਰੀਵਾਚੀ ਹੀ ਰਹਿੰਦੇ ਹਨ।

ਪਾਣਿਨੀ ਅਨੁਸਾਰ ਲਕਾਰਾਂ ਦੇ ਤਿੰਨ ਅਰਥ ਕਰਤਰੀ,ਕਰਮਣੀ ਅਤੇ ਭਾਵ ਹੁੰਦੇ ਹਨ। ਜਦੋਂ ਕਿਰਿਆ ਅਤੇ ਕਰਤਾ ਦਾ ਅਧਿਕਰਨ ਪਰਸਪਰ ਸਮਾਨ ਹੁੰਦਾ ਹੈ ਤਾਂ ਕਰਤਰੀ ਵਾਚੀ ਕਿਰਿਆ ਹੁੰਦੀ ਹੈ। ਇੱਥੇ ਕਿਰਿਆ ਕਰਤਾ ਦੇ ਸੰਬੰਧ ਵਿਚ ਹੁੰਦੀ ਹੈ ਅਤੇ ਕਰਮ ਨੂੰ ਦਰਸਾਉਂਦੀ ਹੈ।'ਭਾਵਵਾਚੀ' ਕਿਰਿਆ ਵਿਚ ਭਾਵ ਮਾਤਰ ਨੂੰ ਬਿਆਨ ਕੀਤਾ ਜਾਂਦਾ ਹੈ।ਪਾਣਿਨੀ ਮੁਤਾਬਿਕ, 'ਭਾਵਵਾਚ' ਵਿਚ ਲਕਾਰ ਨੂੰ ਭਾਵ ਦੇ ਅਰਥ ਵਿਚ ਵਰਤਿਆ ਜਾਂਦਾ ਹੈ।ਉਸ ਦੀ ਪਹਿਲੇ ਪੁਰਖ਼ ਅਤੇ ਮੱਧ ਪੁਰਖ਼ ਦੁਆਰਾ ਸਮਾਨਾਰਥਿਕਤਾ ਨਹੀਂ ਹੋ ਸਕਦੀ। ਇਸ ਲਈ ਭਾਵਵਾਚ ਵਿਚ ਪ੍ਰਥਮ ਅਤੇ ਮੱਧ ਪੁਰਖ਼ ਨਹੀਂ ਆਉਂਦੇ। ਪਹਿਲੇ ਪੁਰਖ ਵਾਸਤੇ ਲਕਾਰ ਨਾਲ ਸਮਾਨ ਅਧਿਕਰਣ ਇੱਛਿਤ ਹੈ।ਉਹ ਪਹਿਲੇ ਨੂੰ ਛੱਡਕੇ ਹਮੇਸ਼ਾ ਸਮਾਨ ਰੂਪ ਵਿਚ ਹੋ ਜਾਂਦਾ ਹੈ। ਦੂਸਰਾ 'ਤਿੰਙ੍' ਵਾਚੀ ਕਿਰਿਆ ਦੇ ਜੜ੍ਹ ਰੂਪ ਹੋਣ ਕਰਕੇ ਭਾਵ ਵਾਚ ਵਿਚ ਦੋ ਵਚਨ (ਸੰਸਕ੍ਰਿਤ ਦੇ ਸੰਦਰਭ ਵਿਚ) ਅਤੇ ਬਹੁਵਚਨ ਨਹੀਂ ਆਓਂਦੇ, ਹਮੇਸ਼ਾ ਇੱਕ ਵਚਨ ਹੀ ਆਉਂਦਾ ਹੈ,ਕਿਉਂਕਿ ਇੱਕ ਵਚਨ ਸੰਖਿਆ ਦੀ ਇੱਛਾ ਨਹੀਂ ਰੱਖਦਾ। ਇਸ ਤੋਂ ਸਪੱਸ਼ਟ ਹੈ ਕਿ 'ਭਾਵਵਾਚ' ਵਿਚ ਧਾਤੂ ਰੂਪ ਇੱਕ ਲਕਾਰ, ਪ੍ਰਥਮ ਪੁਰਖ਼ ਇੱਕ ਵਚਨੀ ਰੂਪ ਵਿਚ ਬਣਦਾ ਹੈ।

ਪਾਣਿਨੀ ਦਾ ਵਿਚਾਰ ਹੈ ਕਿ ਜਦੋਂ ਕਿਰਿਆ ਬੜੀ ਸਰਲਤਾ ਨਾਲ ਹੋ ਰਹੀ ਹੋਵੇ,ਇਸ ਭਾਵ ਨੂੰ ਪੇਸ਼ ਕਰਨ ਵਾਸਤੇ ਹੋਰ ਕਾਰਕ ਵੀ ਕਾਰਨ ਬਣ ਜਾਂਦੇ ਹਨ,ਕਿਉਂਕਿ ਉਸ ਸਮੇਂ ਉਹ ਆਪਣੇ ਵਿਆਪਾਰ ਵਿਚ ਸੁਤੰਤਰ ਹੁੰਦੇ ਹਨ।ਜਿਵੇਂ ਅਸੀਂ ਵਾਕ ਲੈਂਦੇ ਹਾਂ; "ਅੱਗ ਰੋਟੀ ਪਕਾ ਰਹੀ ਹੈ" ਇਸ ਵਾਕ ਵਿਚ 'ਕਰਣ' ਅੱਗ 'ਕਰਤਾ' ਵਜੋਂ ਪੇਸ਼ ਹੋਈ ਹੈ। ਜਿਸ ਸਮੇਂ ਕਰਮ ਨੂੰ ਕਰਤਾ ਬਣਾਇਆ ਜਾਂਦਾ ਹੈ, ਤਾਂ ਸਕਰਮਕ ਧਾਤੂ ਅਕਰਮਕ ਹੋ ਜਾਂਦੀ ਹੈ, ਉਸ ਸਮੇਂ ਧਾਤੂ ਕਰਤਾ ਅਤੇ ਲਕਾਰ ਭਾਵਵਾਚੀ ਹੋਵੇਗਾ।'ਭਾਵ' ਵਿਚ ਸਮੁੱਚੇ ਰੂਪ ਭਾਵਵਾਚੀ ਬਣਦੇ ਹਨ।

ਅਸੀਂ ਆਪਣੇ ਸਾਰੇ ਅਧਿਐਨ ਉਪਰੰਤ ਇਸ ਸਿੱਟੇ ਤੇ ਪਹੁੰਚੇ ਹਾਂ ਕਿ ਪੰਜਾਬੀ ਭਾਸ਼ਾ ਨੇ ਆਪਣੀ ਸਦੀਆਂ ਲੰਮੀ ਨਿਰੰਤਰ ਵਿਕਾਸ ਪ੍ਰਕਿਰਿਆ ਦੌਰਾਨ ਆਪਣਾ ਨਿਵੇਕਲਾ ਵਿਆਕਰਨਿਕ ਸਰੂਪ ਬਣਾਇਆ ਹੈ।ਪਾਣਿਨੀ ਨੇ ਆਪਣੇ ਸਮੇਂ ਦੀ ਭਾਸ਼ਾ ਦੇ ਪ੍ਰਸੰਗ ਵਿਚ ਹੀ 'ਅਸ਼ਟਾਧਿਆਈ' ਦਾ ਸਿਧਾਂਤਕ ਚੌਖ਼ਟਾ ਡੌਲ਼ਿਆ ਹੈ।ਪਰ 'ਅਸ਼ਟਾਧਿਆਈ' ਬਹੁ-ਉਪਭਾਸ਼ਾਈ ਵਿਆਕਰਨ ਹੈ।ਭਾਸ਼ਾ ਦੇ ਕਈ ਭੇਦਾਂ (ਭੂਗੋਲਿਕ,ਸਮਾਜਿਕ, ਕਾਵਿਕ ਤੇ ਗ੍ਰੰਥ-ਭਾਸ਼ਾ) ਦਾ ਵਿਸ਼ਲੇਸ਼ਣ ਇਸ ਵਿਚਲੇ ਸੂਤਰਾਂ ਦਾ ਆਧਾਰ ਹੈ। ਇਸ ਵਾਸਤੇ ਪਾਣਿਨੀ ਵਿਆਕਰਨ ਤੋਂ ਸਿਧਾਂਤਕ ਅੰਤਰ-ਦ੍ਰਿਸ਼ਟੀ ਤਾਂ ਪ੍ਰਾਪਤ ਕੀਤੀ ਜਾ ਸਕਦੀ ਹੈ ਪਰ ਪੰਜਾਬੀ ਭਾਸ਼ਾ ਨੂੰ ਇਸਦੇ ਸਿਧਾਂਤਕ ਚੌਖ਼ਟੇ ਵਿਚ ਇੰਨ-ਬਿੰਨ ਫਿੱਟ ਨਹੀਂ ਕੀਤਾ ਜਾ ਸਕਦਾ।


**ਨਿਗਰਾਨ** **ਖੋਜਾਰਥੀ**

ਡਾ. ਬੂਟਾ ਸਿੰਘ ਬਰਾੜ ਲਖਵਿੰਦਰ ਸਿੰਘ

ਪ੍ਰੋਫੈਸਰ, ਪੀ.ਜੀ. ਸਟੱਡੀਜ਼ ਵਿਭਾਗ,

ਪੰਜਾਬੀ ਯੂਨੀਵਰਸਿਟੀ,ਰਿਜਨਲ ਸੈਂਟਰ ਬਠਿੰਡਾ।

## ਉਪਸੰਹਾਰ

## 1

ਪ੍ਰਸਤੁਤ ਖੋਜ-ਕਾਰਜ ਸ਼ੁਰੂ ਕਰਨ ਵੇਲੇ ਅਸੀਂ ਇਹ ਸੋਚਿਆ ਸੀ ਕਿ ਇਕ ਤਾਂ ਸੂਤਰਿਕ ਰੂਪ ਵਿਚ ਹਾਸਿਲ ਪਾਣਿਨੀ ਵਿਆਕਰਨ 'ਅਸ਼ਟਾਧਿਆਈ'ਦੀ ਸਿਧਾਂਤਕ ਰੂਪ-ਰੇਖਾ ਬਣਾਈ ਜਾਵੇ ਅਤੇ ਦੂਸਰਾ ਇਸ ਵਿਚੋਂ ਅੰਤਰ-ਦ੍ਰਿਸ਼ਟੀ ਗ੍ਰਹਿਣ ਕਰਕੇ,ਪੰਜਾਬੀ ਵਿਆਕਰਨ ਦੀ ਉਸਾਰੀ ਲਈ ਅਧਿਐਨ ਮਾਡਲ ਤਲਾਸ਼ ਕੀਤਾ ਜਾਵੇ। ਅਸ਼ਟਾਧਿਆਈ ਦੀ ਸਿਧਾਂਤਕ ਰੂਪ-ਰੇਖਾ ਬਣਾਉਦਿਆਂ, ਸਾਨੂੰ ਇਹ ਪ੍ਰਮਾਣ ਸੁਲੱਭ ਹੋਏ ਹਨ ਕਿ ਪਾਣਿਨੀ ਵਿਆਕਰਨ ਭਾਰਤੀ ਸਨਾਤਨੀ ਵਿਆਕਰਨ ਪਰੰਪਰਾ ਦਾ ਆਦਿ ਬਿੰਦੂ ਨਹੀਂ ਬਲਕਿ ਸਿਖਰ ਬਿੰਦੂ ਹੈ।ਵਾਸਤਵ ਵਿਚ ਵੇਦਾਂ ਵਿਚੋਂ ਹੀ ਵਿਆਕਰਨ ਬਾਰੇ ਮੰਤਰ (ਰਿਗ.1-164, 6-99-9, 8-5-31, ਯਜੁ. 1-20, 11-07, ਸਾਮ. 5-2,8-5, ਅਤੇ ਅਥ.8-4-8) ਪ੍ਰਾਪਤ ਹੁੰਦੇ ਹਨ।'ਬਾਲਮੀਕਿ ਰਮਾਇਣ' (ਕਿਸਕਿੰਧਾ ਕਾਂਡ, 3-29) ਤੋਂ ਸਪੱਸ਼ਟ ਹੁੰਦਾ ਹੈ ਕਿ ਉਸ ਸਮੇਂ ਵਿਚ ਵਿਆਕਰਨ ਦੀ ਕੀ ਮਹੱਤਤਾ ਸੀ। ਵਿਆਕਰਨ ਵਾਸਤੇ 'ਵਿਆਕਰਨ' ਸ਼ਬਦ ਦੀ ਵਰਤੋਂ, 'ਗੋਪਥ ਬ੍ਰਾਹਮਣ' (ਪੂ. 1-24), 'ਮੂੰਡਕਯੋ ਉਪਨਿਸ਼ਦ' (1-1) ਅਤੇ 'ਮਹਾਂਭਾਰਤ'( ਉਦੋਗ.-43/61) ਆਦਿ ਗ੍ਰੰਥਾਂ ਵਿਚ ਹੋਈ ਹੈ। 'ਰਿਕਤੰਤਰ' (1-4) ਦੇ ਅਨੁਸਾਰ ਭਾਰਤੀ ਵਿਆਕਰਨਿਕ ਪਰੰਪਰਾ ਵਿਚ ਸਭ ਤੋਂ ਪਹਿਲਾ ਵਿਆਕਰਨਕਾਰ 'ਬ੍ਰਹਮਾ' ਹੈ। ਇਸਦੀ ਪੁਸ਼ਟੀ ਪਤੰਜਲੀ(1-1-1) ਅਤੇ 'ਤੈਤਰੀਯ ਸੰਹਿਤਾ' (6-4-7) ਦੁਆਰਾ ਵੀ ਕੀਤੀ ਗਈ ਹੈ।ਵਿਆਕਰਨ ਦੀ ਇਸ ਪਰੰਪਰਾ ਵਿਚ ਦੋ ਸੰਪਰਦਾਵਾਂ-'ਇੰਦਰ ਸੰਪਰਦਾਇ' ਤੇ 'ਮਹੇਸ਼ਵਰ ਸੰਪਰਦਾਇ' ਹੋਈਆਂ ਹਨ। ਇੰਦਰ ਸੰਪਰਦਾਇ ਦੇ ਵਿਆਕਰਨਕਾਰ; ਇੰਦਰ, ਬ੍ਰਹਿਸਤੀ,

ਭਾਰਦਵਾਜ, ਭਾਗੁਰੀ, ਕਾਸ਼ਕ੍ਰਿਤਸਨ, ਸ਼ੌਨਕ, ਗੌਤਮ ਤੇ ਵਿਆਂਡੀ ਦੱਸੇ ਗਏ ਹਨ। ਜਦਕਿ ਮਹੇਸ਼ਵਰ ਸੰਪਰਦਾਇ ਵਿਚ ਆਪਿਸ਼ਲੀ (6-1-92), ਕਾਸ਼ਿਯੱਪ (1-2-25), ਗਾਰਗੀ (8-3-30), ਚਕਰ ਵਰਮਣ (6-1-130), ਭਾਰਦਵਾਜ (7-2-62), ਸ਼ਾਕਟਾਯਾਨ (3-4-111), ਸ਼ਾਕੱਲਿਆ (1-1-16), ਸੇਨਕ (5-4-11) ਤੇ ਸਫੋਟਾਯਾਨ (6-1-122) ਆਦਿ ਦਸ ਵਿਆਕਰਨਕਾਰਾਂ ਦਾ ਜ਼ਿਕਰ ਅਸ਼ਟਾਧਿਆਈ ਵਿਚ ਕੀਤਾ ਗਿਆ ਹੈ।

ਵਿਆਕਰਨ ਦੀ ਇਸ ਪਰੰਪਰਾ ਵਿਚ ਇਨ੍ਹਾਂ ਵਿਆਕਰਨਾਂ ਨੂੰ ਨਿਮਨ ਤਿੰਨਾਂ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ:

1. ਵੈਦਿਕ (ਵੇਦਾਂ ਦੇ) ਵਿਆਕਰਨ- ਪ੍ਰਾਤਿਸ਼ਾਖ਼ਾਵਾਂ।
2. ਲੌਕਿਕ ਭਾਸ਼ਾ ਦੇ ਵਿਆਕਰਨ- ਕਾਤੰਤਰ ।
3. ਵੈਦਿਕ ਤੇ ਲੌਕਿਕ ਦੋਵਾਂ ਦੇ ਵਿਆਕਰਨ- ਅਸ਼ਟਾਧਿਆਈ ਤੇ ਆਪਿਸ਼ਲੀ ਵਿਆਕਰਨ।

ਅਸ਼ਟਾਧਿਆਈ ਉਤੇ 'ਸ਼ੁਕਲ ਯਜੁਰਵੇਦ' ਦੇ ਵਿਆਕਰਨ 'ਵਾਜਸਨੇਈ ਪ੍ਰਾਤਿਸ਼ਾਖਾ' ਦਾ ਪ੍ਰਭਾਵ ਹੈ।ਇਹਨਾਂ ਦੇ ਕਈ ਸੂਤਰ ਆਪਸ ਵਿਚ ਹੂ-ਬ-ਹੂ ਮਿਲਦੇ ਹਨ:

***ੳ. ਉਚੈਰੁਦੱਤਹ-*** ਵਾਜਸਨੇਈ ਪ੍ਰਾਤਿਸ਼ਾਖਾ (1-108), ਅਸ਼ਟਾਧਿਆਈ (1-2-29)

***ਅ. ਨੀਚੈਰੁਨਦੱਤਹ-***ਵਾਜਸਨੇਈ ਪ੍ਰਾਤਿਸ਼ਾਖਾ (1-109), ਅਸ਼ਟਾਧਿਆਈ (1-2-30)

***ੲ. ਸ਼ਸ਼ਠੀ ਸਥਾਨੇਯੋਗਾ-***ਵਾਜਸਨੇਈ ਪ੍ਰਾਤਿਸ਼ਾਖਾ (1-136),ਅਸ਼ਟਾਧਿਆਈ(1-1-49)

***ਸ.ਤਸਿਮਨਿੰਤ ਨਦ੍ਰਿਸ਼ਟੇ ਪੂਰਵੱਸਿਆ-*** ਵਾਜਸਨੇਈ ਪ੍ਰਾਤਿਸ਼ਾਖਾ (1-138), ਅਸ਼ਟਾਧਿਆਈ (1-1-66) ਇਸ ਤੋਂ ਬਿਨਾਂ ਕੁਝ ਸੂਤਰ ਅਜਿਹੇ ਮਿਲਦੇ ਹਨ ਜੋ ਰੂਪ ਦੇ ਪੱਧਰ ਤੋਂ ਤਾਂ ਆਪਸ ਵਿਚ ਸਮਾਨਤਾ ਨਹੀਂ ਰੱਖਦੇ ਪਰ ਇਨ੍ਹਾਂ ਦੇ ਅਰਥ ਬਿਲਕੁਲ ਸਮਾਨ ਹਨ, ਜਿਵੇਂ-

| **ਵਾਜਸਨੇਈ ਪ੍ਰਾਤਿਸ਼ਾਖਾ** | **ਅਸ਼ਟਾਧਿਆਈ** |
|---|---|
| *ਉਭਯਾਤਵਰਿਤਹ(1-114)* | *ਸਮਾਹਾਰਹ ਸਵਰਿਤਹ(1-3-9)* |
| *ਤਸਮਾਦਿੱਤਯੁਤਰਸਿਆਦੇਹ(11-35)* | *ਤਸਮਾਦਿੱਤਯੁਤਰਸਿਆ(1-1-67)* |
| *ਨ੍ਹੀਨ੍ ਪਕਾਰੇ ਵਿਸਰਜਨੀਹ(3-20)* | *ਨ੍ਹੀਨ੍ ਪੇ (1-3-140)* |
| *ਏਕ ਵਰਣ ਪਦਪ੍ਰੀਕਤਮ੍(9-151)* | *ਅਪ੍ਰਕੁਤ ਏਕਾਲ ਪ੍ਰਤਿਐ(1-2-14)* |
| *ਸ ਏਵਾਦਿਰੰਤਸਚ(1-152)* | *ਅੰਤਾਦਿੱਵਚ (4-1-84)* |
| *ਅੰਤਯਾਦ ਵਰਣਾਤ੍ਰ ਪੂਰਵਉਪਧਾ(9-3)* | *ਅਲੋਅੰਤਯਾਤ੍ਰ ਪੂਰਵਉਪਧਾ(1-1-165)* |
| *ਵਰਣ ਸਯਾਦਰਸ਼ਨੰ ਲੋਪਹ(1-41)* | *ਅਦਰਸ਼ਨੰ ਲੋਪਹ (1-1-60)* |

ਇਸ ਪ੍ਰਕਾਰ 'ਵਾਜਸਨੇਈ ਪ੍ਰਾਤਿਸ਼ਾਖਾ' ਅਤੇ 'ਅਸ਼ਟਾਧਿਆਈ' ਵਿਚ ਸਿਧਾਂਤਕ ਪੱਖ ਤੋਂ ਕਾਫੀ ਸਮਾਨਤਾ ਮਿਲਦੀ ਹੈ।ਇਸ ਤਰ੍ਹਾਂ ਸਪੱਸ਼ਟ ਹੈ ਕਿ ਪਾਣਿਨੀ ਤੋਂ ਪਹਿਲਾਂ ਭਾਰਤ ਵਿਚ ਵਿਆਕਰਨ ਲੇਖਣ ਆਰੰਭ ਹੋ ਚੁੱਕਿਆ ਸੀ।

ਪਾਣਿਨੀ ਨੇ ਆਪਣੇ ਵਿਆਕਰਨ ਨੂੰ ਅੱਠਾਂ ਪਾਠਾਂ ਵਿਚ ਵਿਉਂਤਿਆ ਹੈ।ਹਰੇਕ ਪਾਠ ਦੇ ਚਾਰ-ਚਾਰ ਹਿੱਸੇ ਜਾਂ ਚਰਨ ਹਨ। ਇਨ੍ਹਾਂ ਚਰਨਾਂ ਵਿਚ ਅੱਗੋਂ ਕਈ ਕਈ ਸੂਤਰ ਹਨ। ਇਸ ਦੀ ਸਭ ਤੋਂ ਵੱਡੀ ਵਿਸ਼ੇਸਤਾ ਇਹ ਹੈ ਕਿ ਸੂਤਰਾਂ ਵਿਚ ਲੁਪਤ-ਅਰਥ ਉਨ੍ਹਾਂ ਦੇ ਕ੍ਰਮ ਦੇ ਅਨੁਸਾਰ ਆਪਣੇ ਆਪ ਸਪੱਸ਼ਟ ਹੋ ਜਾਂਦਾ ਹੈ।ਸੰਜਮਤਾ ਇਸ ਵਿਆਕਰਨ ਦਾ ਮੁੱਖ ਗੁਣ ਹੈ। ਸੂਤਰਿਕ ਸ਼ੈਲੀ ਵਿਚ ਲਿਖੇ ਇਸ ਵਿਆਕਰਨ ਦੇ ਮੁੱਖ ਰੂਪ ਵਿਚ ਚਾਰ ਭਾਗ ਹਨ:

5. ਮਹੇਸ਼ਵਰ ਸੂਤਰ (ਵਰਨ ਨਿਰੂਪਣ)
6. ਸ਼ਬਦ ਵਿਵੇਚਨ (ਪਦ ਸ਼ਾਸਤਰ-ਸੁਬੰਤ ਤੇ ਤਿਙੰਤ)
7. ਧਾਤੂਪਾਠ (ਕਿਰਿਆ ਦੇ ਮੂਲ ਰੂਪ)
8. ਗਣਪਾਠ (ਇਸ ਵਿਚ 261 ਸ਼ਬਦਾਂ ਦਾ ਸੰਗ੍ਰਹਿ ਹੈ)

ਅਸ਼ਟਾਧਿਆਈ ਦੇ ਪਹਿਲੇ ਅਤੇ ਦੂਜੇ ਅਧਿਆਇ ਵਿਚ ਸੰਗਿਆ ਅਤੇ ਪਰਿਭਾਸ਼ਾ ਸੰਬੰਧੀ ਸੂਤਰਾਂ ਦੀ ਪੇਸ਼ਕਾਰੀ ਕੀਤੀ ਗਈ ਹੈ।ਕਿਰਿਆ ਅਤੇ ਨਾਂਵ ਦਾ ਨਿਯਮਤ ਪ੍ਰਕਰਣ ਵੀ ਪੇਸ਼ ਕੀਤਾ ਗਿਆ ਹੈ, ਜਿਵੇਂ; ਕਿਰਿਆ(ਧਾਤੂ) ਵਾਸਤੇ 'ਆਤਮਨੇਪਦੀ' ਤੇ 'ਪਰਸੈਪਦੀ' ਪ੍ਰਕਰਣ ਦਿੱਤਾ ਹੈ। ਇਸ ਪ੍ਰਕਾਰ ਵਿਭਕਤੀ, ਸਮਾਸ, ਲਿੰਗ ਆਦਿ ਸੰਬੰਧੀ ਪ੍ਰਕਰਣਾਂ ਦਾ ਵੀ ਵਿਧਾਨ ਕੀਤਾ ਗਿਆ ਹੈ।ਤੀਜੇ,ਚੌਥੇ ਅਤੇ ਪੰਜਵੇਂ ਅਧਿਆਇਆਂ ਵਿਚ ਹਰੇਕ ਤਰ੍ਹਾਂ ਦੇ ਪਿਛੇਤਰਾਂ ਦੀ ਸੂਚਨਾ ਦਿੰਦਿਆਂ ਹੋਇਆਂ, ਉਨ੍ਹਾਂ ਨੂੰ ਸਿਧਾਂਤਕ ਅਤੇ ਵਿਹਾਰਕ ਪੱਧਰ ਤੇ ਵਰਤੋਂ ਵਿਚ ਲਿਆਂਦਾ ਗਿਆ ਹੈ।ਤੀਜੇ ਅਧਿਆਇ ਵਿਚ ਧਾਤੂਆਂ ਨਾਲ ਪਿਛੇਤਰ ਲਗਾਕੇ, ਕਿਰਦੰਤ ਸ਼ਬਦਾਂ ਦਾ ਵਿਧਾਨ ਕੀਤਾ ਹੈ। ਪੰਜਵੇਂ ਅਧਿਆਇ ਵਿਚ ਨਾਂਵ ਸ਼ਬਦਾਂ ਨਾਲ ਪਿਛੇਤਰ ਜੋੜ ਕੇ, ਨਵੇਂ ਬਣੇ ਨਾਂਵ ਸ਼ਬਦਾਂ ਨੂੰ ਵਿਸਤ੍ਰਿਤ ਰੂਪ ਵਿਚ ਵਿਚਾਰਿਆ ਗਿਆ ਹੈ।ਪਾਣਿਨੀ ਇਨ੍ਹਾਂ ਪਿਛੇਤਰਾਂ ਨੂੰ ਦੋ ਹਿੱਸਿਆਂ-'ਤਧਿੱਤ' ਤੇ 'ਇਸਤਰੀ ਪ੍ਰਤਿਐ' ਵਿਚ ਵੰਡ ਕੇ ਵਿਸ਼ਲੇਸਿਤ ਕਰਦਾ ਹੈ।

ਤਧਿੱਤ ਅਤੇ ਕਿਰਦੰਤ ਵਿਧਾਨ ਵਿਚ ਵਰਤੇ ਗਏ ਸੂਤਰਾਂ ਦੀ ਗਿਣਤੀ 1821 ਹੈ। ਅਰਥਾਤ ਪੂਰੇ ਵਿਆਕਰਨ ਦੇ ਅੱਧਿਓਂ ਕੁਝ ਘੱਟ ਸੂਤਰ ਇਥੇ ਵਰਤੋਂ ਵਿਚ ਲਿਆਂਦੇ ਗਏ ਹਨ।ਪਹਿਲੇ ਅਧਿਆਇ ਦੇ ਚੌਥੇ ਪਾਦ ਵਿਚ ਪਾਣਿਨੀ ਨੇ 33 ਸੂਤਰਾਂ ਵਿਚ ਛੇ **ਕਾਰਕਾਂ** ਦਾ ਨਿਰੂਪਣ ਕੀਤਾ ਹੈ।ਅਸ਼ਟਾਧਿਆਈ ਵਿਚ ਪ੍ਰਸਤੁਤ ਇਹ ਕਾਰਕ ਸੰਬੰਧ ਨਾਂਵ-ਪਦ ਅਤੇ ਕਿਰਿਆ-ਪਦ ਦਾ ਆਪਸੀ ਸੰਬੰਧਾਂ ਉਤੇ ਆਧਾਰਿਤ ਹੈ।ਤੀਸਰੇ ਅਧਿਆਇ ਵਿਚ **ਵਾਚ** ਦੇ ਸੰਕਲਪ ਦਾ ਵਿਵੇਚਨ ਕੀਤਾ ਗਿਆ ਹੈ।15 ਸੂਤਰਾਂ ਵਿਚ ਵਾਚ ਦੀਆਂ ਤਿੰਨ ਕਿਸਮਾਂ ਕਰਤਰੀ, ਕਰਮਣੀ ਤੇ ਭਾਵ ਬਾਰੇ ਚਰਚਾ ਕੀਤੀ ਗਈ ਹੈ।ਦੂਸਰੇ ਅਧਿਆਇ ਵਿਚ ਕਾਰਕੀ ਸੰਬੰਧਾਂ ਨੂੰ ਸੂਚਿਤ ਕਰਦੀਆਂ ਸੱਤ **ਵਿਭਕਤੀਆਂ** ਦਾ ਵਿਧਾਨ 73 ਸੂਤਰਾਂ ਵਿਚ ਪੇਸ਼ ਕੀਤਾ ਗਿਆ ਹੈ।ਛੇਵੇਂ, ਸੱਤਵੇਂ ਅਤੇ ਅੱਠਵੇਂ ਅਧਿਆਇਆਂ ਵਿਚ ਉਨ੍ਹਾਂ ਪਰਿਵਰਤਨਾਂ ਦਾ ਉਲੇਖ਼ ਕੀਤਾ ਗਿਆ ਹੈ, ਜਿਹੜੇ ਅੱਖਰ ਅਤੇ ਸ਼ਬਦ ਵਿਚਕਾਰ ਹੁੰਦੇ ਹਨ।ਇਨ੍ਹਾਂ ਪਰਿਵਰਤਨਾਂ ਦਾ ਮੁੱਖ ਕਾਰਨ ਸ਼ਬਦਾਂ ਨਾਲ ਜੁੜਦੇ ਪਿਛੇਤਰ ਜਾਂ ਸੰਧੀ ਨੂੰ ਮੰਨਿਆ ਗਿਆ ਹੈ।ਛੇਵੇਂ ਅਧਿਆਂਇ ਵਿਚ ਦੁੱਤ, ਸੰਚਾਰ, ਸਵਰ ਆਗਮ, ਸੰਧੀ ਅਤੇ ਲੋਪ ਦੇ ਵਿਧਾਇਕ ਸੂਤਰਾਂ ਦੀ ਪੇਸ਼ਕਾਰੀ ਹੈ।ਸੰਧੀ ਵਿਧਾਨ ਤੋਂ ਸਪੱਸ਼ਟ ਹੁੰਦਾ ਹੈ ਕਿ ਜੋ ਵਰਨ ਜੁੜਨ ਵਾਸਤੇ ਉਤਸੁਕ ਹੁੰਦਾ ਹੈ, ਉਹ ਹਮੇਸ਼ਾਂ ਆਪਣਾ ਸਰੂਪ ਗੁਆ ਬੈਠਦਾ ਹੈ ਜਾਂ ਲਘੂ ਬਣ ਜਾਂਦਾ ਹੈ।ਇਸ

ਅਧਿਆਇ ਦੇ ਚੌਥੇ ਪਾਦ ਤੋਂ ਸੱਤਵੇਂ ਅਧਿਆਇ ਦੇ ਅਖੀਰ ਤੱਕ ਇੱਕ 'ਅੰਗਾਧਿਕਾਰ' ਨਾਮਕ ਵਿਸ਼ੇਸ਼ ਪ੍ਰਕਰਣ ਹੈ, ਜਿਸ ਵਿਚ ਉਨ੍ਹਾਂ ਪਰਿਵਰਤਨਾਂ ਦਾ ਉਲੇਖ਼ ਹੈ, ਜੋ ਪਿਛੇਤਰਾਂ ਕਰਕੇ ਮੂਲ ਸ਼ਬਦਾਂ ਜਾਂ ਮੂਲ ਸ਼ਬਦਾਂ ਕਰਕੇ ਪਿਛੇਤਰਾਂ ਵਿਚ ਹੁੰਦੇ ਹਨ।ਇਹ ਪਰਿਵਰਤਨ ਦੀਰਘ, ਹ੍ਰਸਵ, ਲੋਪ, ਆਗਮ, ਆਦੇਸ਼,ਗੁਣ ਅਤੇ ਵ੍ਰਿਧੀ ਦੇ ਵਿਧਾਨ ਵਿਚ ਵੇਖੇ ਜਾ ਸਕਦੇ ਹਨ।ਅੱਠਵੇਂ ਅਧਿਆਇ ਵਿਚ ਦੁੱਤ, ਸੰਧੀ, ਸ਼ੱਤਵ, ਕੱਤਵ, ਜਸ਼ਤਵ ਅਤੇ ਪਲੁਤ ਆਦਿ ਸ਼ਬਦਾਂ ਦਾ ਵਿਧਾਨ ਕੀਤਾ ਗਿਆ ਹੈ।ਇਸ ਅਧਿਆਇ ਵਿਚ 'ਪਦ-ਅਧਿਕਾਰ' ਅਤੇ ਤਿਙੰਤ ਬਾਰੇ ਵੀ ਚਰਚਾ ਹੋਈ ਹੈ।'ਅਸ਼ਟਾਧਿਆਈ' ਦੇ ਅਖੀਰ ਵਿਚ 'ਅ ਅ' ਸੂਤਰ ਹੈ, ਜਿਸ ਵਿਚ ਲੋਪ ਦੇ ਨਿਯਮਾਂ ਸੰਬੰਧੀ ਵੇਰਵਾ ਦਿੱਤਾ ਗਿਆ ਹੈ।

'ਅਸ਼ਟਾਧਿਆਈ' ਦੇ ਪਹਿਲੇ ਭਾਗ ਵਿਚ'ਮਹੇਸ਼ਵਰ ਸੂਤਰ' ਦੁਆਰਾ ਸੰਸਕ੍ਰਿਤ ਦੀਆਂ ਧੁਨੀਆਂ ਦੇ 42 ਪ੍ਰਤਿਆਹਾਰ ਬਣਾਏ ਗਏ ਹਨ।ਭਾਸ਼ਾਈ ਧੁਨੀਆਂ ਦੀ ਵਰਗਵੰਡ ਉਚਾਰਨ ਵਾਸਤੇ ਕੀਤੀਆਂ ਕੋਸ਼ਿਸ਼ਾਂ ਜਾਂ ਪ੍ਰਯਤਨ ਤੇ ਉਚਾਰਨ ਸਥਾਨ ਦੇ ਆਧਾਰ ਉਤੇ ਕੀਤੀ ਗਈ ਹੈ।ਉਚਾਰਨ ਪ੍ਰਯਤਨ ਨੂੰ ਅੱਗਿਓਂ ਦੋ ਭਾਗਾਂ- ਅੰਦਰੂਨੀ ਪ੍ਰਯਤਨ(ਸਪ੍ਰਿਸ਼ਟ, ਈਸਤ ਸਪ੍ਰਿਸ਼ਟ, ਵਿਵ੍ਰਿਤ, ਈਸਤ ਵਿਵ੍ਰਿਤ, ਸੰਵ੍ਰਿਤ) ਤੇ ਬਾਹਰੀ ਪ੍ਰਯਤਨ (ਵਿਵਾਰ, ਸੰਵਾਰ, ਸੁਆਸ, ਨਾਦ, ਘੋਸ਼, ਅਘੋਸ਼) ਵਿਚ ਵੰਡਿਆ ਗਿਆ ਹੈ।ਵਰਨ ਨਿਰੂਪਣ ਦੇ ਅੰਤਰਗਤ ਹੀ ਸੰਧੀ ਦੇ ਵਿਧਾਨ ਨੂੰ ਪੇਸ਼ ਕੀਤਾ ਹੈ। ਸੰਧੀ ਕਦੋਂ ਤੇ ਕਿੰਨ੍ਹਾਂ ਹਾਲਾਤਾਂ ਵਿਚ ਹੁੰਦੀ ਹੈ, ਇਸ ਸੰਦਰਭ ਵਿਚ ਵਿਸ਼ੇਸ਼ ਸੂਤਰਾਂ ਦੁਆਰਾ ਨਿਯਮ ਪੇਸ਼ ਕੀਤੇ ਗਏ ਹਨ।ਸੰਸਕ੍ਰਿਤ ਵਿਚ ਹੁੰਦੀ ਸੰਧੀ ਨੂੰ ਮੁੱਖ ਰੂਪ ਵਿਚ ਤਿੰਨ ਭਾਗਾਂ- ਸਵਰ ਸੰਧੀ, ਵਿਅੰਜਨ ਸੰਧੀ ਤੇ ਵਿਸਰਗ ਸੰਧੀ ਵਿਚ ਵੰਡਿਆ ਗਿਆ ਹੈ।ਇਹਨਾਂ ਤਿੰਨਾਂ ਕਿਸਮਾਂ ਦੇ ਅੱਗੋਂ ਕਈ ਕਈ ਭੇਦ ਦੱਸਕੇ ਵੱਖ-ਵੱਖ ਸੂਤਰਾਂ ਦੁਆਰਾ ਉਹਨਾਂ ਸੰਬੰਧੀ ਨਿਯਮਾਂ ਦਾ ਵਿਧਾਨ ਕੀਤਾ ਗਿਆ ਹੈ।

ਦੂਜੇ ਭਾਗ ਵਿਚ 'ਸੁਬੰਤ ਤੇ ਤਿਙੰਤ੍' ਸਿਰਲੇਖ ਹੇਠਾਂ ਪਦ ਨਿਰਮਾਣ ਦੇ ਨਿਯਮਾਂ ਸੰਬੰਧੀ ਅਧਿਐਨ ਵਿਸ਼ਲੇਸ਼ਣ ਕੀਤਾ ਗਿਆ ਹੈ। ਭਾਸ਼ਾ ਦੀਆਂ ਸ਼ਬਦ ਸ਼੍ਰੇਣੀਆਂ ਨੂੰ ਵਰਗੀਕ੍ਰਿਤ ਕਰਦਿਆਂ ਦੋ ਭਾਗਾਂ ਵਿਕਾਰੀ ਅਤੇ ਅਵਿਕਾਰੀ ਸ਼ਬਦਾਂ ਵਿਚ ਵੰਡਿਆ ਗਿਆ ਹੈ।ਪਦ ਨਿਰਮਾਣ ਦਾ ਆਧਾਰ 'ਪ੍ਰਾਤਿਪਦਿਕ' ਅਤੇ 'ਧਾਤੂ' ਹੈ।ਇਨ੍ਹਾਂ ਨਾਲ ਪਿਛੇਤਰਾਂ ਦੀ ਵਰਤੋਂ ਕਰਕੇ ਨਵੇਂ ਸ਼ਬਦਾਂ ਦੀ ਸਿਰਜਣਾ ਕੀਤੀ ਜਾ ਸਕਦੀ ਹੈ। ਪ੍ਰਾਤਿਪਦਿਕ ਤੇ ਧਾਤੂਆਂ ਨਾਲ ਵਿਭਕਤੀ ਮੂਲਕ (ਨਾਂਵੀ ਵਿਭਕਤੀ (ਸੁਬੰਤ੍) ਅਤੇ ਕਿਰਿਆਵੀ ਵਿਭਕਤੀ(ਤਿਙੰਤ੍)) ਪਿਛੇਤਰ ਅਤੇ ਵਿਉਤਪਤੀ ਮੂਲਕ ਪਿਛੇਤਰ ਜੁੜਦੇ ਹਨ। ਧਾਤੂਆਂ ਨਾਲ 'ਤਿੰਙ੍' ਪਿਛੇਤਰ ਲੱਗਦੇ ਹਨ। ਇਸ ਕਰਕੇ ਇਨ੍ਹਾਂ ਨੂੰ 'ਤਿਙੰਤ੍' ਕਿਹਾ ਗਿਆ ਹੈ। ਤਧਿੱਤ,ਸਮਾਸ,ਇਸਤਰੀ ਪ੍ਰਤਿਐ ਅੰਤਕ ਸ਼ਬਦ, ਅੱਵੈ ਅਤੇ ਕ੍ਰਿਤ੍ ਪਿਛੇਤਰਾਂ ਤੋਂ ਬਣੇ ਸ਼ਬਦ ਰੂਪ ਪ੍ਰਾਤਿਪਦਿਕ ਦੀ ਸ਼੍ਰੇਣੀ ਵਿਚ ਆਉਂਦੇ ਹਨ।ਇਨ੍ਹਾਂ ਸਾਰੇ ਸ਼ਬਦਾਂ ਦੇ ਪਿੱਛੇ 'ਸੁਪ੍' ਪਿਛੇਤਰ ਲੱਗਦੇ ਹਨ। ਇਸ ਕਰਕੇ ਇਨ੍ਹਾਂ ਨੂੰ 'ਸੁਬੰਤ੍' ਪਦ ਆਖਿਆ ਗਿਆ ਹੈ।ਤਧਿੱਤ, ਇਸਤਰੀ ਪ੍ਰਤਿਐ ਅਤੇ ਸਮਾਸੀ ਸ਼ਬਦ ਰੂਪਾਂ ਨੂੰ ਨਾਂਵੀ ਵਿਭਕਤੀ ਦੁਆਰਾ ਸਾਕਾਰ ਕੀਤਾ ਜਾਂਦਾ ਹੈ ਜਦਕਿ ਦੂਸਰੇ ਰੂਪ ਕਿਰਿਆਵੀ ਵਿਭਕਤੀ ਦੁਆਰਾ ਸਾਕਾਰ ਹੁੰਦੇ ਹਨ।

ਤੀਜੇ ਭਾਗ ਭਾਵ ਧਾਤੂ-ਪਾਠ ਵਿਚ ਲੌਕਿਕ ਸੰਸਕ੍ਰਿਤ ਦੀਆਂ 1967 ਧਾਤੂਆਂ ਨੂੰ ਦਸ ਵਰਗਾਂ ਵਿਚ ਵੰਡਕੇ ਵਿਸ਼ਲੇਸ਼ਿਤ ਕੀਤਾ ਹੈ। ਵੱਖ-ਵੱਖ ਤਰ੍ਹਾਂ ਦੀਆਂ ਵਿਆਕਰਨਿਕ ਸ਼੍ਰੇਣੀਆਂ ਦੇ ਆਧਾਰ ਉਤੇ ਧਾਤੂਆਂ ਦੇ ਕਈ ਵਰਗ ਅਤੇ ਉਪ-ਵਰਗ ਬਣਦੇ ਹਨ।ਤਿੰਨ ਪਰਕਾਰ ਦੇ ਧਾਤੂ ਭੇਦ-ਆਤਮਨੇਪਦੀ, ਪਰਸਮੈਪਦੀ ਤੇ ਉਭੈਪਦੀ ਦੱਸੇ ਹਨ।'ਕਰਮ' ਦੇ ਨਜ਼ਰੀਏ ਤੋਂ ਵੀ ਧਾਤੂਆਂ ਦੇ ਤਿੰਨ ਭੇਦ- ਸਕਰਮਕ, ਅਕਰਮਕ ਅਤੇ ਦੁਕਰਮਕ ਹਨ। ਧਾਤੂ ਰੂਪਾਂ ਨਾਲ ਜੁੜਨ ਵਾਲੇ ਕਿਰਦੰਤ ਪਿਛੇਤਰਾਂ ਨੂੰ ਤਿੰਨ ਕਿਸਮਾਂ- 'ਕ੍ਰਿਤ', ਕ੍ਰਿਤਯ' ਅਤੇ ਉਣਾਦਿ ਤਹਿਤ ਪੇਸ਼ ਕੀਤਾ ਗਿਆ ਹੈ। ਤਿਙੰਤ੍ ਪਿਛੇਤਰਾਂ ਵਾਂਗ ਇਹ ਵੀ ਕੇਵਲ ਧਾਤੂਆਂ ਨਾਲ ਹੀ ਜੁੜਦੇ ਹਨ, ਕਿਰਦੰਤਾਂ ਅਤੇ ਤਿਙੰਤ੍ ਪਿਛੇਤਰਾਂ ਵਿਚ ਬੁਨਿਆਦੀ ਅੰਤਰ ਇਹ ਹੈ ਕਿ ਤਿਙੰਤ੍ ਰੂਪ ਕਿਰਿਆਵੀ ਹੁੰਦੇ ਹਨ ਅਤੇ ਇਹ(ਕਿਰਦੰਤ)ਨਾਂਵ, ਵਿਸ਼ੇਸ਼ਣ ਅਤੇ ਕਿਰਿਆ ਰੂਪਾਂ ਦੀ ਸਿੱਧੀ ਕਰਦੇ ਹਨ।

ਕਿਰਿਆ ਦੀ ਅਵਸਥਾ ਦਾ ਬੋਧ ਕਰਾਉਣ ਵਾਸਤੇ ਵਿਆਕਰਨਿਕ ਕਾਲ(Tense) ਨੂੰ ਦਸ ਨਿਯਮਾਂ ਤਹਿਤ ਵਿਚਾਰਿਆ ਹੈ,ਜਿਸ ਨੂੰ 'ਲਕਾਰ' ਕਿਹਾ ਗਿਆ ਹੈ।ਕਿਰਿਆ ਦੇ ਭੂਤਕਾਲੀ ਅਰਥਾਂ ਦਾ ਬੋਧ ਕਰਵਾਉਣ ਵਾਸਤੇ 'ਲੰਙ੍', 'ਲਿਟ੍' ਅਤੇ 'ਲੁੰਙ੍' ਲਕਾਰ ਰੂਪਾਂ ਦੀ ਵਰਤੋਂ ਕੀਤੀ ਗਈ ਹੈ। ਜੋ ਕਿਰਿਆ ਥੋੜ੍ਹਾ ਸਮਾਂ ਪਹਿਲਾ ਹੀ ਹੋਈ ਹੋਵੇ ਉਸ ਨੂੰ ਦਰਸਾਉਣ ਵਾਸਤੇ 'ਲੰਙ੍' ਲਕਾਰ ਵਰਤਿਆ ਹੈ।ਪਰੰਤੂ ਜਿਥੇ ਕਿਰਿਆ ਨੂੰ ਬੀਤਿਆਂ ਬਹੁਤ ਜ਼ਿਆਦਾ ਸਮਾਂ ਹੋ ਗਿਆ ਹੋਵੇ ਉਥੇ 'ਲਿਟ੍' ਲਕਾਰ ਦੀ ਵਰਤੋਂ ਦਾ ਨਿਯਮ ਦਿੱਤਾ ਗਿਆ ਹੈ। ਵਰਤਮਾਨ ਕਾਲ ਨੂੰ 'ਲਟ੍' ਲਕਾਰ ਦੁਆਰਾ ਦਰਸਇਆ ਗਿਆ ਹੈ। ਭਵਿੱਖਕਾਲ ਦੀ ਕਿਰਿਆ ਦਾ ਬੋਧ 'ਲ੍ਰਿਟ੍' ਅਤੇ 'ਲੁਟ੍' ਲਕਾਰਾਂ ਦੁਆਰਾ ਕਰਾਇਆ ਜਾਂਦਾ ਹੈ।ਇਨ੍ਹਾਂ ਦੋਵਾਂ ਲਕਾਰਾਂ ਵਿਚ ਬੁਨਿਆਦੀ ਅੰਤਰ ਇਹ ਹੈ ਕਿ ਦੂਰਵਰਤੀ ਭਵਿੱਖ ਨੂੰ ਦਰਸਾਉਣ ਵਾਸਤੇ 'ਲੁਟ੍' ਲਕਾਰ ਅਤੇ ਨਿਕਟ ਵਰਤੀ ਭਵਿੱਖ ਦੇ ਬੋਧ ਵਾਸਤੇ 'ਲ੍ਰਿਟ੍' ਲਕਾਰ ਦੀ ਵਰਤੋਂ ਹੁੰਦੀ ਹੈ। ਭਵਿਖਕਾਲੀ ਕਿਰਿਆ ਦੇ ਬੋਧ ਵਾਸਤੇ 'ਲ੍ਰਿੰਗ੍' ਤੇ 'ਲੋਟ੍' ਲਕਾਰ ਵਰਤੇ ਜਾਂਦੇ ਹਨ।ਦੂਜੀ ਕਿਸਮ ਦਾ 'ਲੋਟ੍'ਲਕਾਰ ਭਵਿਖਕਾਲੀ ਕਿਰਿਆ ਰੂਪਾਂ ਵਿਚ ਬੇਨਤੀ, ਸੱਦਾ, ਆਗਿਆ ਜਾਂ ਸਲਾਹ ਦੇ ਸੰਬੰਧ ਵਿਚ ਵਰਤਿਆ ਜਾਂਦਾ ਹੈ।

'ਅਸ਼ਟਾਧਿਆਈ' ਦੇ ਚੌਥੇ ਭਾਗ ਵਿਚ ਗਣ-ਪਾਠਾਂ ਦਾ ਨਿਰਦੇਸ਼ ਕੀਤਾ ਗਿਆ ਹੈ। ਸਾਰੀਆਂ ਧਾਤੂਆਂ ਨੂੰ ਦਸ ਭਾਗਾਂ ਵਿਚ ਵੰਡਿਆ ਗਿਆ ਹੈ,ਇਨਾਂ ਨੂੰ 'ਗਣ' ਕਿਹਾ ਗਿਆ ਹੈ।ਕ੍ਰਮਵਾਰ ਇਨ੍ਹਾਂ ਦੇ ਨਾਂ- ਭਵਾਦਿਗਣ, ਅਦਾਦਿਗਣ, ਜੁਹੋਤਯਾਦਿਗਣ, ਦਿਵਾਦਿਗਣ, ਸਵਾਦਿਗਣ, ਤੁਦਾਦਿਗਣ, ਰੁਧਾਦਿਗਣ, ਤਨਾਦਿਗਣ, ਕ੍ਰਿਯਾਦਿਗਣ ਅਤੇ ਚੁਰਾਦਿਗਣ ਹਨ।ਪਾਣਿਨੀ ਨੇ ਸੂਤਰਾਂ ਦੁਆਰਾ 258 ਸਬਦਾਂ ਦਾ ਗਣ-ਪਾਠ ਵਿਚ ਨਿਰੂਪਣ ਕੀਤਾ ਹੈ।

ਅਸ਼ਟਾਧਿਆਈ ਵਿਚ 33 ਸੂਤਰ ਕਾਰਕ ਦੇ ਸਿਧਾਂਤ ਦਾ ਨਿਰੂਪਣ ਕਰਦੇ ਹਨ।ਪਰ ਕਿਸੇ ਵੀ ਸੂਤਰ ਵਿਚ ਕਾਰਕ ਦੇ ਸੰਕਲਪ ਨੂੰ ਵਿਸ਼ੇਸ਼ ਰੂਪ ਵਿਚ ਪੇਸ਼ ਨਹੀਂ ਕੀਤਾ। ਇਸ ਸੰਬੰਧ ਵਿਚ ਪਤੰਜਲੀ ਦਾ ਵਿਚਾਰ ਹੈ ਕਿ ਇਹ ਇੱਕ 'ਅਨਵਰਥ' ਸੰਗਿਆ ਦੇ ਸੰਦਰਭ ਵਿਚ ਪੇਸ਼ ਹੋਇਆ ਹੈ।ਇਹ ਸੰਗਿਆ ਪਾਣਿਨੀ ਦੇ ਸਮੇਂ ਵਿਚ ਇੱਕ ਜਾਣੀ ਪਛਾਣੀ ਵਿਆਕਰਨਿਕ ਮਦ ਵਜੋਂ ਪ੍ਰਚਿੱਲਤ ਸੀ, ਇਸ ਕਰਕੇ ਉਸ ਨੇ ਕਾਰਕ ਨੂੰ ਵਿਸ਼ੇਸ਼ ਰੂਪ ਵਿਚ ਵਿਖਿਆਤ ਕਰਨ ਦੀ ਜਰੂਰਤ ਹੀ ਨਹੀਂ ਸਮਝੀ ਜਾਂ ਫ਼ਿਰ ਇਸ ਦਾ ਕਾਰਨ ਉਸਦੀ ਸੰਜਮਤਾ ਅਤੇ ਸੰਖ਼ੇਪਤਾ ਵਾਲੀ ਰੁਚੀ ਹੋ ਸਕਦੀ ਹੈ। 'ਅਸ਼ਟਾਧਿਆਈ' ਵਿਚ ਪ੍ਰਸਤੁਤ ਕਾਰਕ

ਸੰਬੰਧ ਵਿਚ ਕਾਰਕ ਕਿਰਿਆ ਦੀ ਉਤਪਤੀ ਵਿਚ ਸਹਾਇਕ ਰੋਲ ਅਦਾ ਕਰਦਾ ਹੈ।ਵਾਕ ਵਿਚ ਕਿਰਿਆ ਪਦ ਦੁਆਰਾ ਹੁੰਦਾ ਕਾਰਜ, ਪਾਣਿਨੀ ਦੇ ਕਾਰਕ ਸਿਧਾਂਤ ਦਾ ਕੇਂਦਰੀ ਧੁਰਾ ਹੈ।ਵਾਕ ਵਿਚ ਕਾਰਜ ਦੇ ਨਾਲ ਸੰਬੰਧਿਤ ਨਾਂਵਪਦਾਂ ਦੁਆਰਾ ਪ੍ਰਸਤੁਤ ਤੱਤ ਕਾਰਕ ਅਧੀਨ ਵਿਚਰਦੇ ਹਨ। ਨਾਂਵ ਪਦ ਅਤੇ ਕਿਰਿਆ ਪਦ ਦੇ ਆਪਸੀ ਸੰਬੰਧਾਂ ਦੇ ਆਧਾਰ ਉਪਰ ਛੇ ਕਿਸਮ ਦੇ ਕਾਰਕ ਰੂਪਾਂ ਦਾ ਨਿਰਦੇਸ਼ ਕੀਤਾ ਗਿਆ ਹੈ-

ਕਰਤਾ ਕਾਰਕ- *ਸਵਤੰਤਰਹ ਕਰਤਾ (1-4-54)*

ਕਰਮ ਕਾਰਕ- *ਕਰਤੁਰੀਪਿਸਤਤਮੰ ਕਰਮ (1-4-49)*

ਕਰਣ ਕਾਰਕ- *ਸਾਧਕਤਮੰ ਕਰਣਮ੍ (1-4-42)*

ਸੰਪਰਦਾਨ ਕਾਰਕ- *ਕਰਮਣਾ ਯਮਪ੍ਰੈਤਿ ਸ ਸੰਪਰਦਾਨਮ੍ (1-4-32)*

ਅਪਾਦਾਨ ਕਾਰਕ- *ਧਰੁਵਮਪਾਯੇਅਪਾਦਾਨਮ੍ (1-4-24)*

ਅਧਿਕਰਣ ਕਾਰਕ- *ਆਧਾਰੋਅਧਿਕਰਣਮ੍ (1-4-45)*

ਕੁੱਲ 73 ਸੂਤਰਾਂ ਵਿਚ ਪ੍ਰਾਤਿਪਦਿਕਾਂ ਨਾਲ ਜੁੜਨ ਵਾਲੀਆਂ ਸੱਤ ਵਿਭਕਤੀਆਂ ਦਾ ਨਿਰੂਪਣ ਕੀਤਾ ਹੈ। ਵਿਭਕਤੀਆਂ ਕਾਰਕੀ ਸੰਬੰਧਾਂ ਨੂੰ ਸੂਚਿਤ ਕਰਕੇ ਉਜਾਗਰ ਕਰਦੀਆਂ ਹਨ।ਕਾਰਕਾਂ ਨਾਲ ਜੁੜਨ ਵਾਲੀਆਂ 'ਨਾਂਵੀ ਵਿਭਕਤੀਆਂ' "ਸੁਪ੍" ਦੀ ਸ਼੍ਰੇਣੀ ਵਿਚ ਆਉਂਦੀਆਂ ਹਨ ਅਤੇ ਇਨ੍ਹਾਂ ਦੁਆਰਾ ਸੁਬੰਤ ਰੂਪਾਂ ਦੀ ਨਿਸ਼ਪਤੀ ਹੁੰਦੀ ਹੈ।ਸੁਪ੍ ਵਿਭਕਤੀਆਂ ਦੇ ਵਰਗ ਨੂੰ ਰੂਪ ਦੇ ਆਧਾਰ ਉਪਰ ਨਹੀਂ ਬਲਕਿ ਕਾਰਜ ਦੇ ਆਧਾਰ ਉਤੇ ਬਣਇਆ ਗਿਆ ਹੈ।ਹਰੇਕ ਵਰਗ ਵਿਚ ਨਾਂਵ ਸ਼ਬਦਾਂ ਦੇ ਮੁਤਾਬਿਕ ਭਿੰਨ-ਭਿੰਨ ਸੁਪ੍ ਵਿਭਕਤੀਆਂ ਲਗਦੀਆਂ ਹਨ ਅਤੇ ਜਿੰਨ੍ਹਾਂ ਸ਼ਬਦਾਂ ਦੇ ਅਖੀਰ ਵਿਚ ਜੁੜਦੀਆਂ ਹਨ ਉਨ੍ਹਾਂ ਨੂੰ 'ਸੁਬੰਤ'ਪਦ ਆਖਿਆ ਜਾਂਦਾ ਹੈ।ਦੂਜੀ ਕਿਸਮ ਦੀਆਂ 'ਕਿਰਿਆਵੀ ਵਿਭਕਤੀਆਂ' "ਤਿੰਙ੍" ਪਿਛੇਤਰਾਂ( ਕਿਰਦੰਤ,ਕ੍ਰਿਤਯ ਕ੍ਰਿਤ ਆਦਿ) ਨਾਲ ਅੰਕਿਤ ਹੋਕੇ 'ਤਿਙੰਤ੍' ਰੂਪਾਂ ਦੀ ਸਿਰਜਣਾ ਕਰਦੀਆਂ ਹਨ।

ਕੁਝ ਵਿਕੋਲਿਤਰੇ ਸੂਤਰਾਂ ਵਿਚ ਵਾਚ ਦੇ ਸੰਕਲਪ ਸੰਬੰਧੀ ਵਿਚਾਰ ਪੇਸ਼ ਕੀਤੇ ਮਿਲਦੇ ਹਨ।ਪਾਣਿਨੀ ਨੇ ਵਾਚ ਦੇ ਤਿੰਨ ਸਰੂਪ-ਕਰਤਰੀਵਾਚ, ਕਰਮਣੀਵਾਚ ਤੇ ਭਾਵ ਵਾਚ ਦੱਸ ਹਨ।ਉਸਨੇ ਵਾਚ ਦਾ ਲੱਛਣ ਤੇ ਨਿਰਨਾਂ ਰੂਪ ਤੇ ਅਰਥ ਦੋਵਾਂ ਆਧਾਰਾਂ ਉਤੇ ਕੀਤਾ ਹੈ।

## 2

ਵਿਹਾਰਕ ਪੱਧਰ ਤੇ ਪੰਜਾਬੀ ਭਾਸ਼ਾ ਦਾ ਅਧਿਐਨ ਕੀਤਿਆ ਗਿਆਤ ਹੁੰਦਾ ਹੈ ਕਿ ਪੰਜਾਬੀ ਦੀ ਧੁਨੀ ਵਿਉਂਤ ਦਾ ਆਧਾਰ 'ਵਾਜਸਨੇਈ ਪ੍ਰਾਤਿਸ਼ਾਖ਼ਾ' ਹੈ।ਸੰਸਕ੍ਰਿਤ ਤੋਂ ਪੰਜਾਬੀ ਤੱਕ ਅੱਪੜਦਿਆਂ ਪੰਜਾਬੀ ਦੇ ਸਵਰਾਂ ਵਿਚੋਂ /ਰਿ/ ਅਤੇ /ਲਰੀ/ ਪੂਰੀ ਤਰ੍ਹਾਂ ਗ਼ਾਇਬ ਹੋ ਚੁੱਕੇ ਹਨ।ਅਸ਼ਟਾਧਿਆਈ ਵਿਚ /ਯ/,/ਰ/,/ਲ/ ਤੇ /ਵ/ ਨੂੰ ਅਰਧ ਸਵਰ ਦੱਸਿਆ ਹੈ ਪਰੰਤੂ ਪੰਜਾਬੀ ਵਿਚ /ਯ/ ਅਤੇ /ਵ/ ਹੀ ਦੋ ਅਰਧ ਸਵਰ ਮਿਲਦੇ ਹਨ।ਸੰਸਕ੍ਰਿਤ ਵਿਚਲੇ ਨਾਦੀ ਮਹਾਂਪ੍ਰਾਣ ਵਿਅੰਜਨ /ਘ/,/ਝ/,/ਧ/ ਤੇ /ਭ/ ਦੀ ਪੰਜਾਬੀ ਵਿਚ ਮਹਾਂਪ੍ਰਾਣਤਾ ਤਾਂ ਕਾਇਮ ਹੈ ਪਰ ਇਹਨਾਂ ਵਿਚ ਆਂਸ਼ਿਕ ਪੱਧਰ ਤੇ ਰੂਪਾਂਤਰਣ ਜ਼ਰੂਰ ਹੋਇਆ ਹੈ। ਸੰਸਕ੍ਰਿਤ ਵਾਲਾ ਸੰਯੁਕਤ ਵਿਅੰਜਨ /ਕਸ਼/ ਪੰਜਾਬੀ ਵਿਚ ਆਕੇ /ਖ/ ਵਿਚ ਤਬਦੀਲ ਹੋ ਗਿਆ ਹੈ।ਸੰਸਕ੍ਰਿਤ ਦੇ /ਸ਼/ ( 'ਸ਼ਟਕੋਣ' ਸ਼ਬਦ ਵਾਲਾ ਪਹਿਲਾ ਵਰਨ) ਤੋਂ ਪੰਜਾਬੀ ਵਿਚ /ਖ਼/ ਬਣਿਆ ਹੈ।ਇਸ ਤਰ੍ਹਾਂ ਭਾਵੇਂ

ਕਸ਼ਮਾਯਾਤਾਮ੍ ਪੁਕ੍ ਣੌ 36, ਸ਼ਾ ਛਾ ਸ਼ੋ ਹਵੇ ਵੇਪਾਮ੍ ਯੁਕ੍ 37, ਵੋ ਵਿਧੂਨਨੇ ਜੁਕ੍ 38, ਲੀਲੋਹ ਨੁਗਲੁਕੌ ਅੰਯਤਰਸਯਾਮ੍ ਸਨੇਹ ਵਿਪਾਤਨੇ 39, ਭਿਯੋ ਹੇਤੁਭਯੇ ਸ਼ੁਕ੍ 40, ਉਦੀਚਾਮ੍ ਆਤਹ ਸਥਾਨੇ ਯਕਪੂਰਵਾਯਾਹ 46, ਭਸਤ੍ਰਾ ਏਸ਼ਾ ਅਜਾ ਗਿ ਦੁਵਾ ਸਵਾਹ ਨੰਞ੍ ਪੂਰਣਾਮ੍ ਅਪਿ 47, ਅਭਾਸ਼ਿਤ ਪੁੰਸਕਾਤ੍ ਚ 48, ਆਤ੍ ਆਚਾਰੀਯਾਣਾਮ੍ 49, ਠਸਯ ਇਕਹ 50, ਇਸ੍ ਉਸ੍ ਉਕ੍ਤਾਂਤ੍ ਕਹ 51, ਚਜੋਹ ਕੁ ਘਿੰਣਯਤੋਹ 52, ਨਯੰਕਾਵਾਦੀਨਾਮ੍ ਚ 53, ਹੋ ਹੰਤੇ ਞਿੰਣੱਨੇਸ਼ੁ 54, ਅਭਯਸਾਤ੍ ਚ 55, ਹੇਹ ਅਚਙਿ 56, ਸੰਲਿਟੋਹ ਜੇਹ 57, ਵਿਭਾਸ਼ਾ ਚੇਹ 58, ਨ ਕਵਾਦੇਹ 59, ਅਜਿਵ੍ਰਜਯੋਹ ਚ 60, ਭੁਜ ਨਯੁਬਜ ਪਾਣਯੁਪਤਾਪਯੋਹ 61, ਪ੍ਰਯਾਜ ਅਨੁਯਾਜੌ ਯਗਿਯਾਂਗੇ 62, ਵੰਚੇਹ ਗਤੌ 63, ਓਕ ਉਚਹ ਕੇ 64, ਣਯ ਆਵਸ਼ਯਕੇ 65, ਯਜ੍ ਯਾਚ੍ ਰੁਚ ਪ੍ਰ ਵਚ੍ ਰਿਚ੍ਹ ਚ 66, ਵਚਹ ਅਸ਼ਬਦ ਸੰਗਿਆਯਾਮ੍ 67, ਪ੍ਰਯੋਜਯ ਨਿਯੋਜਯੌ ਸ਼ਕਯਾਰਥੇ 68, ਭੋਜਯਮ੍ ਭਕਸ਼ਯੇ 69, ਘੋਹ ਲੋਪਹ ਲੇਟਿ ਵਾ 70, ਓਤਹ ਸ਼ਯਨਿ 71, ਕਸਸਯ ਅਚਿ 72, ਲੁਕ੍ ਵਾ ਦੁਹ_ਦਹ ਲਿਹ ਗੁਹਾਮ੍ ਆਤਮਨੇਪਦੇ ਦੰਤਯੇ 73, ਸ਼ਮਾਮ੍ ਅਸ਼ਟਾਨਾਮ੍ ਦੀਰਘਹ ਸ਼ਯਨਿ 74, ਸ਼ਿਠਵੂ ਕਲਮੁ ਚੁਮਾਮ੍ ਸ਼ਿਤਿ 75, ਕ੍ਰਮਹ ਪਰਸਮੈਪਦੇਸ਼ੁ 76, ਇਸ਼ੁਗਮਿਯਮਾਮ੍ ਛਹ 77, ਪਾ ਘ੍ਰਾ ਧਮਾ ਸਥਾ ਮਨਾ ਦਾ ਦ੍ਰਿਸ਼ ਰਿ ਸ੍ਰਿ ਸ਼ਦ ਸ਼ਦ ਪਿਬ ਜਿਘ੍ਰ ਧਮ ਤਿਸ਼ਠ ਮਨ ਯੱਛ ਪਸ਼ਯ ਰਿੱਛ ਧੌ ਸ਼ੀਯ ਸੀਦਾਹ 78, ਗਿਯਾਜਨੋਹ ਜਾ 79, ਪਵਾਦੀਨਾਮ੍ ਹ੍ਰਸਵਹ 80, ਮੀਨਾਤੇਹ ਨਿਗਮੇ 81, ਮਿਦੇਹ ਗੁਣਹ 82, ਜੁਸਿ ਚ 83, ਸਾਰਵਧਾਤੁਕ ਆਰਧਧਾਤੁਕਯੋਹ 84, ਜਾਗ੍ਰਹ ਵਿ ਚਿਣ ਣਲ ਙਿੰਤਸੁ 85, ਪੁਗੰਤ ਲਘੂਪਧ ਸਯ ਚ 86, ਨ ਅਭਯਸਤਸਯ ਅਚਿ ਪਿਤਿ ਸਾਰਵਧਾਤੁਕੇ 87, ਭੂਸੁਵੋਹ ਤਿੰਙਿ 88, ਉਤਹ ਵ੍ਰਿਧਹ ਲੁਕਿ ਹਲਿ 89, ਊਰਣੋਤੇਹ ਵਿਭਾਸ਼ਾ 90, ਗੁਣਹ ਅਪ੍ਰਤਕੇ 91, ਤ੍ਰਿਣਾਹ ਇਮ੍ 92, ਬਰੁਵ ਈਟ੍ 93, ਯਙਹ ਵਾ 94, ਤੁਰੂ ਸਤੁ ਸ਼ਮ ਅਮਹ ਸਾਰਵਧਾਤੁਕੇ 95, ਅਸਿਤਸਿਚਹ ਅਪ੍ਰਕਤੇ 96, ਬਹੁਲਮ੍ ਛੰਦਿਸ 97, ਰੁਦ ਚ ਪੰਚਭਯਹ 98, ਅਟ੍ ਗਾਰਗੀ ਗਾਲਵਯੋਹ 99, ਅਦਹ ਸਰਵੇਕਸ਼ਾਮ੍ 100, ਅਤਹ ਦੀਰਘਹ ਯੰਞਿ 101, ਸੁਪਿ ਚ 102, ਬਹੁਵਚਨੇ ਝਲਿ ਏਤ੍ 103, ਓਸਿ ਚ 104, ਆਙਿ ਚ ਆਪਹ 105, ਸੰਬੁਧੌ ਚ 106, ਅੰਬਾ ਅਰਥ ਨਦੋਹ ਹ੍ਰਸਵਹ 107, ਹ੍ਰਸਵਸਯ ਗੁਣਹ 108, ਜਸਿ ਚ 109, ਰਿਤਹ ਙਿ ਸਰਵਨਾਮ ਸਥਾਨਯੋਹ 110, ਘੇਹ ਙਿਤਿ 111, ਆਟ੍ ਨਧਾਹ 112, ਯਾਟ੍ ਆਪਹ 113, ਸਰਵਨਾਮਨਹ ਸਯਾਟ੍ ਹ੍ਰਸਵਹ 114, ਵਿਭਾਸ਼ਾ ਦੁਵਿਤੀਯਾ ਤ੍ਰਤੀਯਾ ਭਯਾਮ੍ 115, ਙੇਂਹ ਆਮ੍ ਨਧਾਮ੍ਨੀਭਯਹ 116, ਇਦੁਦ੍ਭਯਾਮ੍ 117, ਔਤ੍ ਅਤ ਚ ਘੇਹ 118, ਆਂਙਹ ਨਾ ਅਸਿਤ੍ਰਯਾਮ੍ 119.

## ਅਧਿਆਇ ਸੱਤਵਾਂ (ਪਾਦ-ਚੌਥਾ)

ਣੌ ਚਙਿ ਉਪਧਾਯਾਹ ਹ੍ਰਸਵਹ 1, ਨ ਅਗਲੋ ਪਿਸ਼ਾਸ ਵ੍ਰਿਦਿਤਾਮ੍ 2, ਭ੍ਰਾਜ ਭਾਸ ਭਾਸ਼ ਦੀਪ ਜੀਵ ਮੀਲ ਪੀਡਾਮ੍ ਅੰਯਤਰਸਯਾਮ੍ 3, ਲੋਪਹ ਪਿਬਤੇਹ ਈਤ੍ ਚ ਅਭਯਾਸਯ 4, ਤਿਸ਼ਠਤੇਹ ਇਤ੍ 5, ਜਿਘ੍ਰਤੇ ਵਾ 6, ਉਹ ਰਿਤ੍ 7, ਨਿਤਯਮ੍ ਛੰਦਿਸ 8, ਦਯਤੇਹ ਦਿਗਿ ਲਿਟਿ 9, ਰਿਤਹ ਚ ਸੰਯੋਗਾਦੇਹ ਗੁਣਹ 10, ਰਿਛ ਤਯੀਤਾਮ੍ 11, ਸ਼੍ਰਿ ਦ੍ਰਿ ਪ੍ਰਾਮ੍ ਹ੍ਰਸਵਹ ਵਾ 12, ਕੇ ਅਣਹ 13, ਨ ਕਪਿ 14, ਆਪਹ

ਅੰਯਤਰਸਯਾਮ੍ 15, ਰਿਦ੍ਰਿਸ਼ਹ ਅੰਙਿ ਗੁਣਹ 16, ਅਸਯਤੇਹ ਥੁਕ੍ 17, ਸ਼੍ਰਯਤੇਰਹ 18, ਪਤਹ ਪੁਮ੍ 19, ਵਚਹ ਉਮ੍ 20, ਸ਼ੀਙਹ ਸਾਰਵਧਾਤੁਕੇ ਗੁਣਹ 21, ਅਯੰਙ੍ ਯਿ ਕਿੰਙਤਿ 22, ਉਪਸਰਗਾਤ੍ ਹ੍ਰਸਵ ਊਹਤੇਹ 23, ਏਤੇਹ ਲਿੰਙਿ 24, ਅਕ੍ਰਿਤ ਸਾਰਵਧਾਤੁਕੇ ਦੀਰਘਹ 25, ਚਵੌਂ ਚ 26, ਰੀਂਙ੍ ਰਿਤਹ 27, ਰਿੰਙ੍ ਸ਼ਯਗਿਲੰਙ੍ਕਸ਼ੁ 28, ਗੁਣਹ ਅਰਤਿਸੰਯੋਗਾਦੋਹ 29, ਯੰਙਿ ਚ 30, ਈ ਘ੍ਰਾਧਮੋਹ 31, ਅਸਯ ਚਵੌਂ 32, ਕਯਚਿ ਚ 33, ਅਸ਼ਨਾਯ ਉਦੰਯ ਧਨਾਯਾ ਬੁਭੁਕਸ਼ਾ ਪਿਪਾਸਾ ਗਰਧੇਸ਼ੁ 34, ਨ ਛੰਦਿਸ ਅਪੁਤ੍ਰਸਯ 35, ਦੁਰਸਯੁਹ ਦ੍ਰਵਿਣਸਯੁਹ ਵ੍ਰਿਸ਼ਣਯਤਿ ਰਿਸ਼ਣਯਤਿ 36, ਅਸ਼ਵਾ ਅਘਸਯ ਆਤ੍ 37, ਦੇਵ ਸੁਮਨਯੋਹ ਯਜੁਸ਼ਿ ਕਾਠਕੇ 38, ਕਵਿ ਅਧਵਰ ਪ੍ਰਿਤਨਸਯ ਰਿਚਿ ਲੋਪਹ 39, ਦਤਿਸਯਤਿਮਾਸਥਾਮ੍ ਇਤਿ ਤਿ ਕਿਤਿ 40, ਸ਼ਾਛੋਹ ਅੰਯਤਰਸਯਾਮ੍ 41, ਦਧਾਤੇ ਹਿਹ 42, ਜਹਾਤੇ ਚ ਕਿਤਵ 43, ਵਿਭਾਸ਼ਾ ਛੰਦਿਸ 44, ਸੁਧਿਤ ਵਸੁਧਿਤ ਨੇਮਧਿਤ ਧਿਸ਼ਵ ਧਿਸ਼ੀਯ ਚ 45, ਦੋ ਦਦ੍ ਘੋਹ 46, ਅਚਹ ਉਪਸਰਗਾਤ੍ ਤਹ 47, ਅਪੋ ਭਿ 48, ਸਹ ਸਿ ਆਰਧਧਾਤੁਕੇ 49, ਤਾਸਸਤਯੋਹ ਲੋਪਹ 50, ਰਿ ਚ 51, ਹ ਏਤਿ 52, ਯੀਵਰਣਯੋਹ ਦੀਧੀਵੇਵਯੋਹ 53, ਸਨਿ ਮੀ ਮਾ ਘੁ ਰਭ ਲਭ ਸ਼ਕ ਪਤ ਪਦਾਮ੍ ਅਚਹ ਇਸ੍ 54, ਆਪ੍ ਗਿਪ ਰਿਧਾਮ੍ ਈਤ੍ 55, ਦੰਭ ਇਤ ਚ 56, ਮੁਚਹ ਅਕਰਮਕਸਯ ਗੁਣਹ ਵਾ 57, ਅਤ੍ਰ ਲੋਪਹ ਅਭਯਾਸਸਯ 58, ਹ੍ਰਸਵਹ 59, ਹਲਾਦਿਹ ਸ਼ੇਸ਼ਹ 60, ਸ਼ਰ ਪੂਰਵਾਹ ਖਯਹ 61, ਕੁਹੋਹ ਚੁਹ 62, ਨ ਕਵਤੇਹ ਯਙਿ 63, ਕ੍ਰਿਸ਼ੇਹ ਛੰਦਿਸ 64, ਦਾਧਰਤਿ ਦਰਧਰਸ਼ਿ ਬੋਭੂਤੁ ਤੇਤਿਕੇ ਅਲਰਿਸ਼ ਆਪਨੀਫਣਤ੍ ਸੰਸਨਿਸ਼ਯਦਤ੍ ਕਰਿਕ੍ਰਿਤ੍ ਕਨਿਕ੍ਰਿਦਤ ਭਰਿਭ੍ਰਤ ਦਵਿਧਵਤਹ ਦਵਿਧੁਤਤ ਤਰਿਤ੍ਰਤਹ ਸਰੀਸ੍ਰਿਪਤਮ੍ ਵਰੀਵ੍ਰਿਜਤ ਮਰਮ੍ਰਿਜਯ ਆਗਨੀਗੰਤਿ ਚ 65, ਉਹ ਅਤ੍ 66, ਧੁਤਿਸਵਾਪਯੋਹ ਸੰਪ੍ਰਸਾਰਣਮ੍ 67, ਵਯਥਹ ਲਿਟਿ 68, ਦੀਰਘਹ ਇਣਹ ਕਿਤਿ 69, ਅਤਹ ਆਦੇਹ 70, ਤਸਮਾਤ੍ਨੁਟ੍ ਦਵਿਹਲਹ 71, ਅਸ਼ਨੋਤੇਹ ਚ 72, ਭਵਤੇਰਹ 73, ਸਸੂਵ ਇਤਿ ਨਿਗਮੇ 74, ਣਿਜਾਮ੍ ਤ੍ਰਯਾਣਾਮ੍ ਗੁਣਹ ਸ਼ਲੌ 75, ਭ੍ਰਿੰਞਾਮ੍ ਇਤਿ 76, ਅਰਿੱਤਪਿਪਤਰਯੋਹ ਚ 77, ਬਹੁਲਮ੍ ਛੰਦਿਸ 78, ਸਨਿ ਅਤਹ 79, ਓਹ ਪੁਯਣਜਿ ਅਪਰੇ 80, ਸਤਰਵਤਿ ਸ਼ਰਣੋਤਿ ਦ੍ਰਵਤਿ ਪ੍ਰਵਤਿ ਪਲਵਤਿ ਚਯਵਤੀਨਾਮ੍ ਵਾ 81, ਗੁਣਹ ਯੰਙ੍ਲੁਕੋਹ 82, ਦੀਰਘਹ ਅਕਿਤਹ 83, ਨੀਗ੍ ਵੰਚ ਸਤ੍ਰੰਸ ਧਵੰਸ ਭ੍ਰੰਸ ਕਸ ਪਤ ਪਦ ਸਕੰਦਾਮ੍ 84, ਨੁਕ੍ ਅਤਹ ਅਨੁਨਾਸਿਕਾਂਤਸਯ 85, ਜਪ ਜਭ ਦਹ ਦੰਸ਼ ਭੰਜ ਪਸ਼ਾਮ੍ ਚ 86, ਚਰਫਲੋਹ ਚ 87, ਉਤ ਪਰਸਯ ਅਤਹ 88, ਤਿ ਚ 89, ਰੀਗ ਰਿਦੁਪਧਸਯ ਚ 90, ਰੂਗਿਕੌ ਚ ਲੋਕਿ 91, ਰਿਤਹ ਚ 92, ਸੰਵਤ ਲਘੁਨਿ ਚੰਙਪਰੇ ਅਨਗਲੋਪੇ 93, ਦੀਰਘਹ ਲਘੋਹ 94, ਅਤ੍ ਸਮ੍ਰਿ ਦ੍ਰਿ ਤਵਰ ਪ੍ਰਥ ਮ੍ਰਦ ਸਤੀ ਸਪਸ਼ਾਮ੍ 95, ਵਿਭਾਸ਼ਾ ਵੇਸ਼ਿਟ ਚੇਸ਼ਿਟਯੋਹ 96, ਈ ਚ ਗਣਹ 97.

## ਅਧਿਆਇ ਅੱਠਵਾਂ (ਪਾਦ-ਪਹਿਲਾ)

ਸਰਵਸਯ ਦਵੇ 1, ਤਸਯ ਪਰਮ੍ ਆਮ੍ਰੇਡਿਤਮ੍ 2, ਅਨੁਦਾੱਤਮ੍ ਚ 3, ਨਿਤਯ ਵੀਪਸਯੋਹ 4, ਪਰੇਹ ਵਰਜਨੇ 5, ਪ੍ਰਸਮੋਪੋਦਹ ਪਾਦਪੂਰਣੇ 6, ਉਪਰਿ ਅਧਿ ਅਧਸਹ ਸਾਮੀਪਯੇ 7, ਵਾਕਯਾਦੇਹ ਆਮੰਤ੍ਰਿਤਸਯ ਅਸੂਯਾ ਸੰਤਿ ਕੋਪ ਕੁਤਸਨ ਭਰਤਸਨੇਸ਼ੁ 8, ਏਕਮ੍ ਬਹੁਵ੍ਰੀਹਿਵਤ੍ 9, ਆਬਾਧੇ ਚ 10,

ਕਰਮਧਾਰਯਵਤ੍ ਉਤਰੇਸ਼ੁ 11, ਪਰਕਾਰੇ ਗੁਣ ਵਚਨਸਯ 12, ਅਕ੍ਰਿਯੇ ਪ੍ਰਿਯਸੁਖਯੋਹ ਅੰਯਤਰਸਯਾਂਮ੍ 13, ਯਥਾਸਵੇ ਯਥਾਯਥਮ੍ 14, ਦੁਵੰਦਮ੍ ਰਹਸਯ ਮਰਿਯਾਦਾ ਵਚਨ ਵਯੁਤਕ੍ਰਮਣ ਯੱਗਪਾਤ੍ਰ ਪ੍ਰਯੋਗ ਅਭਿਵਿਯਕਤਿਸ਼ੁ 15, ਪਦਸਯ 16, ਪਦਾਤ੍ 17, ਅਨੁਦਾੱਤਮ੍ ਸਰਵਮ੍ ਅਪਾਦਾਦੌ 18, ਆਮੰਤ੍ਰਿਤਸਯ ਚ 19, ਯੁਸ਼ਮਦਸਮਦੋਹ ਸ਼ਸ਼ਠੀ ਚਤੁਰਥੀ ਦੁਵਿਤੀਯਾਸਥਯੋਹ ਵਾੱਨਾਵੌ 20, ਬਹੁਵਚਨਸਯ ਵਸਨਸੌ 21, ਤੇਮਯੌ ਏਕ ਵਚਨਸਯ 22, ਤਵਾਮੌ ਦੁਵਿਤੀਯਾਯਾਹ 23, ਨ ਚਵਾਹਾ ਹੈਵਯੁਕਤੇ 24, ਪਸ਼ਯਾਰਥੈਹ ਚ ਅਨਾਲੋਚਨੇ 25, ਸਪੂਰਵਾਯਾਹ ਪ੍ਰਥਮਾਯਾਹ ਵਿਭਾਸ਼ਾ 26, ਤਿੰਙ੍ ਅਤਿੰਙਹ 28, ਨ ਲੁਟ੍ 29, ਨਿਪਾਤੈਹ ਯਤ ਯਦ ਹੰਤ ਕੁਵਿਤ ਨੇਤ ਚੇਤ ਚਣ ਕੱਚਿਤ ਯਤ੍ਰ ਯੁਕਤਮ੍ 30, ਨਹ ਪ੍ਰਤਯਾ ਰੰਭੇ 31, ਸਤਯਮ੍ ਪ੍ਰਸ਼ਨੇ 32, ਅੰਗ ਅਪ੍ਰਤਿਲੋਮਯੇ 33, ਹਿ ਚ 34, ਛੰਦਿਸ ਅਨੇਕਮ੍ ਅਪਿ ਸਾਕਾਂਕਸ਼ਮ੍ 35, ਯਾਵਦ੍ ਯਥਾਭਯਾਮ੍ 36, ਪੂਜਾਯਾਮ੍ ਨ ਅਨੰਤਰਮ੍ 37, ਉਪਸਰਗ ਵਯਾਪੇਤਮ੍ ਚ 38, ਤੁ ਪਸ਼ਯ ਪਸ਼ਯਤਾਹੈਹ ਪੂਜਾਯਾਮ੍ 39, ਅਹੋ ਚ 40, ਸ਼ੇਸ਼ੇ ਵਿਭਾਸ਼ਾ 41, ਪੁਰਾ ਚ ਪਰੀਪਸਾਯਾਮ੍ 42, ਨਨੁ ਇਤਿ ਅਨੁਗੈਸ਼ਣਾਯਾਮ੍ 43, ਕਿਮ੍ ਕ੍ਰਿਯਾ ਪ੍ਰਸ਼ਨੇ ਅਨੁਪਸਰਗਮ੍ ਅਪ੍ਰਤਿਸ਼ਿਧਮ੍ 44, ਲੋਪੇ ਵਿਭਾਸ਼ਾ 45, ਏਹਿਮੰਯੇ ਪ੍ਰਹਾਸੇ ਲ੍ਰਿਟ੍ 46, ਜਾਤੁ ਅਪੂਰਵਮ੍ 47, ਕਿੰਵ੍ਰਿਤਮ੍ ਚ ਚਿਦੁੱਤਰਮ੍ 48, ਆਹੋ ਉਤਾਹੋ ਚ ਅਨੰਤਰਮ੍ 49, ਸ਼ੇਸ਼ੇ ਵਿਭਾਸ਼ਾ 50, ਗਤਯਾਰਥ ਲੋਟਾ ਲ੍ਰਿਟ੍ ਨ ਚੇਤ੍ ਕਾਰਕਮ੍ ਸਰਵਾਂਯਤ੍ 51, ਲੋਟ੍ ਚ 52, ਵਿਭਾਸ਼ਿਜਮ੍ ਸੋਪਸਰਗਾਤ੍ ਅਨੁੱਤਮਮ੍ 53, ਹੰਤ ਚ 54, ਆਮਹ ਏਕਾਂਤਰਮ੍ ਆਮੰਤ੍ਰਿਤਮ੍ ਅਨੰਤਿਕੇ 55, ਯਧਿਤੁਪਰਮ੍ ਛੰਦਿਸ 56, ਚਨ ਚਿਤਿ ਇਵ ਗੋਤ੍ਰਾਦਿ ਤਧਿਤਾ ਆਮ੍ਰੇਡਿਤੇਸ਼ੁ ਅਗਤੇਹ 57, ਚਾਦਿਸ਼ੁ ਚ 58, ਚਵਾਯੋਗੇ ਪ੍ਰਥਮਾ 59, ਹੇਤਿ ਕਸ਼ਿਯਾਯਾਮ੍ 60, ਅਹ ਏਤਿ ਵਿਨਿਯਾਯੋਗੇ ਚ 61, ਚਾਹਲੋਪੇ ਏਵ ਇਤਿ ਅਵਧਾਰਣਮ੍ 62, ਚਾਦਿਲੋਪੇ ਵਿਭਾਸ਼ਾ 63, ਵੈਵਾਵੇਤਿ ਚ ਛੰਦਿਸ 64, ਏਕਾਂਨਯਭਯਾਮ੍ ਸਮਰਥਾਭਯਾਮ੍ 65, ਯਦ੍ ਵ੍ਰਿਤਾਤ੍ ਨਿਤਯਮ੍ 66, ਪੂਜਾਨਾਤ੍ ਪੂਜਿਤਮ੍ ਅਨੁਦਾੱਤਮ੍ 67, ਸਗਤਿਹ ਅਪਿ ਤਿੰਙ੍ 68, ਕੁਤਸਨੇ ਚ ਸੁਪਿ ਅਗੋਤ੍ਰਾਦੌ 69, ਗਤਿਹ ਗਤੌ 70, ਤਿੰਙਿ ਚ ਉਦਾੱਤਵਤਿ 71, ਆਮੰਤ੍ਰਿਮ੍ ਪੂਰਵਮ੍ ਅਵਿਧਮਾਨਵਤ੍ 72, ਨ ਆਮੰਤ੍ਰਿਤੇ ਸਮਾਨਾਧਿਕਰਣੇ 73, ਸਮਾਨਯ ਵਚਨਮ੍ ਵਿਭਾਸ਼ਿਤਮ੍ ਵਿਸ਼ੇਸ਼ ਵਚਨੇ 74.

## ਅਧਿਆਇ ਅੱਠਵਾਂ (ਪਾਦ-ਦੂਸਰਾ)

ਪੂਰਵਤ੍ਰ ਅਸਿਧਮ੍ 1, ਨਲੋਪਹ ਸੁਬਿ ਸਵਰ ਸੰਗਿਯਾ ਤੁਗ ਵਧਿਸ਼ੁ ਕ੍ਰਿਤਿ 2, ਨ ਮੁ ਨੇ 3, ਉਦਾੱਤ ਸਵਰਿਤਯੋਹ ਯਣਹ ਸਵਰਿਤਹ ਅਨੁਦਾੱਤਸਯ 4, ਏਕਾਦੇਸ਼ਹ ਉਦਾੱਤੇਨ ਉਦਾੱਤਹ 5, ਸਵਰਿਤਹ ਵਾ ਅਨੁਦਾੱਤੇ ਪਦਾਦਸੌ 6, ਨ ਲੋਪਹ ਪ੍ਰਾਤਿਪਦਿਕ ਅੰਤਸਯ 7, ਨ ਙਿੰ ਸੰਬੁਧਯੋਹ 8, ਮਾਤ੍ ਉਪਧਾਯਾ ਚ ਮਤੋਹ ਵਹ ਅਵਯਦਿਭਯਹ 9, ਝਯਹ 10, ਸੰਗਿਆਯਾਮ੍ 11, ਆਸੰਦੀਵਤ੍ ਅਸ਼ਠੀਵਤ ਚਕ੍ਰੀਵਤ ਕਕਸ਼ੀਵਤ ਰੁਮਣਵਤ੍ ਚਰਮਣਿਵਤੀ 12, ਉਦੰਵਾਨ੍ ਉਦਧੌ 13, ਰਾਜੰਵਾਨ੍ ਸੌਰਾਜਯੇ 14, ਛੰਦਿਸ ਝਰਹ 15, ਅਨੋ ਨੁਟ੍ 16, ਨਾਦ੍ ਘਸਯ 17, ਕ੍ਰਿਪੋਹ ਰਹ ਲਹ 18, ਉਪਸਰਗਸਯ ਅਯਤੌ 19, ਗ੍ਰੋ ਯੰਙਿ 20, ਅਚਿ ਵਿਭਾਸ਼ਾ 21, ਪਰੇਹ ਚ ਘਾਂਕਯੋਹ 22, ਸੰਯੋਗਾਂਤਸਯ ਲੋਪਹ 23, ਰਾਤ੍ ਸਸਯ 24, ਧਿ

ਚ 25, ਝਲੋ ਝਲਿ 26, ਹ੍ਰਸਵਾਤ੍ ਅੰਗਾਤ੍ 27, ਇਟਹ ਈਟਿ 28, ਸਕੋਹ ਸੰਯੋਗਾਧੋਹ ਅੰਤੇ ਚ 29, ਚੋਹ ਕੁਹ 30, ਹੋ ਢਹ 31, ਦਾਦੇਹ ਧਾਤੋਹ ਘਹ 32, ਵਾ ਦਰੁਹ ਮੁਹ ਸ਼ਣੁਹ ਸ਼ਿਣਹਾਮ੍ 33, ਨਹੋ ਧਹ 34, ਵ੍ਰਚ ਭ੍ਰਸਜ੍ ਸ੍ਰਿਜ੍ ਮ੍ਰਿਜ੍ ਯਜ੍ ਰਾਜ੍ ਭ੍ਰਾਜ੍ ਛਸ਼ਾਮ੍ ਸ਼ਹ 36, ਏਕਾਚਹ ਬਸ਼ਹ ਭਸ਼੍ ਝਸ਼ੰਤਸਯ ਸਧਵੋਹ 37, ਦਧਹ ਤਥੋਹ ਚ 38, ਝਲਾਮ੍ ਜਸ਼ਹਅੰਤੇ 39, ਝਸ਼ਹ ਤਥੋਹ ਧਹ ਅਧਹ 40, ਸ਼ਢੋਹ ਕਹ ਸਿ 41, ਰਦਾਭਯਾਮ੍ ਨਿਸ਼ਠਾਤਹ ਨਹ ਪੂਰਵਸਯ ਚ ਦਹ 42, ਸੰਯੋਗਾਦੇਹ ਆਤਹ ਧਾਤੋਹ ਯਣਵਤਹ 43, ਲਵਾਦਿਭਯਹ 44, ਓਦਿਤਹ ਚ 45, ਕਸ਼ਿਯਹ ਦੀਰਘਾਤ੍ 46, ਸ਼ਯਹ ਅਸਪਰਸ਼ੇ 47, ਅੰਚਹ ਅਨਪਾਦਾਨੇ 48, ਦਿਵਹ ਅਵਿਜਿਗੀਸ਼ਾਯਾਮ੍49, ਨਿਰਵਾਣਹ ਅਵਾਤੇ 50, ਸ਼ੁਸ਼ਹ ਕਹ 51, ਪਚੋ ਵਹ 52, ਕਸ਼ਾਯਹ ਮਹ 53, ਪ੍ਰਸਤਯਹ ਅੰਯਤਰਸਯਾਮ੍ 54, ਅਨੁਪਸਰਗਾਤ੍ ਫੁੱਲ ਕਸ਼ੀਬ ਕ੍ਰਿਸ਼ ਉਲੱਘਾਹ 55, ਨੁਦ੍ ਵਿਦ੍ ਉਂਦ੍ ਤ੍ਰੈ ਘ੍ਰਾ ਹ੍ਰੀਂਭਯਹ ਅੰਯਤਰਸਯਾਮ੍ 56, ਨ ਧਯੈ ਖਯਾ ਪ੍ਰੀ ਮੁਰਛ ਮਾਦਾਮ੍ 57, ਵਿੱਤਹ ਭੋਗ ਪ੍ਰਤਯਯਯੋਹ 58, ਭਿੱਤਮ੍ ਸ਼ਕਲਮ੍ 59, ਰਿਣਮ੍ ਆਧਮੰਰਯੇ 60, ਨਸੱਤ ਨਿਸ਼ਤ ਅਨੁਤ ਪ੍ਰਤੂਰਤ ਸੂਰਤ ਗੂਰਤਾਨਿ ਛੰਦਿਸ 61, ਕਿਵਨ੍ ਪ੍ਰਤਯਯਸਯ ਕੁਹ 62, ਵਸ਼ੇਹ ਵਾ 63, ਮਹ ਨਹ ਧਾਤੋਹ 64, ਮਵੋਹ ਚ 65, ਸਸਜੁਸ਼ੋਹ ਰੁਹ 66, ਅਵਯਾਹ ਸ਼ਰੇਵਤਵਾਹ ਪੁਰੋਡਾ ਚ 67, ਅਹਨ੍ 68, ਰਹ ਅਸੁਪਿ 69, ਅਮਨ ਰੂਧਰਵਰ ਇਤਿ ਉਭਯਥਾਛੰਦਿਸ 70, ਭੁਵਹ ਚ ਮਹਾਵਯਾਹ੍ਰਤੇਹ 71, ਵਸੁ ਸਤ੍ਰੰਸੁ ਧਵੰਸੁ ਵਨਡੁਹਾਮ੍ ਦਹ 72, ਤਿਪਿ ਅਨਸਤੇਹ 73, ਸਿਪਿ ਦਾਤੋ ਰੁਹ ਵਾ 74, ਦਹ ਚ 75, ਵਰੋਹ ਉਪਧਾਯਾਹ ਦੀਰਘਹ ਇਕਹ 76, ਹਲਿ ਚ 77, ਉਪਧਾਯਾਮ੍ ਚ 78, ਨ ਭਕੁਛੁਰਰਾਮ੍ 79, ਅਦਸਹ ਅਸੇਹ ਦਾਤ੍ ਉ ਦਹ ਮਹ 80, ਏਤਹ ਈਦ੍ ਬਹੁਵਚਨੇ 81, ਵਾਕਯਸਯ ਟੇਹ ਪਲੁਤਹ ਉਦਾੱਤਹ 82, ਪ੍ਰਤਯਭਿਵਾਦੇ ਅਸ਼ੁਦ੍ਰੇ 83, ਦੂਰਾਤ੍ ਹੂਤੇ ਚ 84, ਹੈਹੇਪ੍ਰਯੋਗੇ ਹੈਹੇਯੋਹ 85, ਗੁਰੋਹ ਅਨ੍ਰਿਤਹ ਅਨੰਤਯਸਯ ਅਪਿ ਏਕੈਕਸਯ ਪ੍ਰਚਾਮ੍ 86, ਓਮ ਅਭਿਯਾਦਾਨੇ 87, ਯੇ ਯਗਕਰਮਣਿ 88, ਪ੍ਰਣਵਹ ਟੇਹ 89, ਯਾਜਯਾਂਤਹ 90, ਬਰੂਹਿ ਪ੍ਰੇਸ਼ਯ ਸ਼੍ਰੌਸ਼ਟ੍ ਵੌਸ਼ਟ੍ ਓਾਵਹਨਾਮ੍ ਆਦੇਹ 91, ਅਗਨੀਤ੍ ਪ੍ਰੇਸ਼ਣੇ ਪਰਸਯ ਚ 92, ਵਿਭਾਸ਼ਾ ਪ੍ਰਿਟਪ੍ਰਤਿਵਚਨੇ ਹੇਹ 93, ਨਿਗ੍ਰਹਾਯ ਅਨੁਯੋਗੇ ਚ 94, ਆਮ੍ਰੇਡਿਤਮ੍ ਭਤਰਸਨੇ 95, ਅੰਗਯੁਕਤਮ੍ ਤਿੰਙ੍ ਆਕਾਂਙ੍ਕਸ਼ਮ੍ 96, ਵਿਚਾਰਯਮਾਣਾਮ੍ 97, ਪੂਰਵਮ੍ ਤੁ ਭਾਸ਼ਾਯਾਮ੍ 98, ਪ੍ਰਤਿਸ਼੍ਰਵਣੇ ਚ 99, ਅਨੁਦਾੱਤਮ੍ ਪ੍ਰਸ਼ਨਾਂਤ ਅਭਿਪੂਜਿਤਯੋ 100, ਚਿਤ੍ ਇਤਿ ਚ ਉਪਮਾਰਥੇ ਪ੍ਰਯੁਜਯਮਾਨੇ 101, ਉਪਰਿ ਸਿਵਤ੍ ਆਸੀਤ ਇਤਿ ਚ 102, ਸਵਰਿਤਮ੍ ਆਮ੍ਰੇਡਿਤੇ ਅਸੂਯਾ ਸਮਤਿਕੋਪ ਕੁਤਸਨੇਸ਼ੁ 103, ਕਸ਼ਿਯਾਸ਼ੀਹ ਪ੍ਰੈਸ਼ੇਸ਼ੁ ਤਿੰਙ੍ ਆਕਾਂਙਕਸ਼ਾਮ੍ 104, ਅਨੰਤਯਸਯ ਅਪਿ ਪ੍ਰਸ਼ਨ ਅਖਯਾਨਯੋਹ 105, ਪਲੁਤੌ ਏਚਹ ਇਦੁਤੌ 106, ਏਚਹ ਅਪ੍ਰਗ੍ਰਹਿਯਸਯ ਅਦੂਰਾਤ੍ ਹੂਤੇ ਪੂਰਵਸਯ ਅਰਧਸਯ ਆਤ੍ ਉਤਰਸਯ ਇਦੁਤੌ 107, ਤਣੋਹ ਯਵੌ ਅਚਿ ਸੰਹਿਤਾਯਾਮ੍ 108.

## ਅਧਿਆਇ ਅੱਠਵਾਂ (ਪਾਦ-ਤੀਸਰਾ)

ਮਤਵਸੋਹ ਰੂ ਸੰਬੁਧੌ ਛੰਦਿਸ 1, ਅਤ੍ਰ ਅਨੁਨਾਸਿਕਹ ਪੂਰਵਸਯ ਤੁ ਵਾ 2, ਆਤਹ ਅਟਿ ਨਿਤਯਮ੍ 3, ਅਨੁਨਾਸਿਕਾਤ੍ ਪਰਹ ਅਨੁਸਵਾਰਹ 4, ਸਮਹ ਸੁਟਿ 5, ਪੁਮਹ ਖਯਿ ਅੰਪਰੇ 6, ਨਹ ਛਵਿ ਅਪ੍ਰਸ਼ਾਨ੍

7, ਉਭਯਥਾ ਰਿਕਸ਼ੁ 8, ਦੀਰਘਾਤ੍ ਅਟਿ ਸਮਾਨਪਾਦੇ 9, ਨ੍ਰੀਨ੍ ਪੇ 10, ਸਵਤਵਾਨ੍ ਪਾਯੌ 11, ਕਾਨ੍ ਆਮ੍ਰੇਡਿਤੇ 12, ਢਹ ਧੇ ਲੋਪਹ 13, ਰੋ ਰਿ 14, ਖਰਵਸਾਨਯੋਹ ਵਿਸਰਜਨੀਯਹ 15, ਰੋਹ ਸੁਪਿ 16, ਭੋ ਭਗੋ ਅਗੋ ਅਪੂਰਵਸਯ ਯਹ ਅਸ਼ਿ 17, ਵਯੋਹ ਲਘੁਪ੍ਰਯਤਨਤਰਹ ਸ਼ਾਕਟਾਯਾਨਸਯ 18, ਲੋਪਹ ਸ਼ਾਕਲਯਸਯ 19, ਓਤਹ ਗਾਰਗਯਸਯ 20, ਉਞਿ ਚ ਪਦੇ 21, ਹਲਿ ਸਰਵੇਕਸ਼ਾਮ੍ਮਹ 22, ਮਹ ਅਨੁਸਵਾਰਹ 23, ਨਹ ਚ ਅਪਦਾਂਤਸਯ ਝਲਿ 24, ਮਹ ਰਾਜਿ ਸਮਹ ਕਵੌ 25, ਹੇ ਮਪਰੇ ਵਾ 26, ਨਪਰੇ ਨਹ 27, ਙ੍ਣੋਹ ਕੁਕ੍ ਟੁਕ੍ ਸ਼ਰਿ 28, ਙਂਹ ਸਿ ਧੁਟ੍ 29, ਨਹ ਚ 30, ਸ਼ਿ ਤੁਕ੍ 31, ਙੰਮਹ ਹ੍ਰਸਵਾਤ ਅਚਿ ਙਮੁਟ੍ 32, ਮਯਹ ਉੰਞੋ ਵੋ ਵਾ 33, ਵਿਸਰਜਨੀਯਸਯ ਸਹ 34, ਸ਼ਰਪਰੇ ਵਿਸਰਜਨੀਯ 35, ਵਾ ਸ਼ਰਿ 36, ਕੁਪਵੋਹ ਕ ਪੌ 37, ਸਹ ਅਪਦਾਦੌ 38, ਇਣਹ ਸ਼ਹ 39, ਨਮਸੁਪੁਰਸੋਹ ਗਤਯੋਹ 40, ਇਦੁਦੁਪਧਸਯ ਚ ਅਪ੍ਰਤਯਯਸਯ 41, ਤਿਰਸਹ ਅੰਯਤਰਸਯਾਮ੍ 42, ਦੁਵਿਸਿਤ੍ਰਸ਼੍ਰਤੁ ਇਤਿ ਕ੍ਰਿਥਵੋਅਰਥਰ 43, ਇਸੁਸੋਹ ਸਾਮਰਥੇਯ 44, ਨਿਤਯਮ੍ ਸਮਾਸੇ ਅਨੁੱਤਰਪਦਸਯਥਸਯ 45, ਅਤਹ ਕ੍ਰਿ ਕਮ ਕੰਸ ਕੁੰਭ ਪਾਤ੍ਰ ਕੁਸ਼ਾ ਕਰਣੀਸ਼ੁ ਅਨਵਯਯਸਯ 46, ਅਧਹ ਸ਼ਿਰਸੀ ਪਦੇ 47, ਕਸਕਾਦਿਸ਼ੁ ਚ 48, ਛੰਦਿਸ ਵਾ ਅਪ੍ਰਾਮ੍ਰੇਡਿਤਯੋਹ 49, ਕਹ ਕਰਤ ਕਰਤਿ ਕ੍ਰਿਧ ਕ੍ਰਿਤਯੇਸ਼ੁ ਅਨਦਿਤੇਹ 50, ਪੰਚਮਯਾਹ ਪਰੌ ਅਧਯਰਥੇ 51, ਪਾਤੌ ਚ ਬਹੁਲਮ੍ 52, ਸ਼ਸ਼ਠਯਾਹ ਪਤਿ ਪੁਤ੍ਰ ਪ੍ਰਸ਼ਠ ਪਾਰ ਪਦ ਪਯਸ੍ ਪੋਸ਼ੇਸ਼ੁ 53, ਇਡਾਯਾਹ ਵਾ 54, ਅਪਦਾਂਤਸਯ ਮੂਰਧਨਹ 55, ਸਹੇਹ ਸਾਡਹ ਸਹ 56, ਇਣ੍ਕੋਹ 57, ਨੁਮ੍ ਵਿਸਰਜਨੀਯ ਸ਼ਰ੍ਵਯਵਾਯੇ ਅਪਿ 58, ਆਦੇਸ਼ ਪ੍ਰਤਯਯਯੋਹ 59, ਸ਼ਸਿਵਾਸਿਘਸੀਨਾਮ੍ ਚ 60, ਸਤੌਤਿਣਯੋਹ ਏਵ ਸ਼ਣਿ ਅਭਯਸਾਤ੍ 61, ਸਹ ਸਿਵਦ ਸਵਦ ਸਹੀਨਾਮ੍ ਚ 62, ਪ੍ਰਾਕ੍ ਸਿਤਾਤ੍ ਅਡ੍ਵਯਵਾਯੇ ਅਪਿ 63, ਸਥਾਦਿਸ਼ੁ ਅਭਯਾਸੇਨ ਚ ਅਭਯਾਸਸਯ 64, ਉਪਸਰਗਾਤ੍ ਸੁਨੋਤਿ ਸੁਵਤਿ ਸਯਤਿ ਸਤੌਤਿ ਸਤੇਭਤਿ ਸਥਾ ਸੇਨਯ ਸੇਧ ਸਿਚ ਸੰਞ ਸਵੰਞਾਂਮ੍ 65, ਸਦਿਹ ਉਪ੍ਰਤੇਹ 66, ਸਤੰਭੇਹ 67, ਅਵਾਤ੍ ਚ ਆਲੰਬਨ ਆਵਿਦੂਰਯਯੋਹ 68, ਵੇਹ ਚ ਸਵਨਹ ਭੋਜਨੇ 69, ਪਰਿ ਨਿ ਵਿਭਯਹ ਸੇਵ ਸਿਤ ਸਯ ਸਿਵ ਸਹ ਸੁਟ ਸਤੁ ਸਵੰਞਾਮ੍ 70, ਸਿਵਾਦੀਨਾ੍ ਵਾ ਅਡ੍ਵਯਵਾਯੇ ਅਪਿ 71, ਅਨੁ ਵਿ ਪਰਿ ਅਭਿ ਨਿਭਯ ਸਯੰਦਤੇ ਅਪ੍ਰਾਣਿਸ਼ੁ 72, ਵੇਹ ਸਕੰਦੇਹ ਅਨਿਸ਼ਠਾਯਾਮ੍ 73, ਪਰੇਹ ਚ 74, ਪਰਿਸਕੰਦਹ ਪ੍ਰਾਚਯ ਭਰਤੇਸ਼ੁ 75, ਸਫੁਰਤਿ ਸਫੁਲਤਿਯੋਹ ਨਿਨਿਰਵਿਭਯਹ 76, ਵੇਹ ਸਕਭਨਾਤੇਹ ਨਿਤਯਮ੍ 77, ਇਣਹ ਸ਼ੀਧਵੰ ਲੁੰਙ੍ ਲਿਟਾਮ੍ ਧਹ ਅੰਗਾਤ੍ 78, ਵਿਭਾਸ਼ਾ ਇਟ੍ 79, ਸਮਾਸੇ ਅੰਗੁਲੇਹ ਸੰਗਲਹ 80, ਭੀਰੋਹ ਸਥਾਨਮ੍ 81, ਅਗਨੇਹ ਸਤੁਤ੍ਸਤੋਮਸੋਮਾਹ 82, ਜਯੋਰਿਯੁਸ਼ਹ ਸਤੋਮਹ 83, ਮਾਤ੍ਰ ਪਿਤ੍ਰਭਯਾਮ੍ ਸਵਸਾ 84, ਮਾਤੁਹ ਪਿਤੁਭਰਯਾਮ੍ ਅੰਯਤਰਸਯਾਮ੍ 85, ਅਭਿਨਿਸਹ ਸਤਨਹ ਸ਼ਬਦ ਸੰਗਿਆਯਾਮ੍ 86, ਉਪਸਰਗ ਪ੍ਰਾਦੁਭਰਯਾਮ੍ ਅਸਿਤਹ ਯਚਪਰਹ 87, ਸੁ ਵਿ ਨਿਰ ਦੁਰ ਭਰਯਹ ਸੁਪ ਸੂਤਿ ਸਮਾਹ 88, ਨਿ ਨਦੀਭਯਾਮ੍ ਸਨਾਤੇਹ ਕੌਸ਼ਲੇ 89, ਸੂਤ੍ਰਮ ਪ੍ਰਤਿਸ਼ਣਾਤਮ੍ 90, ਕਪਿਸ਼ਠਲਹ ਗੋਤ੍ਰੇ 91, ਪ੍ਰਸ਼ਠਹ ਅਗ੍ਰਗਾਮਿਨਿ 92, ਵ੍ਰਿਕਸ਼ ਆਸਨਯੋਹ ਵਿਸ਼ਟਰਹ 93, ਛੰਦੋਨਾਮਿਨ ਚ 94, ਗਵਿ ਯੁਧਿਭਯਾਮ੍ ਸਿਥਰਹ 95, ਵਿ ਕੁ ਅਮਿ ਪਰਿਭਯਹ ਸਥਲਮ੍ 96, ਅੰਬਾ ਅੰਬ ਗੋ ਭੁਮਿ ਸਵਯ ਅਪ ਦੁਵਿ ਤ੍ਰਿ ਕੁ ਸ਼ੇਕੁ ਸ਼ੰਕੁ ਅੰਗੁ ਮੰਞਿ ਪੁੰਞਿ ਪਰਮੇ ਬਰਿਹਸ ਦਿਵਿ ਅਗਨਿਭਯਹ ਸਥਹ 97,

ਸੁਸ਼ਮਾਦਿਸ਼ੁ ਚ 98, ਏਤਿ ਸੰਗਿਆਯਾਮ੍ ਅਗਾਤ੍ 99, ਨਕਸ਼ਤ੍ਰਾਤ੍ ਵਾ 100, ਹ੍ਰਸਵਾਤ੍ ਤਾਦੌ ਤਧਿੱਤੇ 101, ਨਿਸਹ ਤਪਤੌ ਅਨਾਸੇਵਨੇ 102, ਯੁਸ਼ਮਦ ਤੱਤਕਸ਼ੁਹ ਸ਼ੁ ਅੰਤ ਪਾਦਮ੍ 103, ਯਜੁਸ਼ਿ ਏਕਾਸ਼ਾਮ੍ 104, ਸਤੁਤ ਸਤੋਮਯੋਹ ਛੰਦਿਸ 105, ਪੂਰਵ ਪਦਾਤ੍ 106, ਸੁੰਞਹ 107, ਸਨੋਤੇਹ ਅਨਹ 108, ਸਹੇਹ ਪ੍ਰਿਤਨ ਰਿਤਭਯਾਮ੍ ਚ 109, ਨ ਰਪਰ ਸ੍ਰਿਪਿ ਸ੍ਰਿਜ ਸਪ੍ਰਿਸ਼ ਸਪ੍ਰਿਹ ਸਵਨਾਦਿਨਾਮ੍ 110, ਸਾਤ੍ਰਪਦਾਧੋਹ 111, ਸਿਚਹ ਯੰਙਿ 112, ਸੇਧਤੇਹ ਗਤੌ 113, ਪ੍ਰਤਿਸਤਬਧ ਨਿਸਤਬਧੌ ਚ 114, ਸੋਢਹ 115, ਸਤੰਭੁ ਸਿਵੁ ਸਹਾਮ੍ ਚੰਙਿ 116, ਸੁਨੋਤੇਹ ਸਯਸਨੋਹ 117, ਸਦੇਹ ਪਰਸਯ ਲਿਟਿ 118, ਨਿਵਯਭਿਭਯਹ ਅਡ੍ਵਯਵਾਯੇ ਵਾ ਛੰਦਿਸ 119.

## ਅਧਿਆਇ ਅੱਠਵਾਂ (ਪਾਦ-ਚੌਥਾ)

ਰਸ਼ਾਭਯਾਮ੍ ਨਹ ਣਹ ਸਮਾਨਪਦੇ 1, ਅਟ੍ ਕੁਪਵਾਂਙ੍ ਨੁਮ੍ ਵਯਵਾਯੇ ਅਪਿ 2, ਪੂਰਵ ਪਦਾਤ੍ ਸੰਗਿਆਯਾਮ੍ ਅਗਹ 3, ਵਨਮ੍ ਪੁਰਗਾ ਮਿਸ਼੍ਰਕਾ ਸਿਧ੍ਰਕਾ ਸ਼ਰਿਕਾ ਕੋਟਰ ਅਗੇਭਯਹ 4, ਪ੍ਰ ਨਿਰ ਅੰਤਰ ਸ਼ਰ ਇਕਸ਼ੁ ਪਲਕਸ਼ ਆਮ੍ਰ ਕਾਸ਼ਰਯ ਖਦਿਰ ਪੀਯੂਕਸ਼ਾਭਯਹ ਅਸੰਗਿਆਯਾਮ੍ ਅਪਿ 5, ਵਿਭਾਸ਼ਾ ਔਸ਼ਿਧ ਵਨਸਪਤਿਭਯਹ 6, ਅਹਨਹ ਅਦੰਤਾਤ੍ 7, ਵਾਹਨਮ੍ ਅਹਿਤਾਤ੍ 8, ਪਾਨਮ੍ ਦੇਸ਼ੇ 9, ਵਾ ਭਾਵਕਰਣਯੋਹ 10, ਪ੍ਰਾਤਿਪਦਿਕ ਅੰਤ ਨੁਮ੍ ਵਿਭਕਤੀਸ਼ੁ ਚ 11, ਏਕਾਜੁਤੱਰ ਪਦੇ ਣਹ 12, ਕੁਮਤਿ ਚ 13, ਉਪਸਰਗਾਤ੍ ਅਸਮਾਸੇ ਅਪਿ ਣੋ ਪਦੇਸ਼ਸਯ 14, ਹਿਨੁ ਮੀਨਾ 15, ਆਨਿ ਲੋਟ੍ 16, ਨੇਹ ਗਦ ਨਦ ਪਤ ਪਦ ਘੁ ਧਾਤੁ ਮਾ ਸ਼ੋ ਹਨ ਯਾ ਵਾ ਦ੍ਰਾ ਪਸਾ ਵਪ ਵਹ ਸ਼ਮ ਚਿ ਦੇਧਸ਼ੁ ਚ 17, ਸ਼ੇਸ਼ੇ ਵਿਭਾਸ਼ਾ ਅਕਖਾਦੌ ਅਸ਼ਾਂਤੇ ਉਪਦੇਸ਼ੇ 18, ਅਨਿਤੇਹ ਅੰਤਹ 19, ਉਭੌ ਸਾਭਯਾਸਸਯ 20, ਹੰਤੇ ਅਤ੍ ਪੂਰਵਸਯ 21, ਵਮੋਹ ਵਾ 22, ਅਮਤਰ ਅਦੇਸ਼ੇ 23, ਅਯਨਮ੍ ਚ 24, ਛੰਦਿਸ ਰਿਦਵਗ੍ਰਹਾਤ੍ 25, ਨਹ ਚ ਧਾਤੁਸਥੋਰੁਸ਼ੁਭਯਹ 26, ਉਪਸਰਗਾਤ੍ ਅਨੋਤੱਪਰਹ 27, ਕ੍ਰਿਤਿ ਅਚਹ 28, ਣੇਹ ਵਿਭਾਸ਼ਾ 29, ਹਲਹ ਚ ਇਜੁਪਧਾਤ੍ 30, ਇਜਾਦੇਹ ਚ ਸਨੁਮਹ 31, ਵਾ ਨਿੰਸ ਨਿਕਸ਼ ਨਿੰਦਾਮ੍ 32, ਨ ਭਾ ਭੂ ਪੂ ਕਮਿ ਗਮਿ ਪਯਾਯੀ ਵੇਪਾਮ੍ 33, ਸ਼ਾਤ੍ ਪਦਾਂਤਾਤ੍ 34, ਨਸ਼ੇਹ ਸ਼ਾਂਤਸਯ 35, ਪਦਾਂਤਸਯ 36, ਪਦਵਯਵਾਯੇ ਅਪਿ 37, ਕਸ਼ੁਭਨਾਦਿਸ਼ੁ ਚ 38, ਸਤੋਹ ਸ਼੍ਚੁਨਾ ਸ਼੍ਚੁਹ 39, ਸ਼ਟੁਨਾ ਸ਼ਟੁਹ 40, ਨ ਪਦਾਂਤਾਤ੍ ਟੋਹ ਅਨਾਮ੍ 41, ਤੋਹ ਸ਼ਿ 42, ਸ਼ਾਤ੍ 43, ਯਰਹ ਅਨੁਨਾਸਿਕੇ ਅਨੁਨਾਸਿਕਹ ਵਾ 44, ਅਚਹ ਰਹਾਭਯਾਮ੍ ਦਵੇ 45, ਅਨਚਿ ਚ 46, ਨ ਆਦਿਨੀ ਆਕ੍ਰੋਸ਼ੇ ਪੁਤ੍ਰਸਯ 47, ਸ਼ਰਹ ਅਚਿ 48, ਤ੍ਰਿਪ੍ਰਭ੍ਰਿਤਿਸ਼ੁ ਸਾਕਟਾਯਾਨਸਯ 49, ਸਰਵਤ੍ਰ ਸਾਕਲਯਸਯ 50, ਦੀਰਘਾਤ੍ ਆਚਾਰੀਯਾਣਾਮ੍ 51, ਝਲਾਮ੍ ਜਸ਼੍ ਝਸ਼ਿ 52, ਅਭਯਾਸੇ ਚਰ੍ ਚ 53, ਖਰਿ ਚ 54, ਵਾ ਅਵਸਾਨੇ 55, ਅਣਹ ਅਪ੍ਰਗ੍ਰਿਹਯਸਯ ਅਨੁਨਾਸਿਕਹ 56, ਅਨੁਸਵਾਰਸਯ ਯਯਿ ਪਰਸਵਰਣਹ 57, ਵਾ ਪਦਾਂਤਸਯ 58, ਤੋਰਿਲ 59, ਉਦਹ ਸਥਾਸਸਤੰਭੋਹ ਪੂਰਵਸਯ 60, ਝਯਹ ਹਹ ਅੰਯਤਰਸਯਾਮ੍ 61, ਸ਼ਹ ਛਹ ਅਟਿ 62, ਹਲਹ ਯਮਾਮ੍ ਯਮਿ ਲੋਪਹ 63, ਝਰੋ ਜਰਿ ਸਵਰਣੇ 64, ਉਦੱਤਾਤ ਅਨੁਦਾਤਸਯ ਸਵਰਿਤਹ 65, ਨ ਉਦੱਤ ਸਵਰਿਤੋਦਯਮ੍ ਅਗਾਰਗੀਯ ਕਾਸ਼ਯਪ ਗਾਲਵਾਨਾਮ੍ 66 ਅ ਅ 67.

## ਅੰਤਿਕਾ-2    ਪਰਿਭਾਸ਼ਿਕ ਸ਼ਬਦਾਵਲੀ

**ਉਪਧਾ:** ਅੰਤਿਮ ਵਰਨ ਤੋਂ ਠੀਕ ਪਹਿਲਾਂ ਆਉਣ ਵਾਲੇ ਵਰਨ ਨੂੰ ਉਪਧਾ ਆਖਿਆ ਜਾਂਦਾ ਹੈ।

**ਉਦਾੱਤ:** ਜਿਸ ਸਵਰ ਦੀ ਉਤਪਤੀ ਕੰਠ ਤਾਲੂ ਆਦਿ ਸਥਾਨਾਂ ਤੋ ਹੁੰਦੀ ਹੈ, ਉਸਨੂੰ ਉਦਾੱਤ ਆਖਿਆ ਜਾਂਦਾ ਹੈ।

**ਉਣਾਦਿ ਗਣ:**ਕਈ ਧਾਤੂ ਰੂਪਾਂ ਨਾਲ ਉਣ੍ ਪਿਛੇਤਰ ਜੁੜੇ ਹੁੰਦੇ ਹਨ।ਇਹਨਾਂ ਪਿਛੇਤਰਾਂ ਤੋਂ ਬਣੇ ਸ਼ਬਦਾਂ ਦੇ ਗਣਾਂ ਨੂੰ ਉਣਾਦਿ ਗਣ ਕਿਹਾ ਜਾਂਦਾ ਹੈ।

**ਉਪਪਦ ਵਿਭਕਤੀ:** ਕਿਸੇ ਪਦ ਜਾਂ ਸ਼ਬਦ ਨੂੰ ਮੰਨ ਕੇ ਜੋ ਵਿਭਕਤੀ ਹੁੰਦੀ ਹੈ ,ਉਸਨੂੰ ਉਪਪਦ ਵਿਭਕਤੀ ਆਖਿਆ ਜਾਂਦਾ ਹੈ।

**ਅਕਰਮਕ ਧਾਤੂ:** ਇਨ੍ਹਾਂ ਧਾਤੂ ਰੂਪਾਂ ਵਿਚ ਕਰਮ ਦੀ ਪ੍ਰਧਾਨਤਾ ਨਹੀਂ ਹੁੰਦੀ ।

**ਅਨਵਾਦੇਸ਼:** ਜਿਸਦੀ ਕਿਸੇ ਕਾਰਜ ਵਿਧਾਨ ਵਿਚ ਪਹਿਲਾਂ ਵਰਤੋਂ ਕੀਤੀ ਗਈ ਹੋਵੇ, ਉਸੇ ਦੀ ਕਿਸੇ ਦੂਸਰੇ ਕਾਰਜ ਵਿਧਾਨ ਵਿਚ ਵਰਤੋਂ ਕਰਨ ਨੂੰ ਅਨਵਾਦੇਸ਼ ਆਖਿਆ ਜਾਂਦਾ ਹੈ।

## ਪੁਸਤਕ ਸੂਚੀ

**ਪੰਜਾਬੀ**

ਅਗਰਵਾਲ, ਚਮਨ ਲਾਲ.1981. **ਪੰਜਾਬੀ ਰੂਪ ਵਿਗਿਆਨ.** ਚੰਡੀਗੜ੍ਹ: ਪੰਜਾਬ ਸਟੇਟ ਯੂਨੀਵਰਸਿਟੀ ਬੁੱਕ ਬੋਰਡ

ਅਰੁਣ,ਵਿਦਿਆ ਭਾਸਕਰ.1996. **ਪੰਜਾਬੀ ਭਾਸ਼ਾ ਦਾ ਇਤਿਹਾਸ.** ਪਟਿਆਲਾ: ਪੰਜਾਬੀ ਯੂਨੀਵਰਸਿਟੀ.

ਸਿੱਧੂ, ਪਰਮਜੀਤ ਸਿੰਘ. 1988. **ਮਾਨਵ ਵਿਗਿਆਨਕ ਭਾਸ਼ਾ ਵਿਗਿਆਨ.** ਪਟਿਆਲਾ:ਪੰਜਾਬੀ ਯੂਨੀਵਰਸਿਟੀ

ਸਾਹਿਬ ਸਿੰਘ. 1939. **ਗੁਰਬਾਣੀ ਵਿਆਕਰਨ.** ਅੰਮ੍ਰਿਤਸਰ: ਸਿੰਘ ਬ੍ਰਦਰਜ਼.

ਹਰਕੀਰਤ ਸਿੰਘ.1983. **ਭਾਸ਼ਾ ਤੇ ਭਾਸ਼ਾ ਵਿਗਿਆਨ.** ਲੁਧਿਆਣਾ: ਲਾਹੌਰ ਬੁੱਕ ਸ਼ਾਪ.

ਉਹੀ. 1988. **ਪ੍ਰਮਾਣਿਕ ਪੰਜਾਬੀ ਵਿਆਕਰਨ.** ਚੰਡੀਗੜ੍ਹ: ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ

ਬੋਰਡ.

ਹਰਵਿੰਦਰਪਾਲ ਕੌਰ. 2007. **ਪੰਜਾਬੀ ਭਾਸ਼ਾ ਦਾ ਕਾਰਕ ਪ੍ਰਬੰਧ.** ਅਪ੍ਰਕਾਸ਼ਿਤ ਪੀਐੱਚ.ਡੀ ਥੀਸਿਸ. ਪਟਿਆਲਾ: ਪੰਜਾਬੀ ਯੂਨੀਵਰਸਿਟੀ.

ਕਪੂਰ, ਕਪਿਲ. 1995. *ਪਾਣਿਨੀ ਵਿਆਕਰਨ:ਪਦ ਰੂਪ ਅਤੇ ਪੰਜਾਬੀ ਭਾਸ਼ਾ ਦਾ ਵਿਆਕਰਨ.* **ਖੋਜ ਪੱਤ੍ਰਿਕਾ-41.** ਪਟਿਆਲਾ: ਪੰਜਾਬੀ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ.

ਗੰਗਾਵਾਲਾ, ਕਰਮ ਸਿੰਘ. 1929. **ਨਵੀਨ ਪੰਜਾਬੀ ਵਿਆਕਰਨ.** ਅੰਮ੍ਰਿਤਸਰ: ਭਾਈ ਸੁੰਦਰ ਸਿੰਘ.

ਦੁਨੀ ਚੰਦਰ. 1959. **ਪੰਜਾਬੀ ਭਾਸ਼ਾ ਦਾ ਵਿਕਾਸ.** ਚੰਡੀਗੜ੍ਹ: ਪੰਜਾਬ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ.

ਉਹੀ. 1964. **ਪੰਜਾਬੀ ਭਾਸ਼ਾ ਦਾ ਵਿਆਕਰਨ**. ਉਹੀ.

ਪ੍ਰੇਮ ਪ੍ਰਕਾਸ ਸਿੰਘ. 1996. **ਪੰਜਾਬੀ ਭਾਸ਼ਾ ਦਾ ਸ੍ਰੋਤ ਤੇ ਬਣਤਰ**. ਪਟਿਆਲਾ: ਪੰਜਾਬੀ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ.

ਉਹੀ. 2002. **ਰੂਪ ਵਿਗਿਆਨ ਤੇ ਪੰਜਾਬੀ ਸ਼ਬਦ ਰਚਨਾ.** ਪਟਿਆਲਾ: ਮਦਾਨ ਪਬਲੀਕੇਸ਼ਨ.

ਉਹੀ. 2003. **ਸਿਧਾਂਤਕ ਭਾਸ਼ਾ ਵਿਗਿਆਨ.** ਉਹੀ.

ਪੁਆਰ, ਜੋਗਿੰਦਰ ਸਿੰਘ (ਸੰਪਾ.). 1988. **ਭਾਸ਼ਾ ਵਿਗਿਆਨ: ਸੰਕਲਪ ਤੇ ਦਿਸ਼ਾਵਾਂ.** ਜਲੰਧਰ: ਪੰਜਾਬੀ ਭਾਸ਼ਾ ਅਕਾਦਮੀ.

ਪੁਰੀ, ਬਿਹਾਰੀ ਲਾਲ. 1867. **ਪੰਜਾਬੀ ਬਯਾਕਰਣ.** ਲਾਹੌਰ: ਲਾਹੌਰ ਬੁੱਕ ਸ਼ਾਪ.

ਬਰਾੜ, ਬੂਟਾ ਸਿੰਘ. 2018. **ਪੰਜਾਬੀ ਵਿਆਕਰਨ: ਸਿਧਾਂਤ ਤੇ ਵਿਹਾਰ**. ਲੁਧਿਆਣਾ: ਚੇਤਨਾ ਪ੍ਰਕਾਸ਼ਨ.

ਉਹੀ. 2014. *ਭਾਰਤੀ ਵਿਆਕਰਨ ਸਕੂਲ: ਆਚਾਰੀਆ ਪਾਣਿਨੀ.* **ਭਾਸ਼ਾ ਵਿਗਿਆਨ ਸਿਧਾਂਤ ਤੇ ਵਿਹਾਰ.** ਲੁਧਿਆਣਾ: ਲਾਹੌਰ ਬੁੱਕ ਸ਼ਾਪ.

ਰਾਮ ਸਿੰਘ. 1930. **ਵੱਡਾ ਪੰਜਾਬੀ ਵਿਆਕਰਨ(ਦੋ ਭਾਗ).** ਅੰਮ੍ਰਿਤਸਰ: ਪ੍ਰਤਾਪ ਸਿੰਘ ਅਤੇ ਸੁੰਦਰ ਸਿੰਘ ਪੁਸਤਕਾਂ ਵਾਲੇ.

**English Books**

Abhyanker,Kashinath Vasudeva. 1977. **A Dictionary of Sanskrit Grammar**. Baroda: Oriental Research Institute.

Agrawal, Vasudev Sharn. 1963. **India as Known to Panini.** Varanasi: Prithivi Prakashan.

Akshar Bharti Group. 1995. **Natural Languages Processing: A Paninian Parspective**. Dehli: Prentice Hall.

Avanindera Kumar. 1981. **Archaic Words in Panini's Astadhyayi**. Dehli: Parimal Publication.

Belvalker. 1976. **An Account of the Different Existing Systems of Sanskrit Grammar**(reprint). Varanasi: Bharatiya Vidya Parkashan.

Benfey, Theoder. 1968. **A Practical Grammar of Sanskrit Language**. London.

Bloomfield, Leonard. 1933. **Language.** London: George Allen & Unuin.

Bohtlings,Otto. 1974. **Paninis Grammatik** (reprint) . Hildeshheim: olms.

Chomsky, Noam. 1965. **Aspecets of the Theory of Syntax**. Cambridge: The M.I.T. Press.

Chomsky, N. 1964**. Current Issues in Linguistic Theory.**The Hague : Mouton.

Chomsky, N. 1976. **Reflections on Language**.Fontana/Collins.

Dass, Karunasindhu. 1984. **Paribhashas in the Paninian System of Grammar**. Calcutta: Sanskrit Book depot.

Dvivedi,H.P. 1977. **Studies in Panini: Technical Terms in the Astadhyayi**. Delhi: Inter-India Publications.

Filmore, C.J. 1968. *The Case for case,* in E. Bach and T.Harmsceds **Universals in Linguistic Theory.** NewYork : Holt, Rinhart and Winston.

Gill, H.S. And H.A Gleason. 1969**. A Reference Grammar of Punjabi.** Patiala: Punjabi University.

Goldstucker, T. 1965. **Panini His Place in Sanskrit Literature** (reprint). Varanasi: Chowkhambha Sanskrit vidhya Partishthan.

Grierson, G.A. 1916. **Linguistics Survey of India.** Calcutta

Haspelmath, M. 1976. **Understanding Morphology**. New York: Oxford University press. Inc.

Kapoor, Kapil. 1997. *Linguistics Thought in India*, **PAKHA SANJAM-XXII.** Patiala : Punjabi University.

Kapoor, Kapil. 2005. **Dimension of Panini Grammar.** Delhi: D.K. Print World(P) Ltd.

Kieth, A.B. 1967. **A History of Sanskrit Literature**. Oxford University Press.

Laddu, S.D. 1974. **Evaluation of the Sanskrit language( From Panini to Patanjali).** Poona: University of Poona.

Lyons, Jhon. 1968. **Introduction to Theoretical Linguistics.** Cambridge University.

Macdonall. A.A. 1962. **A History of Sanskrit Literature**. Delhi.

Monior, William. 2008. **Sanskrit English Dictionary.** Dehli: Parimal Publicaton.

Murti, M.S. 1984. **An Introduction to Sanskrit.** Dehli: D.K. Print World(P) Ltd.

Oldenbarg, H. 2008. **Ancient India, its Language and religions**. California: Barclay university Press.

Puar, J.S. 1990. **The Punjabi verb: Form and function.** Patiala: Punjabi university.

Saussure, F. 1974**. Course in General Linguistics**. Glasgow: William Collins & sons.

Sharma, R.N. 2002. **The Astadhyayi of Panini (Vol 1-6).** Dehli: : Munshi Ram ManoharLal Publisher Pvt Ltd.

Speijer, J.S. 1973. **Sanskrit Syntex**. Dehli: M.B. Publications.Lal.

Taraporewala, I.J.S. 1967.**Sanskrit Syntax.** Delhi : Munshi Ram ManoharLal Publisher Pvt Ltd.

Thieme, Paul. 1935. **Panini and the Veda**. Allhabad: Gloke Press.

Utnlem, Back, C.C. 1960. **A Manual of Sanskrit Phonetics**. Dehli: Parimal Publication.

Vasu, S.C. 1961. **The Astadhyayi of Panini.** Dehli: Parimal Publication.

**हिन्दी एंव संस्कृत पुस्तकें:**

उदयनाचार्य. 2012. **पाणिनीय शिक्षा**. मूरथल: रामलाल कपूर ट्रस्ट.

अवनिन्द्र कुमार. 2009. **पाणिनीय धातुक्रम कोष**. दिल्ली: परिमल पब्लिकेशन.

कृष्णकांत झा. 2011. **सन्धिप्रभाः**. वाराणसी: चैखम्भा विद्या भवन.

चक्रवर्ती, श्रीरामधीन चतुर्वेदी. 2008. **संस्कृत भाषा विज्ञानम्.** वाराणसी: चैखम्भा विद्या भवन.

नरेश . 2011. लिंगानुशासनम्. वाराणसी: **चैखम्भा विद्या भवन**

पतंजलि, आचार्य. 1984. **महाभाष्य**. वाराणसी: चैखम्भा विद्या भवन.

ब्रह्मदत्त जिज्ञासु . 2014. **अष्टाध्यायी भाष्यप्रथमावृति**. मूरथल:रामलाल कपूर ट्रस्ट.

श्रीमद् भट्टोदीक्षत. 2014. **व्याकरण सिंद्धातकोमदी**. दिल्ली: परीमल पब्लिकेशन.

पराशर, श्याम देव. 1990. **संस्कृत तथा पंजाबी के संबंध**. होशियारपुर. विश्वेशवरा नंद वैदिक शोध संस्थान.

पेशल देव. 2004. **समास दर्पणम्.** वाराणसी: चैखम्भा विद्या भवन.

प्रहलाद गिरि. 2011. **पाणिनीय धातुपाठः**. वाराणसी: चैखम्भा विद्या भवन.

मिश्र विद्या निवास एवं और (सम्पादक). 1976. **भारतीय भाषा शास्त्रीय चिन्तन.** जयपुर: राजस्थान हिन्दी ग्रंन्थ अकादमी.

वरदराज आचार्य. 2015. **लघु सिद्धांत कौमदी**. दिल्ली: मोतीलाल बनारसी दास.

वासुदेव शरण. 2014. **पाणिपीयकालीन भारतवर्ष**. वाराणसी: चैखम्भा विद्या भवन.

वी.कृष्ण स्वामी. 1973. **पाणिनीय व्याकरण की भूमिका**. दिल्ली: प्रभात प्रकाशन.

वर्मा, सत्यकाम. तिथिहीन.**संस्कृत व्याकरण का उद्भव और विकास**. नई दिल्ली: भारतीय प्रकाशन.

मिमासिक युधिष्ठर. 1983. **संस्कृत व्याकरण का जन्म और विकास**. वाराणसी:चौखम्भा विद्या भवन.

हरिकांत मिश्र. 2011. **ब्रहच्छशबद्धकुसुमाकरः**. वाराणसी : चैखम्भा विद्या भवन.

# ਤਤਕਰਾ

## ਪਬਲਿਸ਼ ਹੋਏ ਖੋਜ ਪੱਤਰ

1. *ਅਸ਼ਟਾਧਿਆਈ ਵਰਨ ਨਿਰੂਪਣ: ਮਹੇਸ਼ਵਰ ਸੂਤਰ*, ਅਜੋਕੇ ਸ਼ਿਲਾਲੇਖ, ਅੰਕ–ਅਕਤੂਬਰ–ਦਸੰਬਰ 2018
2. *ਭਾਰਤ ਵਿਚ ਵਿਆਕਰਨਿਕ ਪਰੰਪਰਾ ਦਾ ਪਿਛੋਕੜ* , ਅਜੋਕੇ ਸ਼ਿਲਾਲੇਖ, ਅੰਕ– ਅਪ੍ਰੈਲ–ਜੂਨ 2019
3. *ਪੰਜਾਬੀ ਵਰਨਾਂ ਦੀ ਵੰਡ ਦਾ ਆਧਾਰ: ਅਸ਼ਟਾਧਿਆਈ*, ਅਜੋਕੇ ਸ਼ਿਲਾਲੇਖ, ਅੰਕ– ਸਤੰਬਰ 2020

ਲਖਵਿੰਦਰ ਸਿੰਘ

**ਖੋਜ-ਪ੍ਰਬੰਧ ਦਾ ਵਿਸ਼ਾ**

# ਪਾਣਿਨੀ ਵਿਆਕਰਨ (ਅਸ਼ਟਾਧਿਆਈ): ਪ੍ਰਬੰਧ ਤੇ ਵਿਹਾਰ

**(ਪੰਜਾਬੀ ਭਾਸ਼ਾ ਦੇ ਸੰਦਰਭ ਵਿਚ)**

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਭਾਸ਼ਾ

ਫੈਕਲਟੀ ਅਧੀਨ ਪੀਐੱਚ.ਡੀ. (ਪੰਜਾਬੀ) ਦੀ

ਡਿਗਰੀ ਲਈ ਖੋਜ ਕਾਰਜ ਦੌਰਾਨ ਪ੍ਰਸਤੁਤ

**ਖੋਜ-ਕਾਰਜ ਦਾ ਸਾਰ**

2020


**ਨਿਗਰਾਨ:**

ਡਾ.ਬੂਟਾ ਸਿੰਘ ਬਰਾੜ

ਪ੍ਰੋਫ਼ੈਸਰ

**ਖੋਜਾਰਥੀ:**

ਲਖਵਿੰਦਰ ਸਿੰਘ

**ਪੰਜਾਬੀ ਵਿਭਾਗ**

**ਪੰਜਾਬੀ ਯੂਨੀਵਰਸਿਟੀ,ਪਟਿਆਲਾ।**

# ਸਾਰੰਸ਼

ਪ੍ਰਸਤੁਤ ਖੋਜ ਪ੍ਰਬੰਧ ਵਿਚ ਪਾਨਿਨੀ ਵਿਆਕਰਨ 'ਅਸ਼ਟਾਧਿਆਈ' ਦੀ ਸੰਰਚਨਾ ਅਤੇ ਸੂਤਰ ਵਿਧਾਨ ਦੀਆਂ ਬਾਰੀਕੀਆਂ ਨੂੰ ਸਮਝ ਕੇ, ਇਸ ਵਿਆਕਰਨ-ਮਾਡਲ ਨੂੰ ਪੰਜਾਬੀ ਦੇ ਸੰਦਰਭ ਵਿਚ ਵਿਚਾਰਿਆ ਗਿਆ ਹੈ। ਇਸ ਤੋਂ ਅੰਤਰ-ਦ੍ਰਿਸ਼ਟੀ ਗ੍ਰਹਿਣ ਕਰਕੇ ਪੰਜਾਬੀ ਵਿਆਕਰਨ-ਮਾਡਲ ਦੀ ਨਿਸ਼ਾਨ ਦੇਹੀ ਕਰਨ ਦਾ ਯਤਨ ਕੀਤਾ ਹੈ।'ਅਸ਼ਟਾਧਿਆਈ' ਦੀ ਸਿਧਾਂਤਕ ਰੂਪ-ਰੇਖਾ ਬਣਾਉਦਿਆਂ, ਇਹ ਪ੍ਰਮਾਣ ਸੁਲੱਭ ਹੋਏ ਹਨ ਕਿ ਪਾਨਿਨੀ ਵਿਆਕਰਨ ਭਾਰਤੀ ਸਨਾਤਨੀ ਵਿਆਕਰਨ ਪਰੰਪਰਾ ਦਾ ਆਦਿ ਬਿੰਦੂ ਨਹੀਂ ਬਲਕਿ ਸਿਖਰ ਬਿੰਦੂ ਹੈ।ਵਾਸਤਵ ਵਿਚ ਵੇਦਾਂ ਵਿਚੋਂ ਹੀ ਵਿਆਕਰਨ ਬਾਰੇ ਮੰਤਰ (ਰਿਗ.1-164, 6-99-9, 8-5-31, ਯਜੁ. 1-20, 11-07, ਸਾਮ. 5-2,8-5, ਅਤੇ ਅਥ.8-4-8) ਪ੍ਰਾਪਤ ਹੁੰਦੇ ਹਨ।'ਬਾਲਮੀਕਿ ਰਮਾਇਣ' (ਕਿਸਕਿੰਧਾ ਕਾਂਡ, 3-29) ਤੋਂ ਸਪੱਸ਼ਟ ਹੁੰਦਾ ਹੈ ਕਿ ਉਸ ਸਮੇਂ ਵਿਚ ਵਿਆਕਰਨ ਦੀ ਕੀ ਮਹੱਤਤਾ ਸੀ। ਵਿਆਕਰਨ ਵਾਸਤੇ 'ਵਿਆਕਰਨ' ਸ਼ਬਦ ਦੀ ਵਰਤੋਂ, 'ਗੋਪਥ ਬ੍ਰਾਹਮਣ' (ਪੂ. 1-24), 'ਮੁੰਡਕਯੋ ਉਪਨਿਸ਼ਦ' (1-1) ਅਤੇ 'ਮਹਾਂਭਾਰਤ'( ਉਦੋਗ.-43/61) ਆਦਿ ਗ੍ਰੰਥਾਂ ਵਿਚ ਹੋਈ ਹੈ। 'ਰਿਕਤੰਤਰ' (1-4) ਦੇ ਅਨੁਸਾਰ ਭਾਰਤੀ ਵਿਆਕਰਨਿਕ ਪਰੰਪਰਾ ਵਿਚ ਸਭ ਤੋਂ ਪਹਿਲਾ ਵਿਆਕਰਨਕਾਰ 'ਬ੍ਰਹਮਾ' ਹੈ। ਇਸਦੀ ਪੁਸ਼ਟੀ ਪਤੰਜਲੀ(1-1-1) ਅਤੇ 'ਤੈਤਰੀਯ ਸੰਹਿਤਾ' (6-4-7) ਦੁਆਰਾ ਵੀ ਕੀਤੀ ਗਈ ਹੈ।ਵਿਆਕਰਨ ਦੀ ਇਸ ਪਰੰਪਰਾ ਵਿਚ ਦੋ ਸੰਪਰਦਾਵਾਂ-'ਇੰਦਰ ਸੰਪਰਦਾਇ' ਤੇ 'ਮਹੇਸ਼ਵਰ ਸੰਪਰਦਾਇ' ਹੋਈਆਂ ਹਨ। ਇੰਦਰ ਸੰਪਰਦਾਇ ਦੇ ਵਿਆਕਰਨਕਾਰ; ਇੰਦਰ, ਬ੍ਰਿਹਸਤੀ, ਭਾਰਦਵਾਜ, ਭਾਗੁਰੀ, ਕਾਸ਼ਕ੍ਰਿਤਸਨ, ਸ਼ੌਨਕ, ਗੌਤਮ ਤੇ ਵਿਆਂਡੀ ਦੱਸੇ ਗਏ ਹਨ। ਜਦਕਿ ਮਹੇਸ਼ਵਰ ਸੰਪਰਦਾਇ ਵਿਚ ਆਪਿਸ਼ਲੀ (6-1-92), ਕਾਸ਼ਿਯੱਪ (1-2-25), ਗਾਰਗੀ (8-3-30), ਚਕਰ ਵਰਮਣ (6-1-130), ਭਾਰਦਵਾਜ (7-2-62), ਸ਼ਾਕਟਾਯਾਨ (3-4-111), ਸ਼ਾਕੱਲਿਆ (1-1-16), ਸੇਨਕ (5-4-11) ਤੇ ਸਫੋਟਾਯਾਨ (6-1-122) ਆਦਿ ਦਸ ਵਿਆਕਰਨਕਾਰਾਂ ਦਾ ਜ਼ਿਕਰ 'ਅਸ਼ਟਾਧਿਆਈ' ਵਿਚ ਕੀਤਾ ਗਿਆ ਹੈ।

ਵਿਆਕਰਨ ਦੀ ਇਸ ਪਰੰਪਰਾ ਵਿਚ ਇਨ੍ਹਾਂ ਵਿਆਕਰਨਾਂ ਨੂੰ ਨਿਮਨ ਤਿੰਨਾਂ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ:

1. ਵੈਦਿਕ (ਵੇਦਾਂ ਦੇ) ਵਿਆਕਰਨ- 'ਪ੍ਰਾਤਿਸ਼ਾਖ਼ਾਵਾਂ'।
2. ਲੌਕਿਕ ਭਾਸ਼ਾ ਦੇ ਵਿਆਕਰਨ- 'ਕਾਤੰਤਰ' ।
3. ਵੈਦਿਕ ਤੇ ਲੌਕਿਕ ਦੋਵਾਂ ਦੇ ਵਿਆਕਰਨ- 'ਅਸ਼ਟਾਧਿਆਈ' ਤੇ ਆਪਿਸ਼ਲੀ ਵਿਆਕਰਨ।

   'ਅਸ਼ਟਾਧਿਆਈ' ਉਤੇ 'ਸ਼ੁਕਲ ਯਜੁਰਵੇਦ' ਦੇ ਵਿਆਕਰਨ 'ਵਾਜਸਨੇਈ ਪ੍ਰਾਤਿਸ਼ਾਖਾ' ਦਾ ਪ੍ਰਭਾਵ ਹੈ।ਇਨ੍ਹਾਂ ਦੇ ਕਈ ਸੂਤਰ ਆਪਸ ਵਿਚ ਹੂ-ਬ-ਹੂ ਮਿਲਦੇ ਹਨ:

***ੳ. ਉਚੈਰੁਦਾੱਤਹ–*** ਵਾਜਸਨੇਈ ਪ੍ਰਾਤਿਸ਼ਾਖਾ (1-108), ਅਸ਼ਟਾਧਿਆਈ (1-2-29)

***ਅ. ਨੀਚੈਰੁਨਦਾੱਤਹ–***ਵਾਜਸਨੇਈ ਪ੍ਰਾਤਿਸ਼ਾਖਾ (1-109), ਅਸ਼ਟਾਧਿਆਈ (1-2-30)

***ੲ. ਸ਼ਸ਼ਠੀ ਸਥਾਨੇਯੋਗਾ–***ਵਾਜਸਨੇਈ ਪ੍ਰਾਤਿਸ਼ਾਖਾ (1-136),ਅਸ਼ਟਾਧਿਆਈ(1-1-49)

***ਸ.ਤਸਿਮਨਿੰਤ ਨਦ੍ਰਿਸ਼ਟੇ ਪੂਰਵੱਸਿਆ–*** ਵਾਜਸਨੇਈ ਪ੍ਰਾਤਿਸ਼ਾਖਾ (1-138), ਅਸ਼ਟਾਧਿਆਈ (1-1-66)

ਇਸ ਤੋਂ ਬਿਨਾਂ ਕੁਝ ਸੂਤਰ ਅਜਿਹੇ ਮਿਲਦੇ ਹਨ ਜੋ ਰੂਪ ਦੇ ਪੱਧਰ ਤੋਂ ਤਾਂ ਆਪਸ ਵਿਚ ਸਮਾਨਤਾ ਨਹੀਂ ਰੱਖਦੇ ਪਰ ਇਨ੍ਹਾਂ ਦੇ ਅਰਥ ਬਿਲਕੁਲ ਸਮਾਨ ਹਨ, ਜਿਵੇਂ-

| **ਵਾਜਸਨੇਈ ਪ੍ਰਾਤਿਸ਼ਾਖਾ** | **ਅਸ਼ਟਾਧਿਆਈ** |
|---|---|
| *ਉਭਯਾਤਵਰਿਤਹ(1-114)* | *ਸਮਾਹਾਰਹ ਸਵਰਿਤਹ(1-3-9)* |
| *ਤਸਮਾਦਿੱਤਯੁਤਰਸਿਆਦੇਹ(11-35)* | *ਤਸਮਾਦਿੱਤਯੁਤਰਸਿਆ(1-1-67)* |
| *ਨ੍ਰੀਨ੍ ਪਕਾਰੇ ਵਿਸਰਜਨੀਹ(3-20)* | *ਨ੍ਰੀਨ੍ ਪੇ (1-3-140)* |
| *ਏਕ ਵਰਣ ਪਦਪ੍ਰੀਕਤਮ੍(9-151)* | *ਅਪ੍ਰਕੁਤ ਏਕਾਲ ਪ੍ਰਤਿਐ(1-2-14)* |
| *ਸ ਏਵਾਦਿਰੰਤਸਚ(1-152)* | *ਅੰਤਾਦਿੱਵਚ (4-1-84)* |
| *ਅੰਤਯਾਦ ਵਰਣਾਤ੍ ਪੂਰਵਉਪਧਾ(9-3)* | *ਅਲੋਅੰਤਯਾਤ੍ ਪੂਰਵਉਪਧਾ(1-1-165)* |
| *ਵਰਣ ਸਯਾਦਰਸ਼ਨੰ ਲੋਪਹ(1-41)* | *ਅਦਰਸ਼ਨੰ ਲੋਪਹ (1-1-60)* |

ਇਸ ਪ੍ਰਕਾਰ 'ਵਾਜਸਨੇਈ ਪ੍ਰਾਤਿਸ਼ਾਖਾ' ਅਤੇ 'ਅਸ਼ਟਾਧਿਆਈ' ਵਿਚ ਸਿਧਾਂਤਕ ਪੱਖ ਤੋਂ ਕਾਫੀ ਸਮਾਨਤਾ ਮਿਲਦੀ ਹੈ।ਇਸ ਤਰ੍ਹਾਂ ਸਪੱਸ਼ਟ ਹੈ ਕਿ ਪਾਣਿਨੀ ਤੋਂ ਪਹਿਲਾਂ ਭਾਰਤ ਵਿਚ ਵਿਆਕਰਨ ਲੇਖਣ ਆਰੰਭ ਹੋ ਚੁੱਕਿਆ ਸੀ।

ਖੋਜ ਪ੍ਰਬੰਧ ਦੇ ਦੂਜੇ ਅਧਿਆਇ ਵਿਚ 'ਅਸ਼ਟਾਧਿਆਈ' ਦੀ ਸੰਰਚਨਾ ਦਾ ਅਧਿਐਨ ਇਸ ਦੇ ਸੂਤਰਾਂ ਦੀਆਂ ਪਰਤਾਂ ਫਰੋਲ ਕੇ ਕੀਤਾ ਹੈ। ਪਾਣਿਨੀ ਨੇ ਆਪਣੇ ਵਿਆਕਰਨ ਨੂੰ ਅੱਠਾਂ ਪਾਠਾਂ ਵਿਚ ਵਿਉਂਤਿਆ ਹੈ।ਹਰੇਕ ਪਾਠ ਦੇ ਚਾਰ-ਚਾਰ ਚਰਨ ਹਨ। ਇਨ੍ਹਾਂ ਚਰਨਾਂ ਵਿਚ ਅੱਗੋਂ ਕਈ ਕਈ ਸੂਤਰ ਹਨ। ਇਸ ਦੀ ਸਭ ਤੋਂ ਵੱਡੀ ਵਿਸ਼ੇਸਤਾ ਇਹ ਹੈ ਕਿ ਸੂਤਰਾਂ ਵਿਚ ਲੁਪਤ-ਅਰਥ ਉਨ੍ਹਾਂ ਦੇ ਕ੍ਰਮ ਦੇ ਅਨੁਸਾਰ ਆਪਣੇ ਆਪ ਸਪੱਸ਼ਟ ਹੋ ਜਾਂਦਾ ਹੈ।ਸੰਜਮਤਾ ਇਸ ਵਿਆਕਰਨ ਦਾ ਮੁੱਖ ਗੁਣ ਹੈ। ਸੂਤਰਿਕ ਸ਼ੈਲੀ ਵਿਚ ਲਿਖੇ ਇਸ ਵਿਆਕਰਨ ਦੇ ਮੁੱਖ ਰੂਪ ਵਿਚ ਚਾਰ ਭਾਗ ਹਨ:

1. ਮਹੇਸ਼ਵਰ ਸੂਤਰ (ਵਰਨ ਨਿਰੂਪਣ)
2. ਸ਼ਬਦ ਵਿਵੇਚਨ (ਪਦ ਸ਼ਾਸਤਰ-ਸੁਬੰਤ ਤੇ ਤਿਙੰਤ)
3. ਧਾਤੂਪਾਠ (ਕਿਰਿਆ ਦੇ ਮੂਲ ਰੂਪ)
4. ਗਣਪਾਠ (ਇਸ ਵਿਚ 261 ਸ਼ਬਦਾਂ ਦਾ ਸੰਗ੍ਰਹਿ ਹੈ)

ਇਸ ਵਿਆਕਰਨ ਦੇ ਪਹਿਲੇ ਅਤੇ ਦੂਜੇ ਅਧਿਆਇ ਵਿਚ ਸੰਗਿਆ ਅਤੇ ਪਰਿਭਾਸ਼ਾ ਸੰਬੰਧੀ ਸੂਤਰਾਂ ਦੀ ਪੇਸ਼ਕਾਰੀ ਕੀਤੀ ਗਈ ਹੈ। ਕਿਰਿਆ ਅਤੇ ਨਾਂਵ ਦਾ ਨਿਯਮਤ ਪ੍ਰਕਰਣ ਵੀ ਪੇਸ਼ ਕੀਤਾ ਗਿਆ ਹੈ, ਜਿਵੇਂ; ਕਿਰਿਆ(ਧਾਤੂ) ਵਾਸਤੇ 'ਆਤਮਨੇਪਦੀ' ਤੇ 'ਪਰਮੈਪਦੀ' ਪ੍ਰਕਰਣ ਦਿੱਤਾ ਹੈ। ਇਸ ਪ੍ਰਕਾਰ ਵਿਭਕਤੀ, ਸਮਾਸ, ਲਿੰਗ ਆਦਿ ਸੰਬੰਧੀ ਪ੍ਰਕਰਣਾਂ ਦਾ ਵੀ ਵਿਧਾਨ ਕੀਤਾ ਗਿਆ ਹੈ।ਤੀਜੇ,ਚੌਥੇ ਅਤੇ ਪੰਜਵੇਂ ਅਧਿਆਇਆਂ ਵਿਚ ਹਰੇਕ ਤਰ੍ਹਾਂ ਦੇ ਪਿਛੇਤਰਾਂ ਦੀ ਸੂਚਨਾ ਦਿੰਦਿਆਂ ਹੋਇਆਂ, ਉਨ੍ਹਾਂ ਨੂੰ ਸਿਧਾਂਤਕ ਅਤੇ ਵਿਹਾਰਕ ਪੱਧਰ ਤੇ ਵਰਤੋਂ ਵਿਚ ਲਿਆਂਦਾ ਗਿਆ ਹੈ।ਤੀਜੇ ਅਧਿਆਇ ਵਿਚ ਧਾਤੂਆਂ ਨਾਲ ਪਿਛੇਤਰ ਲਗਾਕੇ, ਕਿਰਦੰਤ ਸ਼ਬਦਾਂ ਦਾ ਵਿਧਾਨ ਕੀਤਾ

ਹੈ। ਪੰਜਵੇਂ ਅਧਿਆਇ ਵਿਚ ਨਾਂਵ ਸ਼ਬਦਾਂ ਨਾਲ ਪਿਛੇਤਰ ਜੋੜ ਕੇ, ਨਵੇਂ ਬਣੇ ਨਾਂਵ ਸ਼ਬਦਾਂ ਨੂੰ ਵਿਸਤ੍ਰਿਤ ਰੂਪ ਵਿਚ ਵਿਚਾਰਿਆ ਗਿਆ ਹੈ।ਪਾਣਿਨੀ ਇਨ੍ਹਾਂ ਪਿਛੇਤਰਾਂ ਨੂੰ ਦੋ ਹਿੱਸਿਆਂ-'ਤਧਿੱਤ' ਤੇ 'ਇਸਤਰੀ ਪ੍ਰਤਿਐ' ਵਿਚ ਵੰਡ ਕੇ ਵਿਸ਼ਲੇਸਿਤ ਕਰਦਾ ਹੈ।

ਤਧਿੱਤ ਅਤੇ ਕਿਰਦੰਤ ਵਿਧਾਨ ਵਿਚ ਵਰਤੇ ਗਏ ਸੂਤਰਾਂ ਦੀ ਗਿਣਤੀ 1821 ਹੈ। ਅਰਥਾਤ ਪੂਰੇ ਵਿਆਕਰਨ ਦੇ ਅੱਧਿਓਂ ਕੁਝ ਘੱਟ ਸੂਤਰ ਇਥੇ ਵਰਤੋਂ ਵਿਚ ਲਿਆਂਦੇ ਗਏ ਹਨ।ਪਹਿਲੇ ਅਧਿਆਇ ਦੇ ਚੌਥੇ ਪਾਦ ਵਿਚ ਪਾਣਿਨੀ ਨੇ 33 ਸੂਤਰਾਂ ਵਿਚ ਛੇ **ਕਾਰਕਾਂ** ਦਾ ਨਿਰੂਪਣ ਕੀਤਾ ਹੈ। ਇਹ ਕਾਰਕ ਸੰਬੰਧ ਨਾਂਵ-ਪਦ ਅਤੇ ਕਿਰਿਆ-ਪਦ ਦਾ ਆਪਸੀ ਸੰਬੰਧਾਂ ਉਤੇ ਆਧਾਰਿਤ ਹੈ।ਤੀਸਰੇ ਅਧਿਆਇ ਵਿਚ **ਵਾਚ** ਦੇ ਸੰਕਲਪ ਦਾ ਵਿਵੇਚਨ ਕੀਤਾ ਗਿਆ ਹੈ।15 ਸੂਤਰਾਂ ਵਿਚ ਵਾਚ ਦੀਆਂ ਤਿੰਨ ਕਿਸਮਾਂ ਕਰਤਰੀ, ਕਰਮਣੀ ਤੇ ਭਾਵ ਬਾਰੇ ਚਰਚਾ ਕੀਤੀ ਗਈ ਹੈ।ਦੂਸਰੇ ਅਧਿਆਇ ਵਿਚ ਕਾਰਕੀ ਸੰਬੰਧਾਂ ਨੂੰ ਸੂਚਿਤ ਕਰਦੀਆਂ ਸੱਤ **ਵਿਭਕਤੀਆਂ** ਦਾ ਵਿਧਾਨ 73 ਸੂਤਰਾਂ ਵਿਚ ਪੇਸ਼ ਕੀਤਾ ਗਿਆ ਹੈ।ਛੇਵੇਂ, ਸੱਤਵੇਂ ਅਤੇ ਅੱਠਵੇਂ ਅਧਿਆਇਆਂ ਵਿਚ ਉਨ੍ਹਾਂ ਪਰਿਵਰਤਨਾਂ ਦਾ ਉਲੇਖ਼ ਕੀਤਾ ਗਿਆ ਹੈ, ਜਿਹੜੇ ਅੱਖਰ ਅਤੇ ਸ਼ਬਦ ਵਿਚਕਾਰ ਹੁੰਦੇ ਹਨ।ਇਨ੍ਹਾਂ ਪਰਿਵਰਤਨਾਂ ਦਾ ਮੁੱਖ ਕਾਰਨ ਸ਼ਬਦਾਂ ਨਾਲ ਜੁੜਦੇ ਪਿਛੇਤਰ ਜਾਂ ਸੰਧੀ ਨੂੰ ਮੰਨਿਆ ਗਿਆ ਹੈ।ਛੇਵੇਂ ਅਧਿਅਇ ਵਿਚ ਦੁੱਤ, ਸੰਚਾਰ, ਸਵਰ ਆਗਮ, ਸੰਧੀ ਅਤੇ ਲੋਪ ਦੇ ਵਿਧਾਇਕ ਸੂਤਰਾਂ ਦੀ ਪੇਸ਼ਕਾਰੀ ਹੈ।ਸੰਧੀ ਵਿਧਾਨ ਤੋਂ ਸਪੱਸ਼ਟ ਹੁੰਦਾ ਹੈ ਕਿ ਜੋ ਵਰਨ ਜੁੜਨ ਵਾਸਤੇ ਉਤਸੁਕ ਹੁੰਦਾ ਹੈ, ਉਹ ਹਮੇਸ਼ਾਂ ਆਪਣਾ ਸਰੂਪ ਗੁਆ ਬੈਠਦਾ ਹੈ ਜਾਂ ਲਘੂ ਬਣ ਜਾਂਦਾ ਹੈ।ਇਸ ਅਧਿਆਇ ਦੇ ਚੌਥੇ ਪਾਦ ਤੋਂ ਸੱਤਵੇਂ ਅਧਿਆਇ ਦੇ ਅਖੀਰ ਤੱਕ ਇੱਕ 'ਅੰਗਾਧਿਕਾਰ' ਨਾਮਕ ਵਿਸ਼ੇਸ਼ ਪ੍ਰਕਰਣ ਹੈ, ਜਿਸ ਵਿਚ ਉਨ੍ਹਾਂ ਪਰਿਵਰਤਨਾਂ ਦਾ ਉਲੇਖ਼ ਹੈ, ਜੋ ਪਿਛੇਤਰਾਂ ਕਰਕੇ ਮੂਲ ਸ਼ਬਦਾਂ ਜਾਂ ਮੂਲ ਸ਼ਬਦਾਂ ਕਰਕੇ ਪਿਛੇਤਰਾਂ ਵਿਚ ਹੁੰਦੇ ਹਨ।ਇਹ ਪਰਿਵਰਤਨ ਦੀਰਘ, ਹ੍ਰਸਵ, ਲੋਪ, ਆਗਮ, ਆਦੇਸ਼,ਗੁਣ ਅਤੇ ਵ੍ਰਿਧੀ ਦੇ ਵਿਧਾਨ ਵਿਚ ਵੇਖੇ ਜਾ ਸਕਦੇ ਹਨ।ਅੱਠਵੇਂ ਅਧਿਆਇ ਵਿਚ ਦੁੱਤ, ਸੰਧੀ, ਸ਼ੱਤਵ, ਕੱਤਵ, ਜਸ਼ਤਵ ਅਤੇ ਪਲੁਤ ਆਦਿ ਸ਼ਬਦਾਂ ਦਾ ਵਿਧਾਨ ਕੀਤਾ ਗਿਆ ਹੈ।ਇਸ ਅਧਿਆਇ ਵਿਚ 'ਪਦ-ਅਧਿਕਾਰ' ਅਤੇ 'ਤਿਙੰਤ੍' ਬਾਰੇ ਵੀ ਚਰਚਾ ਹੋਈ ਹੈ।'ਅਸ਼ਟਾਧਿਆਈ' ਦੇ ਅਖੀਰ ਵਿਚ 'ਅ ਅ' ਸੂਤਰ ਹੈ, ਜਿਸ ਵਿਚ ਲੋਪ ਦੇ ਨਿਯਮਾਂ ਸੰਬੰਧੀ ਵੇਰਵਾ ਦਿੱਤਾ ਗਿਆ ਹੈ।

'ਅਸ਼ਟਾਧਿਆਈ' ਦੇ ਪਹਿਲੇ ਭਾਗ ਵਿਚ'ਮਹੇਸ਼ਵਰ ਸੂਤਰ' ਦੁਆਰਾ ਸੰਸਕ੍ਰਿਤ ਦੀਆਂ ਧੁਨੀਆਂ ਦੇ 42 ਪ੍ਰਤਿਆਹਾਰ ਬਣਾਏ ਗਏ ਹਨ।ਭਾਸ਼ਾਈ ਧੁਨੀਆਂ ਦੀ ਵਰਗਵੰਡ ਉਚਾਰਨ ਵਾਸਤੇ ਕੀਤੀਆਂ ਕੋਸ਼ਿਸ਼ਾਂ ਜਾਂ ਪ੍ਰਯਤਨ ਤੇ ਉਚਾਰਨ ਸਥਾਨ ਦੇ ਆਧਾਰ ਉਤੇ ਕੀਤੀ ਗਈ ਹੈ।ਉਚਾਰਨ ਪ੍ਰਯਤਨ ਨੂੰ ਅੱਗਿਓਂ ਦੋ ਭਾਗਾਂ- ਅੰਦਰੂਨੀ ਪ੍ਰਯਤਨ(ਸਪ੍ਰਿਸ਼ਟ, ਈਸਤ ਸਪ੍ਰਿਸ਼ਟ, ਵਿਵ੍ਰਿਤ, ਈਸਤ ਵਿਵ੍ਰਿਤ, ਸੰਵ੍ਰਿਤ) ਤੇ ਬਾਹਰੀ ਪ੍ਰਯਤਨ (ਵਿਵਾਰ, ਸੰਵਾਰ, ਸੁਆਸ, ਨਾਦ, ਘੋਸ਼, ਅਘੋਸ਼) ਵਿਚ ਵੰਡਿਆ ਗਿਆ ਹੈ।ਵਰਨ ਨਿਰੂਪਣ ਦੇ ਅੰਤਰਗਤ ਹੀ ਸੰਧੀ ਦੇ ਵਿਧਾਨ ਨੂੰ ਪੇਸ਼ ਕੀਤਾ ਹੈ। ਸੰਧੀ ਕਦੋਂ ਤੇ ਕਿੰਨਾਂ ਹਾਲਾਤਾਂ ਵਿਚ ਹੁੰਦੀ ਹੈ, ਇਸ ਸੰਦਰਭ ਵਿਚ ਵਿਸ਼ੇਸ਼ ਸੂਤਰਾਂ ਦੁਆਰਾ ਨਿਯਮ ਪੇਸ਼ ਕੀਤੇ ਗਏ ਹਨ।ਸੰਸਕ੍ਰਿਤ ਵਿਚ ਹੁੰਦੀ ਸੰਧੀ ਨੂੰ ਮੁੱਖ ਰੂਪ ਵਿਚ ਤਿੰਨ ਭਾਗਾਂ- ਸਵਰ ਸੰਧੀ, ਵਿਅੰਜਨ ਸੰਧੀ ਤੇ ਵਿਸਰਗ ਸੰਧੀ

ਵਿਚ ਵੰਡਿਆ ਗਿਆ ਹੈ।ਇਹਨਾਂ ਤਿੰਨਾਂ ਕਿਸਮਾਂ ਦੇ ਅੱਗੋਂ ਕਈ ਕਈ ਭੇਦ ਦੱਸਕੇ ਵੱਖ-ਵੱਖ ਸੂਤਰਾਂ ਦੁਆਰਾ ਉਨ੍ਹਾਂ ਸੰਬੰਧੀ ਨਿਯਮਾਂ ਦਾ ਵਿਧਾਨ ਕੀਤਾ ਗਿਆ ਹੈ।

ਦੂਜੇ ਭਾਗ ਵਿਚ 'ਸੁਬੰਤ ਤੇ ਤਿਙੰਤ੍' ਸਿਰਲੇਖ ਹੇਠਾਂ ਪਦ ਨਿਰਮਾਣ ਦੇ ਨਿਯਮਾਂ ਸੰਬੰਧੀ ਅਧਿਐਨ ਵਿਸ਼ਲੇਸ਼ਣ ਕੀਤਾ ਗਿਆ ਹੈ। ਭਾਸ਼ਾ ਦੀਆਂ ਸ਼ਬਦ ਸ਼੍ਰੇਣੀਆਂ ਨੂੰ ਵਰਗੀਕ੍ਰਿਤ ਕਰਦਿਆਂ ਦੋ ਭਾਗਾਂ; **ਵਿਕਾਰੀ** ਅਤੇ **ਅਵਿਕਾਰੀ** ਸ਼ਬਦਾਂ ਵਿਚ ਵੰਡਿਆ ਗਿਆ ਹੈ।ਪਦ ਨਿਰਮਾਣ ਦਾ ਆਧਾਰ 'ਪ੍ਰਾਤਿਪਦਿਕ' ਅਤੇ 'ਧਾਤੂ' ਹੈ।ਇਨ੍ਹਾਂ ਨਾਲ ਪਿਛੇਤਰਾਂ ਦੀ ਵਰਤੋਂ ਕਰਕੇ ਨਵੇਂ ਸ਼ਬਦਾਂ ਦੀ ਸਿਰਜਣਾ ਕੀਤੀ ਜਾ ਸਕਦੀ ਹੈ। ਪ੍ਰਾਤਿਪਦਿਕ ਤੇ ਧਾਤੂਆਂ ਨਾਲ ਵਿਭਕਤੀ ਮੂਲਕ (ਨਾਂਵੀ ਵਿਭਕਤੀ (ਸੁਬੰਤ੍) ਅਤੇ ਕਿਰਿਆਵੀ ਵਿਭਕਤੀ(ਤਿਙੰਤ੍)) ਪਿਛੇਤਰ ਅਤੇ ਵਿਉਤਪਤੀ ਮੂਲਕ ਪਿਛੇਤਰ ਜੁੜਦੇ ਹਨ। ਧਾਤੂਆਂ ਨਾਲ 'ਤਿੰਙ੍' ਪਿਛੇਤਰ ਲੱਗਦੇ ਹਨ। ਇਸ ਕਰਕੇ ਇਨ੍ਹਾਂ ਨੂੰ 'ਤਿਙੰਤ੍' ਕਿਹਾ ਗਿਆ ਹੈ। ਤਧਿੱਤ,ਸਮਾਸ,ਇਸਤਰੀ ਪ੍ਰਤਿਐ ਅੰਤਕ ਸ਼ਬਦ, ਅੱਵੈ ਅਤੇ ਕ੍ਰਿਤ੍ ਪਿਛੇਤਰਾਂ ਤੋਂ ਬਣੇ ਸ਼ਬਦ ਰੂਪ ਪ੍ਰਾਤਿਪਦਿਕ ਦੀ ਸ਼੍ਰੇਣੀ ਵਿਚ ਆਉਂਦੇ ਹਨ।ਇਨ੍ਹਾਂ ਸਾਰੇ ਸ਼ਬਦਾਂ ਦੇ ਪਿੱਛੇ 'ਸੁਪ੍' ਪਿਛੇਤਰ ਲੱਗਦੇ ਹਨ। ਇਸ ਕਰਕੇ ਇਨ੍ਹਾਂ ਨੂੰ 'ਸੁਬੰਤ੍' ਪਦ ਆਖਿਆ ਗਿਆ ਹੈ।ਤਧਿੱਤ, ਇਸਤਰੀ ਪ੍ਰਤਿਐ ਅਤੇ ਸਮਾਸੀ ਸ਼ਬਦ ਰੂਪਾਂ ਨੂੰ ਨਾਂਵੀ ਵਿਭਕਤੀ ਦੁਆਰਾ ਸਾਕਾਰ ਕੀਤਾ ਜਾਂਦਾ ਹੈ ਜਦਕਿ ਦੂਸਰੇ ਰੂਪ ਕਿਰਿਆਵੀ ਵਿਭਕਤੀ ਦੁਆਰਾ ਸਾਕਾਰ ਹੁੰਦੇ ਹਨ।

ਤੀਜੇ ਭਾਗ ਭਾਵ ਧਾਤੂ-ਪਾਠ ਵਿਚ ਲੌਕਿਕ ਸੰਸਕ੍ਰਿਤ ਦੀਆਂ 1967 ਧਾਤੂਆਂ ਨੂੰ ਦਸ ਵਰਗਾਂ ਵਿਚ ਵੰਡਕੇ ਵਿਸ਼ਲੇਸ਼ਿਤ ਕੀਤਾ ਹੈ। ਵੱਖ-ਵੱਖ ਤਰ੍ਹਾਂ ਦੀਆਂ ਵਿਆਕਰਨਿਕ ਸ਼੍ਰੇਣੀਆਂ ਦੇ ਆਧਾਰ ਉਤੇ ਧਾਤੂਆਂ ਦੇ ਕਈ ਵਰਗ ਅਤੇ ਉਪ-ਵਰਗ ਬਣਦੇ ਹਨ।ਤਿੰਨ ਪ੍ਰਕਾਰ ਦੇ ਧਾਤੂ ਭੇਦ-ਆਤਮਨੇਪਦੀ, ਪਰਸਮੈਪਦੀ ਤੇ ਉਭੈਪਦੀ ਦੱਸੇ ਹਨ।'ਕਰਮ' ਦੇ ਨਜ਼ਰੀਏ ਤੋਂ ਵੀ ਧਾਤੂਆਂ ਦੇ ਤਿੰਨ ਭੇਦ- ਸਕਰਮਕ, ਅਕਰਮਕ ਅਤੇ ਦੁਕਰਮਕ ਹਨ। ਧਾਤੂ ਰੂਪਾਂ ਨਾਲ ਜੁੜਨ ਵਾਲੇ ਕਿਰਦੰਤ ਪਿਛੇਤਰਾਂ ਨੂੰ ਤਿੰਨ ਕਿਸਮਾਂ- 'ਕ੍ਰਿਤ', ਕ੍ਰਿਤਯ' ਅਤੇ ਉਣਾਦਿ ਤਹਿਤ ਪੇਸ਼ ਕੀਤਾ ਗਿਆ ਹੈ। ਤਿਙੰਤ੍ ਪਿਛੇਤਰਾਂ ਵਾਂਗ ਇਹ ਵੀ ਕੇਵਲ ਧਾਤੂਆਂ ਨਾਲ ਹੀ ਜੁੜਦੇ ਹਨ, ਕਿਰਦੰਤਾਂ ਅਤੇ ਤਿਙੰਤ੍ ਪਿਛੇਤਰਾਂ ਵਿਚ ਬੁਨਿਆਦੀ ਅੰਤਰ ਇਹ ਹੈ ਕਿ ਤਿਙੰਤ੍ ਰੂਪ ਕਿਰਿਆਵੀ ਹੁੰਦੇ ਹਨ ਅਤੇ ਇਹ(ਕਿਰਦੰਤ)ਨਾਂਵ, ਵਿਸ਼ੇਸ਼ਣ ਅਤੇ ਕਿਰਿਆ ਰੂਪਾਂ ਦੀ ਸਿੱਧੀ ਕਰਦੇ ਹਨ।

ਕਿਰਿਆ ਦੀ ਅਵਸਥਾ ਦਾ ਬੋਧ ਕਰਾਉਣ ਵਾਸਤੇ ਵਿਆਕਰਨਿਕ ਕਾਲ(Tense) ਨੂੰ ਦਸ ਨਿਯਮਾਂ ਤਹਿਤ ਵਿਚਾਰਿਆ ਹੈ,ਜਿਸ ਨੂੰ 'ਲਕਾਰ' ਕਿਹਾ ਗਿਆ ਹੈ।ਕਿਰਿਆ ਦੇ ਭੂਤਕਾਲੀ ਅਰਥਾਂ ਦਾ ਬੋਧ ਕਰਵਾਉਣ ਵਾਸਤੇ 'ਲੰਙ੍', 'ਲਿਟ੍' ਅਤੇ 'ਲੁੰਙ੍' ਲਕਾਰ ਰੂਪਾਂ ਦੀ ਵਰਤੋਂ ਕੀਤੀ ਗਈ ਹੈ। ਜੋ ਕਿਰਿਆ ਥੋੜ੍ਹਾ ਸਮਾਂ ਪਹਿਲਾ ਹੀ ਹੋਈ ਹੋਵੇ ਉਸ ਨੂੰ ਦਰਸਾਉਣ ਵਾਸਤੇ 'ਲੰਙ੍' ਲਕਾਰ ਵਰਤਿਆ ਹੈ।ਪਰੰਤੂ ਜਿਥੇ ਕਿਰਿਆ ਨੂੰ ਬੀਤਿਆਂ ਬਹੁਤ ਜ਼ਿਆਦਾ ਸਮਾਂ ਹੋ ਗਿਆ ਹੋਵੇ ਉਥੇ 'ਲਿਟ੍' ਲਕਾਰ ਦੀ ਵਰਤੋਂ ਦਾ ਨਿਯਮ ਦਿੱਤਾ ਗਿਆ ਹੈ। ਵਰਤਮਾਨ ਕਾਲ ਨੂੰ 'ਲਟ੍' ਲਕਾਰ ਦੁਆਰਾ ਦਰਸਇਆ ਗਿਆ ਹੈ। ਭਵਿੱਖਕਾਲ ਦੀ ਕਿਰਿਆ ਦਾ ਬੋਧ 'ਲ੍ਰਿਟ੍' ਅਤੇ 'ਲੁਟ੍' ਲਕਾਰਾਂ ਦੁਆਰਾ ਕਰਾਇਆ ਜਾਂਦਾ ਹੈ।ਇਨ੍ਹਾਂ ਦੋਵਾਂ ਲਕਾਰਾਂ ਵਿਚ ਬੁਨਿਆਦੀ ਅੰਤਰ ਇਹ ਹੈ ਕਿ ਦੂਰਵਰਤੀ ਭਵਿੱਖ ਨੂੰ ਦਰਸਾਉਣ ਵਾਸਤੇ 'ਲੁਟ੍' ਲਕਾਰ

ਅਤੇ ਨਿਕਟ ਵਰਤੀ ਭਵਿੱਖ ਦੇ ਬੋਧ ਵਾਸਤੇ 'ਲ੍ਰਿਟ੍' ਲਕਾਰ ਦੀ ਵਰਤੋਂ ਹੁੰਦੀ ਹੈ। ਭਵਿਖਕਾਲੀ ਕਿਰਿਆ ਦੇ ਬੋਧ ਵਾਸਤੇ 'ਲ੍ਰਿੰਗ੍' ਤੇ 'ਲੋਟ੍' ਲਕਾਰ ਵਰਤੇ ਜਾਂਦੇ ਹਨ।ਦੂਜੀ ਕਿਸਮ ਦਾ 'ਲੋਟ੍'ਲਕਾਰ ਭਵਿਖਕਾਲੀ ਕਿਰਿਆ ਰੂਪਾਂ ਵਿਚ ਬੇਨਤੀ, ਸੱਦਾ, ਆਗਿਆ ਜਾਂ ਸਲਾਹ ਦੇ ਸੰਬੰਧ ਵਿਚ ਵਰਤਿਆ ਜਾਂਦਾ ਹੈ।

'ਅਸ਼ਟਾਧਿਆਈ 'ਦੇ ਚੌਥੇ ਭਾਗ ਵਿਚ ਗਣ-ਪਾਠਾਂ ਦਾ ਨਿਰਦੇਸ਼ ਕੀਤਾ ਗਿਆ ਹੈ। ਸਾਰੀਆਂ ਧਾਤੂਆਂ ਨੂੰ ਦਸ ਭਾਗਾਂ ਵਿਚ ਵੰਡਿਆ ਗਿਆ ਹੈ,ਇਨ੍ਹਾਂ ਨੂੰ 'ਗਣ' ਕਿਹਾ ਗਿਆ ਹੈ।ਕ੍ਰਮਵਾਰ ਇਹਨਾ ਦੇ ਨਾਂ- ਭਵਾਦਿਗਣ, ਅਦਾਦਿਗਣ, ਜੁਹੋਤਯਾਦਿਗਣ, ਦਿਵਾਦਿਗਣ, ਸਵਾਦਿਗਣ, ਤੁਦਾਦਿਗਣ, ਰੁਧਾਦਿਗਣ, ਤਨਾਦਿਗਣ, ਕ੍ਰਿਯਾਦਿਗਣ ਅਤੇ ਚੁਰਾਦਿਗਣ ਹਨ।ਪਾਣਿਨੀ ਨੇ ਸੂਤਰਾਂ ਦੁਆਰਾ 258 ਸਬਦਾਂ ਦਾ ਗਣ-ਪਾਠ ਵਿਚ ਨਿਰੂਪਣ ਕੀਤਾ ਹੈ।

ਵਿਆਕਰਨ ਵਿਚ 33 ਸੂਤਰ ਕਾਰਕ ਦੇ ਸਿਧਾਂਤ ਦਾ ਨਿਰੂਪਣ ਕਰਦੇ ਹਨ।ਪਰ ਕਿਸੇ ਵੀ ਸੂਤਰ ਵਿਚ ਕਾਰਕ ਦੇ ਸੰਕਲਪ ਨੂੰ ਵਿਸ਼ੇਸ਼ ਰੂਪ ਵਿਚ ਪੇਸ਼ ਨਹੀਂ ਕੀਤਾ। ਇਸ ਸੰਬੰਧ ਵਿਚ ਪਤੰਜਲੀ ਦਾ ਵਿਚਾਰ ਹੈ ਕਿ ਇਹ ਇੱਕ 'ਅਨਵਰਥ' ਸੰਗਿਆ ਦੇ ਸੰਦਰਭ ਵਿਚ ਪੇਸ਼ ਹੋਇਆ ਹੈ।ਇਹ ਸੰਗਿਆ ਪਾਣਿਨੀ ਦੇ ਸਮੇਂ ਵਿਚ ਇੱਕ ਜਾਣੀ ਪਛਾਣੀ ਵਿਆਕਰਨਿਕ ਮਦ ਵਜੋਂ ਪ੍ਰਚਿੱਲਤ ਸੀ, ਇਸ ਕਰਕੇ ਉਸ ਨੇ ਕਾਰਕ ਨੂੰ ਵਿਸ਼ੇਸ਼ ਰੂਪ ਵਿਚ ਵਿਖਿਆਤ ਕਰਨ ਦੀ ਜਰੂਰਤ ਹੀ ਨਹੀਂ ਸਮਝੀ ਜਾਂ ਫ਼ਿਰ ਇਸ ਦਾ ਕਾਰਨ ਉਸ ਦੀ ਸੰਜਮਤਾ ਅਤੇ ਸੰਖ਼ੇਪਤਾ ਵਾਲੀ ਰੁਚੀ ਹੋ ਸਕਦੀ ਹੈ। 'ਅਸ਼ਟਾਧਿਆਈ' ਵਿਚ ਪ੍ਰਸਤੁਤ ਕਾਰਕ ਸੰਬੰਧ ਵਿਚ ਕਾਰਕ ਕਿਰਿਆ ਦੀ ਉਤਪਤੀ ਵਿਚ ਸਹਾਇਕ ਰੋਲ ਅਦਾ ਕਰਦਾ ਹੈ।ਵਾਕ ਵਿਚ ਕਿਰਿਆ ਪਦ ਦੁਆਰਾ ਹੁੰਦਾ ਕਾਰਜ, ਪਾਣਿਨੀ ਦੇ ਕਾਰਕ ਸਿਧਾਂਤ ਦਾ ਕੇਂਦਰੀ ਧੁਰਾ ਹੈ।ਵਾਕ ਵਿਚ ਕਾਰਜ ਦੇ ਨਾਲ ਸੰਬੰਧਿਤ ਨਾਂਵਪਦਾਂ ਦੁਆਰਾ ਪ੍ਰਸਤੁਤ ਤੱਤ ਕਾਰਕ ਅਧੀਨ ਵਿਚਰਦੇ ਹਨ। ਨਾਂਵ ਪਦ ਅਤੇ ਕਿਰਿਆ ਪਦ ਦੇ ਆਪਸੀ ਸੰਬੰਧਾਂ ਦੇ ਆਧਾਰ ਉਪਰ ਛੇ ਕਿਸਮ ਦੇ ਕਾਰਕ ਰੂਪਾਂ ਦਾ ਨਿਰਦੇਸ਼ ਕੀਤਾ ਗਿਆ ਹੈ-

ਕਰਤਾ ਕਾਰਕ- *ਸਵਤੰਤਰਹ ਕਰਤਾ (1-4-54)*

ਕਰਮ ਕਾਰਕ- *ਕਰਤੁਰੀਪਿਸਤਤਮੰ ਕਰਮ (1-4-49)*

ਕਰਣ ਕਾਰਕ- *ਸਾਧਕਤਮੰ ਕਰਣਮ੍ (1-4-42)*

ਸੰਪਰਦਾਨ ਕਾਰਕ- *ਕਰਮਣਾ ਯਮਪ੍ਰੈਤਿ ਸ ਸੰਪਰਦਾਨਮ੍ (1-4-32)*

ਅਪਾਦਾਨ ਕਾਰਕ- *ਧਰੁਵਮਪਾਯੇਅਪਾਦਾਨਮ੍ (1-4-24)*

ਅਧਿਕਰਣ ਕਾਰਕ- *ਆਧਾਰੋਅਧਿਕਰਣਮ੍ (1-4-45)*

ਕੁੱਲ 73 ਸੂਤਰਾਂ ਵਿਚ ਪ੍ਰਾਤਿਪਦਿਕਾਂ ਨਾਲ ਜੁੜਨ ਵਾਲੀਆਂ ਸੱਤ ਵਿਭਕਤੀਆਂ ਦਾ ਨਿਰੂਪਣ ਕੀਤਾ ਹੈ। ਵਿਭਕਤੀਆਂ ਕਾਰਕੀ ਸੰਬੰਧਾਂ ਨੂੰ ਸੂਚਿਤ ਕਰਕੇ ਉਜਾਗਰ ਕਰਦੀਆਂ ਹਨ।ਕਾਰਕਾਂ ਨਾਲ ਜੁੜਨ ਵਾਲੀਆਂ 'ਨਾਂਵੀ ਵਿਭਕਤੀਆਂ' "ਸੁਪ੍" ਦੀ ਸ਼੍ਰੇਣੀ ਵਿਚ ਆਉਂਦੀਆਂ ਹਨ ਅਤੇ ਇਨ੍ਹਾਂ ਦੁਆਰਾ ਸੁਬੰਤ ਰੂਪਾਂ ਦੀ ਨਿਸ਼ਪਤੀ ਹੁੰਦੀ ਹੈ।'ਸੁਪ੍' ਵਿਭਕਤੀਆਂ ਦੇ ਵਰਗ ਨੂੰ ਰੂਪ ਦੇ ਆਧਾਰ ਉਪਰ ਨਹੀਂ ਬਲਕਿ ਕਾਰਜ ਦੇ ਆਧਾਰ ਉਤੇ ਬਣਇਆ ਗਿਆ ਹੈ।ਹਰੇਕ ਵਰਗ ਵਿਚ ਨਾਂਵ ਸ਼ਬਦਾਂ ਦੇ ਮੁਤਾਬਿਕ ਭਿੰਨ-ਭਿੰਨ 'ਸੁਪ੍' ਵਿਭਕਤੀਆਂ ਲਗਦੀਆਂ ਹਨ ਅਤੇ ਜਿੰਨ੍ਹਾਂ ਸ਼ਬਦਾਂ ਦੇ ਅਖੀਰ ਵਿਚ ਜੁੜਦੀਆਂ ਹਨ ਉਨ੍ਹਾਂ ਨੂੰ 'ਸੁਬੰਤ'ਪਦ ਆਖਿਆ ਜਾਂਦਾ ਹੈ।ਦੂਜੀ ਕਿਸਮ ਦੀਆਂ 'ਕਿਰਿਆਵੀ

ਵਿਭਕਤੀਆਂ' "ਤਿੰਙ੍" ਪਿਛੇਤਰਾਂ( ਕਿਰਦੰਤ,ਕ੍ਰਿਤਯ ਕ੍ਰਿਤ ਆਦਿ) ਨਾਲ ਅੰਕਿਤ ਹੋਕੇ 'ਤਿਙੰਤ੍' ਰੂਪਾਂ ਦੀ ਸਿਰਜਣਾ ਕਰਦੀਆਂ ਹਨ।

ਕੁਝ ਵਿਕੋਲਿਤਰੇ ਸੂਤਰਾਂ ਵਿਚ ਵਾਚ ਦੇ ਸੰਕਲਪ ਸੰਬੰਧੀ ਵਿਚਾਰ ਪੇਸ਼ ਕੀਤੇ ਮਿਲਦੇ ਹਨ।ਪਾਣਿਨੀ ਨੇ ਵਾਚ ਦੇ ਤਿੰਨ ਸਰੂਪ-ਕਰਤਰੀਵਾਚ, ਕਰਮਣੀਵਾਚ ਤੇ ਭਾਵ ਵਾਚ ਦੱਸ ਹਨ।ਉਸ ਨੇ ਵਾਚ ਦਾ ਲੱਛਣ ਤੇ ਨਿਰਨਾ ਰੂਪ ਤੇ ਅਰਥ ਦੋਵਾਂ ਆਧਾਰਾਂ ਉਤੇ ਕੀਤਾ ਹੈ।

ਖੋਜ ਪ੍ਰਬੰਧ ਦੇ ਤੀਜੇ ,ਚੌਥੇ ਅਤੇ ਪੰਜਵੇਂ ਅਧਿਆਇ ਵਿਚ ਵਿਹਾਰਕ ਪੱਧਰ ਤੇ ਪੰਜਾਬੀ ਭਾਸ਼ਾ ਦਾ ਅਧਿਐਨ ਕੀਤਿਆ ਹੈ। ਇਸ ਲਈ ਤੀਜੇ ਅਧਿਆਇ ਵਿਚ **ਪੰਜਾਬੀ ਭਾਸ਼ਾ ਦੀ ਧੁਨੀ ਵਿਉਂਤ** ਨੂੰ ਉਲੀਕਿਆ ਗਿਆ ਹੈ। ਪੰਜਾਬੀ ਦੀ ਧੁਨੀ ਵਿਉਂਤ ਦਾ ਆਧਾਰ 'ਵਾਜਸਨੇਈ ਪ੍ਰਾਤਿਸ਼ਾਖ਼ਾ' ਹੈ।ਸੰਸਕ੍ਰਿਤ ਤੋਂ ਪੰਜਾਬੀ ਤੱਕ ਅੱਪੜਦਿਆਂ ਪੰਜਾਬੀ ਦੇ ਸਵਰਾਂ ਵਿਚੋਂ /ਰਿ/ ਅਤੇ /ਲਰੀ/ ਪੂਰੀ ਤਰ੍ਹਾਂ ਗ਼ਾਇਬ ਹੋ ਚੁੱਕੇ ਹਨ।ਅਸ਼ਟਾਧਿਆਈ ਵਿਚ /ਯ/,/ਰ/,/ਲ/ ਤੇ /ਵ/ ਨੂੰ ਅਰਧ ਸਵਰ ਦੱਸਿਆ ਹੈ ਪਰੰਤੂ ਪੰਜਾਬੀ ਵਿਚ /ਯ/ ਅਤੇ /ਵ/ ਹੀ ਦੋ ਅਰਧ ਸਵਰ ਮਿਲਦੇ ਹਨ।ਸੰਸਕ੍ਰਿਤ ਵਿਚਲੇ ਨਾਦੀ ਮਹਾਂਪ੍ਰਾਣ ਵਿਅੰਜਨ /ਘ/,/ਝ/,/ਧ/ ਤੇ /ਭ/ ਦੀ ਪੰਜਾਬੀ ਵਿਚ ਮਹਾਂਪ੍ਰਾਣਤਾ ਤਾਂ ਕਾਇਮ ਹੈ ਪਰ ਇਨ੍ਹਾਂ ਵਿਚ ਆਂਸ਼ਿਕ ਪੱਧਰ ਤੇ ਰੂਪਾਂਤਰਣ ਜ਼ਰੂਰ ਹੋਇਆ ਹੈ। ਸੰਸਕ੍ਰਿਤ ਵਾਲਾ ਸੰਯੁਕਤ ਵਿਅੰਜਨ /ਕਸ਼/ ਪੰਜਾਬੀ ਵਿਚ ਆਕੇ /ਖ/ ਵਿਚ ਤਬਦੀਲ ਹੋ ਗਿਆ ਹੈ।ਸੰਸਕ੍ਰਿਤ ਦੇ /ਸ਼/ ( 'ਸ਼ਟਕੋਣ' ਸ਼ਬਦ ਵਾਲਾ ਪਹਿਲਾ ਵਰਨ) ਤੋਂ ਪੰਜਾਬੀ ਵਿਚ /ਖ਼/ ਬਣਿਆ ਹੈ।ਇਸ ਤਰ੍ਹਾਂ ਭਾਵੇਂ ਆਧੁਨਿਕ ਭਾਸ਼ਾ ਵਿਗਿਆਨ ਵਿਚ ਧੁਨੀ ਵਿਗਿਆਨ ਦੀ ਸ਼ਾਖਾ ਕਾਫੀ ਵਿਕਸਿਤ ਹੋ ਚੁਕੀ ਹੈ ਪਰ ਪਾਣਿਨੀ ਦੁਆਰਾ ਕੀਤੇ ਗਏ ਵਰਨ ਨਿਰੂਪਣ ਦਾ ਇਤਿਹਾਸਕ ਮਹੱਤਵ ਜ਼ਰੂਰ ਹੈ।ਜਿਥੋਂ ਤੱਕ ਸੰਧੀ ਵਿਧਾਨ ਦਾ ਸੰਬੰਧ ਹੈ, ਉਹ ਪੰਜਾਬੀ ਵਿਚ ਵੀ ਪਾਣਿਨੀ ਦੇ ਨਿਯਮਾਂ ਅਨੁਸਾਰ ਹੀ ਸੰਭਵ ਹੈ। ਸੂਤਰ ਨੰ. (6-1-187) ਮੁਤਾਬਿਕ ਜਦੋਂ /ਅ/, /ਆ/ ਤੋਂ /ਈ/ ਜਾਂ /ਇ/ ਹੋਵੇ ਤਾਂ /ਏ/ ਵਿਚ, /ਉ/ ਜਾਂ /ਊ/ ਹੋਵੇ ਤਾਂ /ਓ/ ਵਿਚ ਬਦਲ ਜਾਂਦਾ ਹੈ।ਇਸ ਨੂੰ 'ਵ੍ਰਿਧ' ਜਾਂ ਵੱਡੀ ਸੰਧੀ ਕਿਹਾ ਗਿਆ ਹੈ। ਜਿਵੇਂ;ਸਰਵ+ਉਤਮ=ਸਰਵੋੱਤਮ, ਗਣ+ਈਸ਼=ਗਣੇਸ਼, ਉਪ+ਇੰਦਰ=ਓਪੇਂਦਰ ਅਤੇ ਮਹਾਂ+ਇੰਦਰ=ਮਹੇਂਦਰ ਆਦਿ। ਇਸ ਸੰਧੀ ਨੂੰ ਅਜੋਕੀ ਪੰਜਾਬੀ ਵਿਚ ਦੇਖਿਆ ਜਾ ਸਕਦਾ ਹੈ; ਜਿਵੇਂ-ਪੰਚਾ+ਇਤ=ਪੰਚੈਤ, ਮਹਾ+ਏਣ=ਮਹੈਣ ਆਦਿ। ਸੂਤਰ (8-4-40) ਅਨੁਸਾਰ ਜੇਕਰ 'ਤਵਰਗ' ਤੋਂ ਪਹਿਲਾਂ ਜਾਂ ਮਗਰੋਂ /ਸ਼/ ਤੇ 'ਚਵਰਗ' ਆਵੇ ਤਾਂ /ਸ੍/ ਤੋਂ /ਸ਼/ ਅਤੇ 'ਤਵਰਗ' ਤੋਂ 'ਚਵਰਗ' ਤਬਦੀਲ ਹੋ ਜਾਂਦਾ ਹੈ-ਉਤ+ਚਾਰਨ=ਉਚਾਰਨ,ਸਦ੍+ਜਣ=ਸੱਜਣ ਆਦਿ। ਸੂਤਰ ਨੰ. (8-4-43) ਵਿਚ ਇਹ ਨਿਯਮ ਵੀ ਬਣਾਇਆ ਹੈ ਕਿ ਸ਼ਬਦਾਂ ਵਿਚ /ਸ਼/ ਤੋਂ ਮਗਰੋਂ ਕੋਈ ਵਿਅੰਜਨ ਤਬਦੀਲੀ ਨਹੀਂ ਹੁੰਦੀ; ਜਿਵੇਂ-ਪ੍ਰਸ਼+ਨ=ਪ੍ਰਸ਼ਨ, ਬਿਸ਼+ਨ=ਬਿਸ਼ਨ ਅਤੇ ਕ੍ਰਿਸ਼+ਨ=ਕ੍ਰਿਸ਼ਨ ਆਦਿ।ਇਸ ਪ੍ਰਕਾਰ ਸੰਧੀ ਵਿਧਾਨਕ ਸੂਤਰਾਂ ਦੀ ਲੋਅ ਵਿਚ ਪੰਜਾਬੀ ਦੇ ਸੰਧੀ ਨਿਯਮਾਂ ਦੀ ਅਨੁਕੂਲਤਾ ਪਰਖੀ ਹੈ।

ਚੌਥੇ ਅਧਿਆਇ ਵਿਚ ਪੰਜਾਬੀ **ਸ਼ਬਦਾਂ ਦੀ ਰੂਪ ਰਚਨਾ ਨੂੰ '**ਸੁਬੰਤ ਤੇ ਤਿਙੰਤ੍' ਦੇ ਸੰਦਰਭ ਵਿਚ ਵਿਚਾਰਿਆ ਹੈ। ਪੰਜਾਬੀ ਦੇ ਮੁਢਲੇ ਵਿਆਕਰਨਾਂ ਵਿਚ ਪਰੰਪਰਾਈ ਵਿਆਕਰਨ ਅਤੇ ਭਾਰਤੀ ਸਨਾਤਨੀ ਸੰਸਕ੍ਰਿਤ ਵਿਆਕਰਨ ਅਨੁਸਾਰ ਕੀਤੀ ਸ਼ਬਦ ਵੰਡ ਨੂੰ ਮਿਸਰਤ ਰੂਪ ਵਿਚ ਹੀ ਅਪਣਾਇਆ ਹੈ।ਇਥੋਂ ਇੱਕ ਗੱਲ ਸਪੱਸ਼ਟ ਹੋ

ਜਾਂਦੀ ਹੈ ਕਿ ਇਨ੍ਹਾਂ ਲੇਖਕਾਂ ਨੇ ਸ਼ਬਦ ਨਿਰਮਾਣ ਦੇ ਅਧਿਐਨ ਨੂੰ ਗੰਭੀਰਤਾ ਨਾਲ ਵਾਚਿਆ ਹੈ।ਪਾਣਿਨੀ ਵਿਆਕਰਨ ਦੇ ਮਾਡਲ ਅਨੁਸਾਰ ਪੰਜਾਬੀ ਸ਼ਬਦ ਰਾਸ਼ੀ ਨੂੰ 'ਵਿਕਾਰੀ ਤੇ 'ਅਵਿਕਾਰੀ' ਸ਼ਬਦਾਂ ਵਿਚ ਰੱਖਕੇ ਵਿਚਾਰਿਆ ਜਾ ਸਕਦਾ ਹੈ।

ਪੰਜਾਬੀ ਦੇ ਮੂਲ 'ਵਿਕਾਰੀ' ਸ਼ਬਦ **ਪ੍ਰਾਤਿਪਦਿਕ** ਤੇ **ਧਾਤੂ** ਹਨ। 'ਪ੍ਰਾਤਿਪਦਿਕਾਂ' ਨਾਲ ਜਦੋਂ ਵਿਭਕਤੀਆਂ ਨੂੰ ਜੋੜਕੇ ਸ਼ਬਦ ਰੂਪਾਂ ਦੀ ਸਿੱਧੀ ਕੀਤੀ ਜਾਂਦੀ ਹੈ ਤਾਂ ਇਨ੍ਹਾਂ ਦੀਆਂ ਤਿੰਨ ਕਿਸਮਾਂ- ਨਾਂਵ, ਪੜਨਾਂਵ ਅਤੇ ਵਿਸ਼ੇਸ਼ਣ ਬਣਦੇ ਹਨ।ਪ੍ਰਾਤਿਪਦਿਕਾਂ ਤੋਂ ਬਣੇ ਸ਼ਬਦ ਲਿੰਗ ਅਤੇ ਵਚਨ ਦਾ ਬੋਧ ਕਰਾਉਂਦੇ ਹਨ ਜਦਕਿ ਧਾਤੂਆਂ ਤੋਂ ਨਿਸ਼ਪਤ ਸ਼ਬਦਾਂ ਤੋਂ ਪੁਰਖ਼ ਅਤੇ ਲਿੰਗ ਦਾ ਵਿਆਕਰਨਿਕ ਬੋਧ ਪ੍ਰਾਪਤ ਹੁੰਦਾ ਹੈ।ਪੰਜਾਬੀ ਵਿਚ ਤਧਿੱਤ, ਇਸਤਰੀ ਪ੍ਰਤਿਐ ਅਤੇ ਸਮਾਸੀ ਸ਼ਬਦਾਂ ਨੂੰ 'ਸੁਬੰਤ' ਸ਼ਬਦਾਂ ਦੀ ਸ਼੍ਰੇਣੀ ਵਿਚ ਆਉਂਦੇ ਹਨ ਅਤੇ ਧਾਤੂ  ਨਾਲ ਲੱਗਣ ਵਾਲੇ 'ਤਿੰਙ' ਪਿਛੇਤਰਾਂ(ਕਿਰਦੰਤ, ਕ੍ਰਿਤਯ, ਉਣਾਦਿ, ਣਾਮੁਲ ਤੇ ਤੁਮੁਨ) ਦੇ ਦੁਆਰਾ ਸਿੱਧ ਹੋਏ ਸ਼ਬਦਾਂ ਨੂੰ 'ਤਿਙੰਤ੍' ਰੂਪ ਵਿਚ ਵਿਚਰਦੇ ਹਨ।'ਅਸ਼ਟਾਧਿਆਈ' ਵਿਚ ਅਵਿਕਾਰੀ (ਅੱਵਿਆਂ) ਦੀ ਸ਼੍ਰੇਣੀ ਵਿਚ ਕਿਰਿਆ ਵਿਸ਼ੇਸ਼ਣ, ਨਿਪਾਤ ਤੇ ਉਪਸਰਗ ਨੂੰ ਰੱਖਿਆ ਗਿਆ ਹੈ।ਪਰ ਅਜੋਕੀ ਪੰਜਾਬੀ ਵਿਚ ਅਵਿਕਾਰੀ ਸ਼ਬਦਾਂ ਦੀ ਸ਼੍ਰੇਣੀ ਵਿਚ ਕਿਰਿਆ ਵਿਸ਼ੇਸ਼ਣ ਤੇ ਨਿਪਾਤ ਨਾਲ ਸੰਬੰਧਕ ਤੇ ਯੋਜਕ ਵੀ ਸਾਮਿਲ ਹੋ ਗਏ ਹਨ।ਪੰਜਾਬੀ ਵਿਚ ਇਹ ਸ਼ਬਦ ਵਿਕਾਰੀ ਵੀ ਹਨ ਤੇ ਅਵਿਕਾਰੀ ਵੀ।

ਪੰਜਾਬੀ ਭਾਸ਼ਾ ਉਪਰ ਪਾਣਿਨੀ ਦੁਆਰਾ ਪ੍ਰਸਤੁਤ 'ਲਕਾਰ' ਰੂਪਾਂ ਦਾ ਪ੍ਰਭਾਵ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ।ਪੰਜਾਬੀ ਵਿਚ ਵਰਤਮਾਨ ਕਾਲ ਦੀਆਂ ਸਹਾਇਕ ਕਿਰਿਆਵਾਂ ਸੰਸਕ੍ਰਿਤ ਵਾਲੀਆਂ ਹੀ ਹਨ।ਸੰਸਕ੍ਰਿਤ ਦੇ 'ਅਸਤਿ' ਆਦਿ ਰੂਪਾਂ ਦੇ ਵਿਕਸਤ ਰੂਪ ਪੰਜਾਬੀ ਵਿਚ 'ਹੈ' ਹੈ। ਸੰਸਕ੍ਰਿਤ ਧਾਤੂਆਂ ਦੇ ਭੂਤਕਾਲੀ ਰੂਪਾਂ ਦਾ ਪੰਜਾਬੀ ਉਪਰ ਨਾਂ-ਮਾਤਰ ਹੀ ਪ੍ਰਭਾਵ ਦਿਖਾਈ ਦਿੰਦਾ ਹੈ ਸੰਸਕ੍ਰਿਤ ਦੀ 'ਅਸ' (ਹੋਣਾ) ਧਾਤੂ ਦਾ 'ਰਿਗਵੇਦ' ਵਿਚ ਭੂਤਕਾਲੀ, ਪ੍ਰਥਮ ਪੁਰਸ਼, ਇੱਕ ਵਚਨ ਵਿਚ 'ਆਸ' ਰੂਪ ਮਿਲਦਾ ਹੈ ਅਤੇ ਲਿਟ ਲਕਾਰ ਦਾ ਵੀ ਭੂਤਕਾਲੀ ਰੂਪ 'ਆਸ' ਹੀ ਹੈ।ਇਹੋ ਰੂਪ ਪੰਜਾਬੀ ਵਿਚ ਪਰਵਰਤਿਤ ਹੋ ਕੇ 'ਸਾ' ਬਣ ਗਿਆ ਹੈ। ਬਿਹਾਰੀ ਲਾਲ ਪੁਰੀ ਨੇ ਇਸ ਨੂੰ 'ਅਪੂਰਨ ਭੂਤ' ਕਿਹਾ ਹੈ।ਸੰਸਕ੍ਰਿਤ ਵਿਚ 'ਅਸਿ' ਧਾਤੂ ਦਾ ਭੁਤਕਾਲੀ (ਲੰਙ ਲਕਾਰ) ਪ੍ਰਥਮ ਪੁਰਸ਼ ਇੱਕ ਵਚਨੀ ਰੂਪ 'ਆਸੀਤ' ਹੈ। ਪੰਜਾਬੀ ਵਿਚ ਇਸਦਾ ਰੂਪ ਹੀ 'ਸੀ' ਬਣਿਆ ਹੈ।'ਅਸਿ' ਧਾਤੂ ਦੇ ਭੂਤਕਾਲ (ਲੰਙ ਲਕਾਰ) ਸੰਬੰਧੀ ਮੱਧ ਪੁਰਸ਼ ਇੱਕ ਵਚਨੀ ਸੰਸਕ੍ਰਿਤ ਰੂਪ 'ਆਸੀ' ਬਣਿਆ ਹੈ; ਜਿਹੜਾ ਕਿ ਪੰਜਾਬੀ ਵਿਚ 'ਤੂੰ ਸੀ' ਬਣ ਗਿਆ ਹੈ।ਸੰਸਕ੍ਰਿਤ ਵਿਚ 'ਅਸਿ' ਧਾਤੂ ਦਾ ਭੂਤਕਾਲੀ ਪਹਿਲਾ ਪੁਰਸ਼ ਬਹੁਵਚਨੀ ਰੂਪ 'ਆਸਨ' ਹੈ; ਜਿਸ ਦਾ ਅਰਥ ਹੈ-'ਸਨ'।ਪੰਜਾਬੀ ਵਿਚਲੇ 'ਸਨ' ਦੀ ਉਤਪਤੀ ਵੀ ਇਥੋਂ ਹੀ ਹੋਈ ਹੈ।ਸੰਸਕ੍ਰਿਤ ਵਿਚਲੀ ਉਪਰੋਕਤ 'ਅਸਿ' ਧਾਤੂ ਦਾ ਭੂਤਤਕਾਲੀ ਉੱਤਮ ਪੁਰਸ਼ ਵਿਚ ਇੱਕਵਚਨੀ ਰੂਪ 'ਆਸਮ' ਹੈ।ਇਸ ਤੋਂ ਹੀ ਪੰਜਾਬੀ ਵਿਚਲੇ 'ਮੈਂ ਸਾਂ' ਦੀ ਉਤਪਤੀ ਹੋਈ ਹੈ। ਇਸ ਤਰ੍ਹਾਂ ਹੀ ਸੰਸਕ੍ਰਿਤ ਰੂਪ 'ਆਸੀ' ਤੋਂ ਪੰਜਾਬੀ ਵਿਚ ਦੂਜਾ ਪੁਰਸ਼ 'ਸੈਂ' ਬਣਿਆ ਹੈ। ਸਪੱਸ਼ਟ ਹੈ ਕਿ ਪੰਜਾਬੀ ਦੀਆਂ ਸਹਾਇਕ ਕਿਰਿਆਵਾਂ ( ਸੀ, ਸਨ, ਸਾਂ ਅਤੇ ਸੈਂ) ਆਦਿ ਸੰਸਕ੍ਰਿਤ ਦੇ 'ਲੰਙ ਲਕਾਰ' ਤੋਂ ਨਿਕਲ ਕੇ ਪੰਜਾਬੀ ਵਿਚ ਆਈਆਂ ਹਨ। ਪੰਜਾਬੀ ਵਿਚ 'ਗਾ', 'ਗੇ' ਅਤ 'ਗੀ' ਭਵਿੱਖਕਾਲ ਬੋਧਕ ਲੁਟ ਤੇ ਲ੍ਰਿਟ ਲਕਾਰ ਰੂਪਾਂ ਤੋਂ ਬਣੇ ਹਨ।ਸੂਤਰ ਨੰ. (3-2-112,

3-3-13, 3-3-15, 3-3-132 ਅਤੇ 3-3-133) ਅਨੁਸਾਰ ਇਨ੍ਹਾਂ ਦੋਵਾਂ ਲਕਾਰਾਂ ਤੋਂ ਭਵਿੱਖ ਦਾ ਬੋਧ ਹੁੰਦਾ ਹੈ। ਪਰ ਇਨ੍ਹਾਂ ਦੋਵਾਂ ਵਿਚਕਾਰ ਬੁਨਿਆਦੀ ਅੰਤਰ ਇਹ ਹੈ ਕਿ 'ਲੁਟ ਲਕਾਰ' ਦੂਰ ਵਰਤੀ ਭਵਿੱਖ ਦਾ ਤੇ 'ਲ੍ਰਿਟ ਲਕਾਰ' ਨਜ਼ਦੀਕ ਵਰਤੀ ਭਵਿੱਖਕਾਲ ਦਾ ਬੋਧ ਕਰਾਉਂਦਾ ਹੈ। ਪੰਜਾਬੀ ਵਿਚ ਇਹ ਦੋਵੇਂ ਕਿਸਮਾਂ ਮਿਲਦੀਆਂ ਹਨ।

'ਅਸ਼ਟਾਧਿਆਈ' ਵਿਚ ਪ੍ਰਸਤੁਤ ਦਸ ਲਕਾਰਾਂ ਵਿਚੋਂ 'ਲੇਟ ਲਕਾਰ' ਲੌਕਿਕ ਵਿਚ ਨਹੀਂ ਪਾਇਆ ਜਾਂਦਾ। ਇਸ ਦੀ ਵਰਤੋਂ ਕੇਵਲ ਵੈਦਿਕ ਵਿਚ ਹੁੰਦੀ ਸੀ।ਇਸ ਨੂੰ ਭਵਿੱਖਕਾਲੀ ਅਰਥਾਂ ਵਿਚ ਵਰਤਿਆ ਜਾਂਦਾ ਹੈ।ਲਹਿੰਦੀ ਵਿਚ ਇਸ ਦਾ ਰੂਪ ਅੱਜ ਵੀ ਪੂਰਾ ਕਾਇਮ ਮਿਲਦਾ ਹੈ।ਲਹਿੰਦੀ ਦੇ ਸ਼ਬਦਾਂ 'ਗੱਛਸੀ', 'ਖਾਸੀ', 'ਕਰਸੀ', 'ਜਾਸੀ' ਅਤੇ 'ਹੋਸੀ' ਆਦਿ ਮੂਲ ਵੈਦਿਕ 'ਲੇਟ ਲਕਾਰ'(ਮੱਧ ਪੁਰਸ਼ ) ਦੇ ਰੂਪ ਕ੍ਰਮਵਾਰ 'ਗੱਛਾਮਿ', 'ਯਾਸਿ', 'ਕਰਾਸਿ', 'ਭਵਾਸਿ' ਆਦਿ ਹਨ। ਇਹ ਪੰਜਾਬੀ ਅਤੇ ਵੈਦਿਕ ਦੇ ਸਮਾਨ ਰੂਪ ਤੋਂ ਭਵਿੱਖਕਾਲੀ ਅਰਥਾਂ ਦੇ ਸੂਚਕ ਹਨ।

ਪੰਜਵੇਂ ਅਧਿਆਇ ਵਿਚ **ਅਸ਼ਟਾਧਿਆਈ ਦੇ ਸੰਦਰਭ ਵਿਚ ਪੰਜਾਬੀ ਵਾਕ ਰਚਨਾ** ਨੂੰ ਵਾਚ ਅਤੇ ਕਾਰਕ ਦੇ ਸੰਕਲਪ ਤਹਿਤ ਵਿਚਾਰਿਆ ਗਿਆ ਹੈ। ਅਸੀਂ ਆਪਣੇ ਅਧਿਐਨ ਵਿਚ 'ਮੀਮਾਂਸਾ ਦਰਸ਼ਨ' ਅਤੇ 'ਉਪਨਿਸ਼ਦਾਂ' ਦਾ ਅਧਿਐਨ ਕਰਕੇ ਇਨ੍ਹਾਂ ਵਿਚ ਹੋਏ ਵਾਕਾਂ ਸੰਬੰਧੀ ਵਿਚਾਰ ਉਤੇ ਦ੍ਰਿਸ਼ਟੀਪਾਤ ਵੀ ਕੀਤਾ ਹੈ।ਜਿਸ ਤੋਂ ਸਪੱਸ਼ਟ ਹੈ ਕਿ ਪਾਨਿਨੀ ਦੇ ਯੁੱਗ ਤੋਂ ਪਹਿਲਾਂ ਵਾਕ ਆਪਣੀ ਹੋਂਦ ਸਥਾਪਿਤ ਕਰ ਚੁੱਕਿਆ ਸੀ।ਅਸ਼ਟਾਧਿਆਈ ਵਿਚ 'ਪਦ' ਦੀ ਸਾਰਥਿਕਤਾ ਵਾਕ ਦੇ ਬਰਾਬਰ ਹੈ,ਇਸ ਕਰਕੇ ਉਸ ਨੇ ਪਦ ਦੀ ਬਣਤਰ ਅਤੇ ਵਾਕ ਦੀ ਕਾਰਜੀ ਸਤ੍ਹਾ ਦਾ ਵਿਸ਼ਲੇਸ਼ਣ ਪੇਸ਼ ਕੀਤਾ ਹੈ।ਉਸ ਦੁਆਰਾ ਪ੍ਰਸਤੁਤ 'ਕਾਰਕ' ਅਤੇ 'ਵਾਚ' ਦੇ ਸੰਕਲਪ ਦਾ ਸੰਬੰਧ ਸਿੱਧਾ ਵਾਕ ਨਾਲ ਹੈ।ਉਸ ਨੇ ਲੋਕਾਂ ਦੁਆਰਾ ਬੋਲੀ ਜਾਣ ਵਾਲੀ 'ਉਚਰਿਤ ਭਾਸ਼ਾ' ਨੂੰ ਆਪਣੇ ਅਧਿਐਨ ਦਾ ਹਿੱਸਾ ਬਣਾਇਆ ਹੈ। 'ਅਸ਼ਟਾਧਿਆਈ' ਵਿਚ ਕਾਰਜੀ ਵਾਕਾਂ ਦੀਆਂ ਕਿਸਮਾਂ ਤੇ ਵਰਤੋਂ ਦੇ ਸੂਤਰ ਦਿੱਤੇ ਹਨ ਜਿਵੇਂ; ਆਗਿਆਵਾਚੀ ਵਾਕ (3-3-161,162), ਪ੍ਰੇਰਣਾਵਾਚੀ ਵਾਕ (3-3-163,165), ਉਦੇਸ਼ ਪ੍ਰਗਟ ਕਰਨ ਸੰਬੰਧੀ (3-3-153), ਅਸੀਸ ਦੇਣ ਸੰਬੰਧੀ ਵਾਕ (3-4-116), ਬੇਨਤੀ ਵਾਚਕ ਵਾਕ (8-1-61), ਪ੍ਰਸ਼ਨਵਾਚੀ ਵਾਕ (8-2-100,105), ਹਾਂ ਵਾਚੀ ਵਾਕ (8-1-31), ਉੱਤਰ ਵਾਚੀ ਵਾਕ (8-2-93,3-2-120) ਅਤੇ ਵਿਸਮੈਬੋਧਕ ਵਾਕ (3-3150) ਆਦਿ। ਇਸ ਪ੍ਰਕਾਰ ਸਪੱਸ਼ਟ ਹੋ ਜਾਂਦਾ ਹੈ ਕਿ ਪਾਨਿਨੀ ਨੇ ਵਾਕ ਨੂੰ ਵਾਕਾਰਥਿਕ ਦ੍ਰਿਸ਼ਟੀ ਤੋਂ ਵਿਸ਼ਲੇਸ਼ਿਤ ਕੀਤਾ ਹੈ।ਇਸ ਤਰ੍ਹਾਂ ਵਾਕ ਸੰਬੰਧੀ ਵਿਚਾਰ ਵਿਮਰਸ਼ ਵਿਹਾਰ, ਅਰਥ ਅਤੇ ਰੂਪ ਆਦਿ ਤਿੰਨਾਂ ਪੱਖਾਂ ਤੋਂ ਕੀਤਾ ਗਿਆ ਹੈ।ਆਧੁਨਿਕ ਰੂਪਕੀ ਵਿਆਕਰਨਾਂ ਵਿਚ ਵੀ ਇਹੋ ਪ੍ਰਵਿਰਤੀ ਪ੍ਰਧਾਨ ਹੈ।ਵਾਕਾਰਥਕ ਅਧਿਐਨ ਕਾਰਕ ਤੇ ਵਾਚ ਦੇ ਸੰਕਲਪਾਂ ਤਹਿਤ ਕੀਤਾ ਗਿਆ ਹੈ।

ਪੰਜਾਬੀ ਭਾਸ਼ਾ ਬਾਰੇ ਲਿਖੇ ਗਏ ਹੁਣ ਤੱਕ ਦੇ ਵਿਆਕਰਨਾਂ ਵਿਚ ਬਿਹਾਰੀ ਲਾਲ ਪੁਰੀ (1867) ਤੋਂ ਲੈ ਕੇ ਰਾਮ ਸਿੰਘ (1930), ਕਰਮ ਸਿੰਘ ਗੰਗਾਵਾਲਾ (1930), ਦੁਨੀ ਚੰਦਰ (1964) ਤੇ ਹਰਕੀਰਤ ਸਿੰਘ (1988) ਤੱਕ ਲੱਗਪਗ ਸਾਰੇ ਵਿਆਕਰਨ ਲੇਖਕਾਂ ਨੇ ਕਾਰਕ ਸੰਕਲਪ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਅਤੇ ਪੰਜਾਬੀ ਕਾਰਕ ਪ੍ਰਬੰਧ ਦਾ ਵਿਸ਼ਲੇਸ਼ਣ ਵੀ ਕੀਤਾ ਹੈ। ਪਰ ਇਨ੍ਹਾਂ ਸਾਰੇ ਹੀ ਲੇਖਕਾਂ ਦੀ ਕਾਰਕ ਦੇ ਸੰਕਲਪ ਦੀ ਸਮਝ ਪੱਛਮ ਦੀ ਪਰੰਪਰਾਈ ਵਿਆਕਰਨ ਅਤੇ ਸੰਸਕ੍ਰਿਤ ਵਿਆਕਰਨ ਦੀ ਮਿਸ਼ਰਤ ਸਿਧਾਂਤਕ ਸੂਝ ਦਾ ਪ੍ਰਮਾਣ ਹੀ ਪੇਸ਼ ਕਰਦੀ ਹੈ। ਇਸ ਤੋਂ

ਇਲਾਵਾ ਚੰਚਲ ਸਿੰਘ ਕੰਬੋਜ, ਬੂਟਾ ਸਿੰਘ ਬਰਾੜ ਅਤੇ ਹਰਵਿੰਦਰਪਾਲ ਕੌਰ ਨੇ ਕਾਰਕ ਦੇ ਸੰਕਲਪ ਨੂੰ ਭਾਰਤੀ ਕਾਰਕ ਸਿਧਾਂਤ ਅਨੁਸਾਰ ਪਰਿਭਾਸ਼ਿਤ ਕਰਕੇ, ਪੰਜਾਬੀ ਕਾਰਕ ਪ੍ਰਣਾਲੀ ਦਾ ਵਿਸ਼ਲੇਸ਼ਣ ਕੀਤਾ ਹੈ।'ਅਸ਼ਟਾਧਿਆਈ' ਦੀ ਸਿਧਾਂਤਕ ਸੇਧ ਵਿਚ ਅਸੀਂ ਪੰਜਾਬੀ ਭਾਸ਼ਾ ਦੀ ਵਾਕ ਰਚਨਾ ਵਿਚ ਵਿਚਰਦੇ ਛੇ ਕਾਰਕੀ ਸੰਬੰਧਾਂ ਕਰਤਾ, ਕਰਮ, ਕਰਣ, ਅਪਾਦਾਨ, ਅਧਿਕਰਣ ਅਤੇ ਸੰਪਰਦਾਨ ਨੂੰ ਹੀ ਆਪਣੇ ਵਿਸ਼ਲੇਸ਼ਣ ਦਾ ਆਧਾਰ ਬਣਾਇਆ ਹੈ।ਵਾਸਤਵ ਵਿਚ ਪਾਨਿਨੀ ਦਾ ਕਾਰਕ ਸੰਕਲਪ ਕਿਰਿਆ ਕੇਂਦਰਿਤ ਹੈ।ਨਾਂਵ ਬਨਾਮ ਨਾਂਵ ਸੰਬੰਧ ਨੂੰ ਅਸ਼ਟਾਧਿਆਈ ਵਿਚ 'ਸ਼ੇਸ਼' ਸੰਬੰਧ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਇਸੇ ਸੰਬੰਧ ਨੂੰ ਛੇਵੀਂ ਵਿਭਕਤੀ ਪੇਸ਼ ਕਰਦੀ ਹੈ।'ਅਸ਼ਟਾਧਿਆਈ' ਦੇ ਸੂਤਰ (2-3-47) ਮੁਤਾਬਿਕ ਪਹਿਲੀ ਵਿਭਕਤੀ ਪ੍ਰਾਤਿਪਦਿਕ ਅਰਥ, ਵਚਨ, ਲਿੰਗ ਤੋਂ ਬਿਨਾ ਨਾਂਵ ਦੇ ਸੰਬੋਧਨੀ ਭਾਵ ਦਾ ਪ੍ਰਗਟਾਅ ਕਰਨ ਵਾਸਤੇ ਵਰਤੀ ਜਾਂਦੀ ਹੈ। ਇਸ ਪ੍ਰਕਾਰ ਇਹ ਕਿਸੇ ਸੰਬੋਧਨੀ ਕਾਰਕ ਦਾ ਲਖ਼ਾਇਕ ਸੂਤਰ ਨਹੀਂ ਹੈ।ਇਉਂ 'ਅਸ਼ਟਾਧਿਆਈ' ਵਿਚ ਸਿਰਫ਼ ਛੇ ਕਿਸਮ ਦੇ ਕਾਰਕੀ ਸੰਬੰਧਾਂ ਦਾ ਹੀ ਉਲੇਖ਼ ਹੈ।ਕਾਰਕੀ ਸੰਬੰਧਾਂ ਦੇ ਪਰਗਟਾਵੇ ਵਾਸਤੇ ਪੰਜਾਬੀ ਵਿਚ ਤਿੰਨ ਸਾਧਨਾਂ ਦੀ ਵਰਤੋਂ ਹੁੰਦੀ ਹੈ- ਸੰਬੰਧਕ, ਵਿਭਕਤੀ ਤੇ ਸ਼ਬਦ-ਕ੍ਰਮ। ਇਸ ਤੋਂ ਇਹ ਤੱਥ ਦੀ ਪ੍ਰੋੜਤਾ ਹੋ ਜਾਂਦੀ ਹੈ, ਕਿ ਪੰਜਾਬੀ ਭਾਸ਼ਾ ਆਪਣੇ ਸੰਯੋਗਾਤਮਕ ਸਰੂਪ ਵਾਲੇ ਵਿਰਾਸਤੀ ਲੱਛਣਾਂ ਤੋਂ ਮੁਕਤ ਨਹੀਂ ਹੈ।

ਇਥੇ ਅਸੀਂ ਪੰਜਾਬੀ ਭਾਸ਼ਾ ਦੇ ਇਸ ਲੱਛਣ ਭਾਵ ਵਿਭਕਤੀ ਵਿਧਾਨ ਨੂੰ ਵੀ ਵਿਚਾਰਿਆ ਹੈ।ਮੂਲ ਰੂਪ ਵਿਚ ਸੰਸਕ੍ਰਿਤ ਦੀਆਂ ਸੱਤ ਵਿਭਕਤੀਆਂ ਹਨ। ਪ੍ਰਾਕ੍ਰਿਤ ਤੱਕ ਸਫ਼ਰ ਕਰਦਿਆਂ ਇਨ੍ਹਾਂ ਵਿਚੋਂ ਚੌਥੀ ਲੁਪਤ ਹੋ ਗਈ ਤੇ ਇਸ ਦੀ ਥਾਂ ਤੇ ਛੇਵੀਂ ਵਰਤੀ ਜਾਣ ਲੱਗੀ।ਅਪਭ੍ਰੰਸ਼ ਤੱਕ ਪਹੁੰਚਦਿਆਂ ਦੂਸਰੀਆਂ ਵਿਭਕਤੀਆਂ ਵੀ ਆਪਸ ਵਿਚ ਘੁਲ ਮਿਲ ਗਈਆਂ।ਦੁਨੀ ਚੰਦਰ (ਉਹੀ:62) ਅਨੁਸਾਰ ਅਜੋਕੀ ਪੰਜਾਬੀ ਵਿਚ ਇਨ੍ਹਾਂ ਵਿਭਕਤੀਆਂ ਦੀ ਥਾਂ ਸੰਬੰਧਕੀ ਰੂਪਾਂ ਨੇ ਲੈ ਲਈ, ਸੰਬੰਧਕ ਇਕੱਲਾ ਹੀ ਕਈ ਵਿਭਕਤੀਆਂ ਦਾ ਕਾਰਜ ਕਰਨ ਲੱਗਾ। ਮੂਲ ਰੂਪ ਵਿਚ ਜੇਕਰ ਕਾਰਜ ਦੇ ਪੱਧਰ ਤੋਂ ਵੇਖਿਆ ਜਾਵੇ ਤਾਂ ਸੰਬੰਧਕੀ ਰੂਪ ਉਤੇ ਵਿਭਕਤੀਆਂ ਦੇ ਕਾਰਜ ਵਿਚ ਵਖਰਤਾ ਮਿਲਦੀ ਹੈ। ਇਸ ਕਰਕੇ ਕਾਰਜ ਦੇ ਨਜ਼ਰੀਏ ਤੋਂ ਇਨ੍ਹਾਂ ਨੂੰ ਸਮਾਨ ਨਹੀਂ ਮੰਨਿਆ ਜਾ ਸਕਦਾ।ਪੰਜਾਬੀ ਵਿਚਲੀਆਂ ਸਾਰੀਆ ਵਿਭਕਤੀਆਂ; ਸੰਸਕ੍ਰਿਤ ਵਿਭਕਤੀਆਂ ਦਾ ਹੀ ਵਿਕਸਿਤ ਰੂਪ ਹਨ। ਵਿਆਕਰਨਕਾਰਾਂ ਨੇ ਇਹ ਮੰਨਿਆ ਹੈ ਕਿ ਆਧੁਨਿਕ ਪੰਜਾਬੀ ਤੱਕ ਪਹੰਚਦਿਆਂ ਇਹ ਵਿਭਕਤੀਆਂ ਰੂਪਾਂਤ੍ਰਿਤ ਹੋ ਕੇ ਸੰਬੰਧਕਾਂ ਵਿਚ ਤਬਦੀਲ ਹੋ ਗਈਆਂ ਹਨ।ਪੰਜਾਬੀ ਵਿਆਕਰਨਾਂ ਵਿਚ ਵਿਭਕਤੀ ਅਤੇ ਸੰਬੰਧਕ ਨੂੰ ਸਮਰੂਪ ਮੰਨਿਆ ਗਿਆ ਹੈ।

ਕਾਰਕ ਦੀ ਤਰ੍ਹਾਂ ਵਾਚ ਵੀ ਇਕ ਅਜਿਹਾ ਵਿਆਕਰਨਿਕ ਸੰਕਲਪ ਹੈ ਜਿਸ ਦਾ ਪ੍ਰਗਟਾਵਾ ਸਮੁੱਚੇ ਵਾਕ ਵਿਚੋਂ ਹੁੰਦਾ ਹੈ। ਪੰਜਾਬੀ ਦੀਆਂ ਪ੍ਰਮੁੱਖ ਵਿਆਕਰਨਾਂ ਵਿਚ ਵਾਚ ਦੇ ਸੰਕਲਪ ਬਾਰੇ ਕਿਸੇ ਨਾ ਕਿਸੇ ਰੂਪ ਵਿਚ ਵਿਆਖਿਆ ਹੋਈ ਮਿਲਦੀ ਹੈ।ਮੁੱਖ ਤੌਰ ਤੇ ਇਹਨਾਂ ਵਿਆਕਰਨਾਂ ਵਿਚ ਵਾਚ ਦੇ ਸੰਕਲਪ ਬਾਰੇ ਦੋ ਕਿਸਮ ਦੇ ਵਿਚਾਰ ਮਿਲਦੇ ਹਨ।ਦੁਨੀ ਚੰਦਰ (1964) ਅਤੇ ਹਰਕੀਰਤ ਸਿੰਘ (1988) ਆਦਿ ਨੇ ਵਾਚ ਦੇ ਸੰਲਕਪ ਨੂੰ ਪਾਨਿਨੀ ਵਿਆਕਰਨ ਪਰੰਪਰਾ ਦੀ ਸਿਧਾਂਤਕ ਸੇਧ ਵਿਚ ਕਿਰਿਆ ਤੇ ਕਰਮ ਦੇ ਮੇਲ ਨੂੰ ਹੀ ਕਰਮਵਾਚ ਦਾ ਮੁੱਖ ਆਧਾਰ ਮੰਨਿਆ ਹੈ।ਹਿੰਦੀ ਵਿਆਕਰਨ ਲੇਖਕ ਕਾਮਤਾ ਪ੍ਰਸ਼ਾਦ ਗੁਰੂ ਅਨੁਸਾਰ ਸੰਸਕ੍ਰਿਤ ਵਿਆਕਰਨ ਵਿਚ ਵਾਚ ਦੀ ਵਿਆਖਿਆ ਕੇਵਲ ਕਿਰਿਆ ਦੇ ਰੂਪ ਅਧਾਰਿਤ ਹੈ ਤੇ ਸੰਸਕ੍ਰਿਤ ਭਾਸ਼ਾ ਵਾਸਤੇ ਤਾਂ ਇਹ ਦਰੁਸਤ ਹੈ। ਪਰ ਹਿੰਦੀ ਭਾਸ਼ਾ

ਦੇ ਵਾਚ ਵਿਧਾਨ ਦੀ ਵਿਆਖਿਆ ਕੇਵਲ ਰੂਪ ਦੇ ਆਧਾਰ ਉਤੇ ਕਰਨੀ ਸੰਭਵ ਨਹੀਂ ਹੈ।ਪਰ ਇੱਕ ਹੋਰ ਪ੍ਰਮੁੱਖ ਹਿੰਦੀ ਸਕਾਲਰ ਵੀ. ਕ੍ਰਿਸ਼ਨਾ ਸਵਾਮੀ ਅਯੰਗਾਰ ਅਨੁਸਾਰ ਇਹ ਕਥਨ ਵੀ ਬਿਲਕੁਲ ਠੀਕ ਨਹੀਂ ਹੈ ਕਿ ਸੰਸਕ੍ਰਿਤ ਦੇ ਵਾਚ ਵਿਧਾਨ ਦਾ ਨਿਰਣਾ ਕੇਵਲ ਰੂਪ ਦੇ ਆਧਾਰ ਉਪਰ ਹੋ ਸਕਦਾ ਹੈ, ਕਿਉਂਕਿ ਕਰਮਣੀ ਤੇ ਭਾਵ ਪ੍ਰਯੋਗ ਦੇ ਪ੍ਰਸੰਗ ਵਿਚ ਸੰਸਕ੍ਰਿਤ ਦੀਆਂ ਸਾਰੀਆਂ ਕਿਰਿਆਵਾਂ 'ਆਤਮਨੇਪਦੀ' ਹਨ। ਸੱਚੀ ਗੱਲ ਤਾਂ ਇਹ ਹੈ ਕਿ ਪਾਣਿਨੀ ਨੇ ਸਿੱਧੇ ਤੌਰ ਤੇ ਵਾਚ ਦੇ ਸੰਕਲਪ ਦਾ ਜ਼ਿਕਰ ਹੀ ਨਹੀਂ ਕੀਤਾ। ਵਾਸਤਵ ਵਿਚ ਜੇ ਵਾਕ ਕਰਤਰੀ ਵਾਚੀ ਹੈ ਤਾਂ ਉਸ ਅਨੁਸਾਰ ਕਿਰਿਆ ਦਾ ਇੱਕ ਵਿਸ਼ੇਸ਼ ਰੂਪ ਆਉਂਦਾ ਹੈ ਅਤੇ ਜੇ ਵਾਕ ਕਰਮਵਾਚੀ ਹੈ ਤਾਂ ਉਸ ਅਨੁਸਾਰ ਕਿਰਿਆ ਦਾ ਰੂਪਾਂਤਰ ਹੋ ਜਾਂਦਾ ਹੈ।ਇਸ ਤਰ੍ਹਾਂ ਵਾਚ ਦੀ ਵਿਆਖਿਆ ਰੂਪ ਦੇ ਆਧਾਰ ਉਤੇ ਕਰਨ ਦੀ ਬਜਾਏ ਵਾਕ ਦੇ ਅਰਥ ਦੇ ਆਧਾਰ ਉਤੇ ਕਿਰਿਆ ਦੀ ਵਿਆਖਿਆ ਕਰਨੀ ਬਣਦੀ ਹੈ। ਇਹੋ ਪਾਣਿਨੀ ਵਿਆਕਰਨ ਦੀ ਅੰਤਰ-ਦ੍ਰਿਸ਼ਟੀ ਹੈ। ਕਪਿਲ ਕਪੂਰ ਅਨੁਸਾਰ ਪਾਣਿਨੀ ਵਿਆਕਰਨ ਇੱਕ ਵਿਆਪਕ ਵਿਖਿਆਤਮਕ ਸਿਧਾਂਤ ਹੈ, ਜਿਸ ਅਨੁਸਾਰ ਭਾਸਾਈ ਤੱਥਾਂ ਦੀ ਵਿਆਖਿਆ ਅਰਥ ਜਾਂ ਰੂਪ ਦੇ ਪੱਧਰ ਉੱਪਰ ਕੀਤੀ ਜਾ ਸਕਦੀ ਹੈ। ਦੁਨੀ ਚੰਦਰ ਅਤੇ ਹਰਕੀਰਤ ਸਿੰਘ ਦੇ ਭਰਮ-ਭੁਲੇਖੇ ਦਾ ਵੱਡਾ ਕਾਰਨ 'ਨੇ' ਸੰਬੰਧਕ ਦੀ ਭੂਮਿਕਾ ਹੈ। 'ਨੇ' ਕਰਤਾ ਕਾਰਕ ਦਾ ਚਿੰਨ੍ਹ ਹੈ ਨਾ ਕਿ ਕਰਨ ਕਾਰਕ ਦਾ।ਇਸ ਵਾਸਤੇ 'ਨੇ' ਯੁਕਤ ਪੰਜਾਬੀ ਵਾਕ ਕਦਾਚਿਤ ਹੀ ਕਰਮਣੀ ਨਹੀਂ ਹੋ ਸਕਦੇ ਬਲਕਿ ਸਪੱਸ਼ਟ ਰੂਪ ਵਿਚ ਕਰਤਰੀਵਾਚੀ ਹੀ ਰਹਿੰਦੇ ਹਨ।

ਪਾਣਿਨੀ ਅਨੁਸਾਰ ਲਕਾਰਾਂ ਦੇ ਤਿੰਨ ਅਰਥ ਕਰਤਰੀ,ਕਰਮਣੀ ਅਤੇ ਭਾਵ ਹੁੰਦੇ ਹਨ। ਜਦੋਂ ਕਿਰਿਆ ਅਤੇ ਕਰਤਾ ਦਾ ਅਧਿਕਰਨ ਪਰਸਪਰ ਸਮਾਨ ਹੁੰਦਾ ਹੈ ਤਾਂ ਕਰਤਰੀ ਵਾਚੀ ਕਿਰਿਆ ਹੁੰਦੀ ਹੈ। ਇੱਥੇ ਕਿਰਿਆ ਕਰਤਾ ਦੇ ਸੰਬੰਧ ਵਿਚ ਹੁੰਦੀ ਹੈ ਅਤੇ ਕਰਮ ਨੂੰ ਦਰਸਾਉਂਦੀ ਹੈ।'ਭਾਵਵਾਚੀ' ਕਿਰਿਆ ਵਿਚ ਭਾਵ ਮਾਤਰ ਨੂੰ ਬਿਆਨ ਕੀਤਾ ਜਾਂਦਾ ਹੈ।ਪਾਣਿਨੀ ਮੁਤਾਬਿਕ, 'ਭਾਵਵਾਚ' ਵਿਚ ਲਕਾਰ ਨੂੰ ਭਾਵ ਦੇ ਅਰਥ ਵਿਚ ਵਰਤਿਆ ਜਾਂਦਾ ਹੈ।ਉਸ ਦੀ ਪਹਿਲੇ ਪੁਰਸ਼ ਅਤੇ ਮੱਧ ਪੁਰਸ਼ ਦੁਆਰਾ ਸਮਾਨਾਰਥਿਕਤਾ ਨਹੀਂ ਹੋ ਸਕਦੀ। ਇਸ ਲਈ ਭਾਵਵਾਚ ਵਿਚ ਪ੍ਰਥਮ ਅਤੇ ਮੱਧ ਪੁਰਸ਼ ਨਹੀਂ ਆਉਂਦੇ। ਪਹਿਲੇ ਪੁਰਖ ਵਾਸਤੇ ਲਕਾਰ ਨਾਲ ਸਮਾਨ ਅਧਿਕਰਣ ਇੱਛਿਤ ਹੈ।ਉਹ ਪਹਿਲੇ ਨੂੰ ਛੱਡਕੇ ਹਮੇਸ਼ਾ ਸਮਾਨ ਰੂਪ ਵਿਚ ਹੋ ਜਾਂਦਾ ਹੈ। ਦੂਸਰਾ 'ਤਿੰਙ੍' ਵਾਚੀ ਕਿਰਿਆ ਦੇ ਜੜ੍ਹ ਰੂਪ ਹੋਣ ਕਰਕੇ ਭਾਵ ਵਾਚ ਵਿਚ ਦੋ ਵਚਨ (ਸੰਸਕ੍ਰਿਤ ਦੇ ਸੰਦਰਭ ਵਿਚ) ਅਤੇ ਬਹੁਵਚਨ ਨਹੀਂ ਆਓਂਦੇ, ਹਮੇਸ਼ਾ ਇੱਕ ਵਚਨ ਹੀ ਆਉਂਦਾ ਹੈ,ਕਿਉਂਕਿ ਇੱਕ ਵਚਨ ਸੰਖਿਆ ਦੀ ਇੱਛਾ ਨਹੀਂ ਰੱਖਦਾ। ਇਸ ਤੋਂ ਸਪੱਸ਼ਟ ਹੈ ਕਿ 'ਭਾਵਵਾਚ' ਵਿਚ ਧਾਤੂ ਰੂਪ ਇੱਕ ਲਕਾਰ, ਪ੍ਰਥਮ ਪੁਰਸ਼ ਇੱਕ ਵਚਨੀ ਰੂਪ ਵਿਚ ਬਣਦਾ ਹੈ।

ਪਾਣਿਨੀ ਦਾ ਵਿਚਾਰ ਹੈ ਕਿ ਜਦੋਂ ਕਿਰਿਆ ਬੜੀ ਸਰਲਤਾ ਨਾਲ ਹੋ ਰਹੀ ਹੋਵੇ,ਇਸ ਭਾਵ ਨੂੰ ਪੇਸ਼ ਕਰਨ ਵਾਸਤੇ ਹੋਰ ਕਾਰਕ ਵੀ ਕਾਰਨ ਬਣ ਜਾਂਦੇ ਹਨ,ਕਿਉਂਕਿ ਉਸ ਸਮੇਂ ਉਹ ਆਪਣੇ ਵਿਆਪਾਰ ਵਿਚ ਸੁਤੰਤਰ ਹੁੰਦੇ ਹਨ।ਜਿਵੇਂ ਅਸੀਂ ਵਾਕ ਲੈਂਦੇ ਹਾਂ; "ਅੱਗ ਰੋਟੀ ਪਕਾ ਰਹੀ ਹੈ" ਇਸ ਵਾਕ ਵਿਚ 'ਕਰਣ' ਅੱਗ 'ਕਰਤਾ' ਵਜੋਂ ਪੇਸ਼ ਹੋਈ ਹੈ। ਜਿਸ ਸਮੇਂ ਕਰਮ ਨੂੰ ਕਰਤਾ ਬਣਾਇਆ ਜਾਂਦਾ ਹੈ, ਤਾਂ ਸਕਰਮਕ ਧਾਤੂ ਅਕਰਮਕ ਹੋ ਜਾਂਦੀ ਹੈ, ਉਸ ਸਮੇਂ ਧਾਤੂ ਕਰਤਾ ਅਤੇ ਲਕਾਰ ਭਾਵਵਾਚੀ ਹੋਵੇਗਾ।'ਭਾਵ' ਵਿਚ ਸਮੁੱਚੇ ਰੂਪ ਭਾਵਵਾਚੀ ਬਣਦੇ ਹਨ।

ਅਸੀਂ ਆਪਣੇ ਸਾਰੇ ਅਧਿਐਨ ਉਪਰੰਤ ਇਸ ਸਿੱਟੇ ਤੇ ਪਹੁੰਚੇ ਹਾਂ ਕਿ ਪੰਜਾਬੀ ਭਾਸ਼ਾ ਨੇ ਆਪਣੀ ਸਦੀਆਂ ਲੰਮੀ ਨਿਰੰਤਰ ਵਿਕਾਸ ਪ੍ਰਕਿਰਿਆ ਦੌਰਾਨ ਆਪਣਾ ਨਿਵੇਕਲਾ ਵਿਆਕਰਨਿਕ ਸਰੂਪ ਬਣਾਇਆ ਹੈ।ਪਾਣਿਨੀ ਨੇ ਆਪਣੇ ਸਮੇਂ ਦੀ ਭਾਸ਼ਾ ਦੇ ਪ੍ਰਸੰਗ ਵਿਚ ਹੀ 'ਅਸ਼ਟਾਧਿਆਈ' ਦਾ ਸਿਧਾਂਤਕ ਚੌਖ਼ਟਾ ਡੌਲ਼ਿਆ ਹੈ।ਪਰ 'ਅਸ਼ਟਾਧਿਆਈ' ਬਹੁ-ਉਪਭਾਸ਼ਾਈ ਵਿਆਕਰਨ ਹੈ।ਭਾਸ਼ਾ ਦੇ ਕਈ ਭੇਦਾਂ (ਭੂਗੋਲਿਕ,ਸਮਾਜਿਕ, ਕਾਵਿਕ ਤੇ ਗ੍ਰੰਥ-ਭਾਸ਼ਾ) ਦਾ ਵਿਸ਼ਲੇਸ਼ਣ ਇਸ ਵਿਚਲੇ ਸੂਤਰਾਂ ਦਾ ਆਧਾਰ ਹੈ। ਇਸ ਵਾਸਤੇ ਪਾਣਿਨੀ ਵਿਆਕਰਨ ਤੋਂ ਸਿਧਾਂਤਕ ਅੰਤਰ-ਦ੍ਰਿਸ਼ਟੀ ਤਾਂ ਪ੍ਰਾਪਤ ਕੀਤੀ ਜਾ ਸਕਦੀ ਹੈ ਪਰ ਪੰਜਾਬੀ ਭਾਸ਼ਾ ਨੂੰ ਇਸਦੇ ਸਿਧਾਂਤਕ ਚੌਖ਼ਟੇ ਵਿਚ ਇੰਨ-ਬਿੰਨ ਫਿੱਟ ਨਹੀਂ ਕੀਤਾ ਜਾ ਸਕਦਾ।

**ਨਿਗਰਾਨ** **ਖੋਜਾਰਥੀ**

ਡਾ. ਬੂਟਾ ਸਿੰਘ ਬਰਾੜ ਲਖਵਿੰਦਰ ਸਿੰਘ

ਪ੍ਰੋਫੈਸਰ, ਪੀ.ਜੀ. ਸਟੱਡੀਜ਼ ਵਿਭਾਗ,

ਪੰਜਾਬੀ ਯੂਨੀਵਰਸਿਟੀ,ਰਿਜਨਲ ਸੈਂਟਰ ਬਠਿੰਡਾ।